ੴ ਸਤਿਗੁਰ ਪ੍ਰਸਾਦਿ ॥

# ਅਥ ਪ੍ਰਾਨ ਸੰਗਲੀ ਲਿਖਯਤੇ ॥

ਓਅੰਕਾਰ ਨਿਰਮਲ ਸਤਿ ਬਾਣਿ । ਤਾਂ ਤੇ ਹੋਈ ਸਗਲੀ ਖਾਣਿ । ਖਾਣਿ ਖਾਣਿ ਮਹਿ ਬਹੁ ਬਿਸਥਾਰਾ । ਆਪੇ ਜਾਨੈ ਸਿਰਜਨਹਾਰਾ । ਸਿਰਜਨਹਾਰੇ ਕੇ ਕੇਤੇ ਭੇਖ । ਭੇਖ ਭੇਖ ਮਹਿ ਰਹੈ ਅਲੇਖ ॥੧॥ ਏਕਹਿ ਨਾਮੁ ਜਪਹੁ ਮਨ ਮਾਲਾ । ਨਾਨਕ ਸਿਮਰਹੁ ਗੁਰ ਗੋਪਾਲਾ ॥ਰਹਾਉ॥ ਓਅੰਕਾਰਿ ਹੋਆ ਪਰਗਾਸ । ਸਾਜੇ ਧਰਤੀ ਧਉਲ ਅਕਾਸ । ਸਾਜੇ ਮੇਰ ਮੰਦਰ ਕਵਿਲਾਸ । ਸਾਜੇ ਪਿੰਡ ਧਰੇ ਵਿਚਿ ਸਾਸ । ਸਾਜਿਆ ਕਾਲੁ ਨ ਛੋਡੈ ਪਾਸ । ਛੂਹੈ ਪਿੰਡੁ ਉਡਾਵੈ ਹਾਸ ॥੨॥ ਓਅੰਕਾਰਿ ਹੋਆ ਚਾਨਾਇਲ । ਤਦਹੁ ਤੀਨੇ ਦੇਵ ਉਪਾਇਲ । ਮਹਾਂਦੇਉ ਕੀਤਾ ਭੰਡਾਰੀ । ਬ੍ਰਹਮਾ ਚਾਰਿ ਬੇਦ ਬੀਚਾਰੀ । ਬਿਸ਼ਨ ਹਢਾਓਨੁ ਦਸ ਅਉਤਾਰੀ । ਆਪਿ ਨਿਰਾਲਮੁ ਕਰੇ ਤਮਾਸਾ । ਜਿਉ ਜਿਉ ਹੁਕਮੁ ਤਿਵੈ ਪਰਗਾਸਾ ॥੩॥

ਓਅੰਕਾਰ ਚਉਰਾਸੀਹ ਅੰਗ। ਅੰਗ ਅੰਗ ਮਹਿ ਬਹੁਤੰ ਰੰਗ। ਰੰਗ ਰੰਗ ਮਹਿ ਬਹੁਤੇ ਰੂਪ। ਰੂਪ ਰੂਪ ਮਹਿ ਚਤੁਰ ਸਰੂਪ। ਜੰਮ ਮਰੈ ਨ ਬਿਨਸੈ ਸੋਇ। ਐਸੇ ਨਾਇ ਲੀਐ ਸੁਖੁ ਹੋਇ ॥੪॥ ਓਅੰਕਾਰ ਬੀਰਜ ਸੰਸਾਰੈ। ਓਅੰਕਾਰ ਗੁਰਸਿਖ ਚਤਾਰੈ। ਓਅੰਕਾਰਿ ਸਿਰਜੇ ਅਰੁ ਮਾਰੈ ॥ ਓਅੰਕਾਰਿ ਲਾਗੀ ਸਭਕਾਰੈ। ਓਹੁ ਦੇਖੇ ਏਨਾ ਨਦਰਿ ਨਾ ਆਵੈ। ਕੋ ਵਿਰਲਾ ਗੁਰਮੁਖਿ ਸੋਈ ਪਾਵੈ ॥੫॥ ਓਅੰਕਾਰਿ ਖਾਣੀ ਅਰੁ ਬਾਣੀ। ਕਿਨਹੀ ਵਿਰਲੈ ਗੁਰਮੁਖਿ ਜਾਣੀ। ਜਿਸ ਵਿਚ ਕੀਤੇ ਬਹੁਤੇ ਭੇਦ। ਤਾਂਤੇ ਸਾਸਤ੍ਰ ਸਿਮ੍ਰਿਤ ਬੇਦ। ਦੂਜੇ ਅੰਗਿ ਕਿਆ ਪਸਾਰਾ। ਏਕੋ ਤਾਰੈ ਤਾਰਣ ਹਾਰਾ ॥੬॥ ਓਅੰਕਾਰਿ ਬਹੁਤਾ ਬਿਸਥਾਰੁ। ਤਾਂਤੇ ਅੰਤੁ ਨ ਪਾਰਾਵਾਰੁ। ਕਿਆ ਕਹੀਐ ਕਿਛੁ ਕਹਣ ਨ ਆਵੈ। ਦੇਖੈ ਆਪਿ ਨ ਆਪੁ ਦਿਖਾਵੈ। ਤਾਂਕੇ ਸਦ ਬਲਿਹਾਰੀ ਜਾਉ। ਜਗ ਜੀਵਨ ਹੈ ਨਿਰਮਲ ਨਾਉ ॥੭॥ ਓਅੰਕਾਰ ਪਾਨੀ ਅਰੁ ਪਵਨ। ਸੂਰਜ ਚੰਦ ਧਰੇ ਮਹਿ ਭਵਨ। ਤਾਰੇ ਬਹੁਤੇ ਕਈ ਕਰੋੜਿ। ਗਣੇ ਤੇ ਅੰਤ ਨ ਆਵੈ ਓੜਿ। ਜਿਨਿ ਕੀਤਾ ਏਤਾ ਪਸਾਰਾ। ਤਿਸ ਕੈ ਨਾਇ ਤਰੈ ਸੰਸਾਰਾ ॥੮॥ ਓਅੰਕਾਰ ਸੁਨੀਐ ਚਿਤ ਧਾਰ। ਤਾਂਕਉ ਜੰਮਣ ਮਰਣ ਨ ਕਾਰ। ਜਪਹੁ ਜਾਪ ਗੁਰਕੈ ਉਪਦੇਸਿ। ਕਰਤਾ ਅਗਮ ਅਲੇਖੀ ਭੇਸਿ। ਤੇ ਮਹਰਮ ਖਾਸੇ ਦਰਬਾਰੀ। ਹਿਰਦੇ ਇਕ ਅਨੇਕ ਬਿਸਾਰੀ ॥੯॥ ਓਅੰਕਾਰਿ ਪੂਜਾ ਅਰੁ ਮਾਨ। ਓਅੰਕਾਰਿ ਜਪਿ ਸੰਜਮ ਧਿਆਨ। ਓਅੰਕਾਰ ਤਪ ਤੀਰਥ ਦਾਨਾ। ਓਅੰਕਾਰਿ ਗੁਰੂ ਅਰ ਚੇਲਾ। ਓਅੰਕਾਰਿ ਰਹਰਾਸੀ ਮੇਲਾ ॥੧੦॥ ਓਅੰਕਾਰਿ ਥਿਤੀ ਅਰ ਵਾਰ। ਓਅੰਕਾਰਿ ਤਲਚਸੇ ਬੀਚਾਰ। ਪਹਰ ਮਹੂਰਤ ਬ੍ਰਸ ਅਰੁ ਮਾਹ। ਓਅੰਕਾਰ ਤੇ ਬਾਹਰਿ ਨਾਹ। ਓਅੰਕਾਰਿ ਨਿਰੰਤਰਿ ਬਾਨੀ। ਜਿਨੀ ਜਾਨੀ ਤਿਨਿ ਗੁਰਮੁਖਿ ਜਾਨੀ ॥੧੧॥ ਓਅੰਕਾਰਿ ਸੰਜੋਗ ਬਿਜੋਗ। ਓਅੰਕਾਰਿ ਜੁਗਤੀ ਅਰੁ ਜੋਗ। ਓਅੰਕਾਰਿ ਹੋਏ ਸਭਿ ਸੁਆਦ। ਓਅੰਕਾਰਿ ਹੋਏ ਬਾਦ ਬਿਬਾਦ। ਓਅੰਕਾਰਿ ਸੁਨਹੁ ਚਿਤੁ ਲਾਇ। ਕਿਨੈ ਵਿਰਲੈ ਗੁਰਮੁਖਿ ਸੋਝੀ

ਪਾਈ ॥੧੨॥ ਓਅੰਕਾਰਿ ਹੋਇ ਪੁੰਨ ਅਰ ਪਾਪ। ਓਅੰਕਾਰਿ ਹੋਇ ਵਰ ਅਰੁ ਸਰਾਪ। ਨਰਕ ਸੁਰਗ ਦੋਊ ਥਾਪੇ ਥਾਨ। ਗੁਰਮੁਖਿ ਧਿਆਵਹਿ ਮਾਰਗ ਜਾਨ। ਜਾ ਕੈ ਅੰਤਰਿ ਗੁਰਮਤਿ ਆਈ। ਤਾਕਉ ਅੰਚ ਨਾ ਲਾਗੈ ਕਾਈ ॥੧੩॥ ਓਅੰਕਾਰਿ ਕੀਨੀ ਇਕ ਦਾਤਿ। ਤਿਸ ਤੇ ਹੋਈ ਦਿਨੁ ਅਰੁ ਰਾਤਿ। ਬਾਜੀਗਰੁ ਇਹੁ ਖੇਲ ਪਸਾਰਾ। ਧੰਧੇ ਲਾਇ ਦੀਆ ਸੰਸਾਰਾ। ਕਾਮੁ ਕ੍ਰੋਧੁ ਲਾਲਚੁ ਅਰੁ ਮੋਹੁ। ਜਾਲ ਪਸਾਰਿਆ ਸਗਲਾ ਧ੍ਰੋਹ। ਇਤ ਜਾਲੀ ਫਾਥਾ ਸੰਸਾਰ। ਕੋ ਵਿਰਲਾ ਗੁਰਮੁਖਿ ਉਤਰਹੁ ਪਾਰ ॥੧੪॥ ਪਿਤਾ ਰੂਪ ਸਬਦ ਕਉ ਜਾਨਉ। ਰਹੈ ਕਹਾਂ ਅਸਥਾਨ ਵਖਾਨਉ। ਕਉਨ ਰੂਪ ਕੇਤਕ ਪਸਾਰਾ। ਕੇਤਕੁ ਹਲੁਕਾ ਕੇਤਕੁ ਭਾਰਾ ਸੁਨਿ ਸੁਨਿ ਸਬਦਿ ਰਹੈ ਲਿਵਲਾਇ। ਸੂਖਮ ਮਹਿ ਅਸਥੂਲ ਸਮਾਇ ੧੫॥ ਅਰਧੈ ਊਰਧੈ ਦੁਇ ਥੰਮੇ ਪਵਨਾ। ਗੁਰਮੁਖਿ ਮੇਟੈ ਆਵਾ ਗਵਨਾ ਗਗਨਿ ਸਿਖਰਿ ਸਿਵ ਕਾ ਅਸਥਾਨ। ਜੁਗਤਿ ਸਹਜਿ ਮਿਲਾਵੇ ਭਾਨੁ ਭਉਰਾ ਗੁਫਾ ਮਹਿ ਡੇਰਾ ਕਰੈ। ਗੁਰ ਪਰਸਾਦੀ ਜੀਵਤੁ ਮਰੈ ॥੧੬ ਸਤ ਵਾਰ ਚਉਦਹ ਥਿਤੀ ਸੋਧੈ। ਗਿਆਨੁ ਮਹਾ ਰਸੁ ਮਨੁ ਪਰਬੋਧੈ ਲਾਗੀ ਲਾਗਿ ਰਹੈ ਦਿਨੁ ਰਾਤਿ। ਨਿਰਮਲ ਸਰਿ ਨਾਵੈ ਨਿਭਰਾਤਿ ਤਨ ਕਉ ਛਾਡਿ ਨ ਬਾਹਰਿ ਜਾਇ। ਕਹੁ ਨਾਨਕ ਗੁਰ ਸਬਦਿ ਸਮਾਇ ੧੭॥ ਰਾਚੈ ਸਬਦਿ ਸੁ ਸਬਦੈ ਜੇਹ। ਗੁਰਮੁਖਿ ਤਾ ਕਉ ਮਿਲੈ ਸਨੇਹ ਦੁਰਮਤਿ ਦੁਬਿਧਾ ਦੋਊ ਨਿਵਾਰੈ। ਗਿਆਨਿ ਖੜਗਿ ਲੇ ਪੰਚਾ ਮਾਰੈ ਰਸਿ ਰਸਿ ਸੰਚੈ ਬ੍ਰਹਮ ਕਿਆਰੀ। ਨਾਨਕ ਇਹ ਬਿਧਿ ਲਾਗੈ ਤਾਰੀ ੧੮॥ ਪਰਮ ਸੁੰਨ ਪ੍ਰਗਾਸੁ ਦੁਆਰੁ। ਗੁਰਮੁਖਿ ਚੇਤਿ ਅਗਿਆਨ ਵੀਚਾਰੁ। ਚਾਰਿ ਕਲਾ ਲੇ ਖੇਲੈ ਕੋਇ। ਇਸ ਬਿਧਿ ਤਾਕਉ ਭਰਮੁ ਨ ਹੋਇ। ਅਜਪਾ ਜਾਪ ਜਪੀਐ ਮਨ ਮਾਹਿ। ਤਾਕੈ ਦਰਸਨਿ ਬਹੁ ਦੁਖ ਜਾਹਿ ॥੧੯॥ ਪੰਚ ਚਾਰਿ ਲੇ ਤੀਨਿ ਸਮਾਵੈ। ਕਾਹੇ ਕਉ ਘਰ ਛਾਡਿ ਸਿਧਾਵੈ। ਅਟਲ ਅਡੋਲਿ ਰਹੈ ਰੰਗਿ ਰਾਤਾ। ਅਗਮ ਨਿਗਮ ਕੀਆ

ਜਾਣੈ ਬਾਤਾ । ਜਗੁ ਫੂਟੈ ਖੇਲੈ ਨਹੀ ਸਾਰ। ਇਹ ਬਿਧਿ ਜਨਮੁ ਨ ਆਵੈ ਹਾਰਿ ॥੨੦॥ ਨਾਭ ਕਵਲੁ ਸੋਧੈ ਤਾ ਗਤਿ ਪਾਵੈ । ਮੂਲ ਕਵਲੁ ਸੋਧੈ ਬਨਿ ਆਵੈ । ਹੀਰੈ ਹੀਰਾ ਬੇਧੈ ਰੂਪਿ । ਤਬ ਮਾਨਸ ਨਹੀ ਆਪ ਸਰੂਪ। ਬੰਧਨ ਕਾਚਿ ਭਏ ਨਿਰਬੰਧਿ । ਗੁਰਮੁਖਿ ਚੀਨੀ ਬਿਖਮੀ ਸੰਧਿ ॥੨੧॥ ਉਲਟਾ ਨੀਰੁ ਚੜੈ ਕਉ ਲਾਸਿ । ਤਬ ਬਾਰਹ ਸੋਲਹ ਏਕੈ ਰਾਸਿ। ਭਉਰ ਭਵੰਤੇ ਬਹੁ ਦੁਖੁ ਪਾਇਆ । ਗੁਰਮੁਖਿ ਹੋਇ ਸਹਜਿ ਘਰ ਆਇਆ। ਦੇਖੈ ਬੰਦਰਿ ਥਾਨਿ ਬੀਚਾਰਿ । ਰੰਗ ਮਹਲਾ ਰਾਤਾ ਰੰਗ ਤਾਰਿ ॥੨੨॥ ਗੰਗ ਮਿਲੀ ਸਰ ਸਾਗਰ ਮਾਹੀ । ਜੋ ਜੋ ਜਾਹਿ ਸੁ ਨਿਕਸਹਿ ਨਾਹੀ । ਨੀਰ ਨੀਰ ਥੋ ਕੋ ਨਿਰਵਾਰੈ । ਗਗਨ ਮਗਨ ਬਿਸਮਾਦੁ ਬੀਚਾਰੈ। ਕੀਆ ਬਸੇਰਾ ਗਿਆਨ ਘਰਿ ਵਾਕੈ । ਜੋ ਮਾਰੈ ਕਾਲਿ ਪੰਚਿ ਝਕਨਿ ਝਾਕੈ ॥੨੩॥ ਲਿਵ ਕਾਰਨਿ ਕਰੇ ਇਹ ਕਾਰਨਿ । ਲਿਵ ਲਾਗੀ ਤਉ ਸਗਲ ਬਿਸਾਰਨਿ। ਜਿਵ ਕਰਿ ਨਾਰਿ ਖਸਮ ਸਿਉਮਾਨੀ । ਦਾਈ ਬੀਚ ਭਈ ਹੈਰਾਨੀ। ਜੋ ਅਬ ਨਾਰਿ ਖਸਮ ਕਉ ਪਾਵੈ। ਤਉ ਅਵਗਣੁ ਮੇਟਿ ਲਗਾਵੈ ਪਾਵੈ ॥੨੪॥ ਨੀਰੁ ਧਰਨਿ ਵਾੜੀ ਆਕਾਸਿ । ਕੋ ਵਿਰਲਾ ਸੰਚੈ ਗੁਰ ਪ੍ਰਗਾਸਿ । ਮੂਲਿ ਸੰਚਿ ਹੋਇ ਮਨੁ ਪਰ ਬੋਧੈ । ਮੂਲਿ ਸੋਚਿ ਹੋਇ ਮਨੁ ਪਰ ਸੋਧੈ । ਦਾਦਰ ਜਲ ਮਹਿ ਕਉਲ ਨ ਤੁਲਿਆ । ਗੁਰਮੁਖਿ ਭਉਰ ਰੂਪ ਹੋਇ ਮਿਲਿਆ ॥੨੫॥ ਧੂਰਮਾ ਖਲ ਧਾਵੈ ਵੀਚਾਰਿ ਪਾਵੈ। ਕੋਇਲੇ ਕਲਾ ਪਛਾਣਿ ਜਲਾਵੈ । ਗੁਰਮੁਖਿ ਇਉ ਮਨੂਆ ਸਮਝਾਵੈ। ਸਬਦ ਸੁਰਤਿ ਮਹਿ ਰਹੈ ਅਡੋਲੁ । ਨਾਨਕ ਤਾਕਾ ਪੂਰਾ ਬੋਲ ॥੨੬॥ ਆਸਨ ਚਉਰਾਸੀ ਦਸ ਪਾਵਨੁ । ਦੁਆਦਸ ਉਲਟੈ ਰਖੈ ਭਵਨੁ । ਖਟ ਚਕ੍ਰ ਖਟ ਅਸਥਾਨ । ਜੋ ਜਾਨੈ ਤੇਊ ਪਰਧਾਨ। ਤਾਕੈ ਊਪਰਿ ਏਕ ਨਾਗਨਿ ਬਸੈ। ਨਾਨਕ ਗੁਰ ਸਬਦਿ ਓਹੁ ਨਸੈ ॥੨੭॥ ਮੇਰ ਡੰਡ ਕੀ ਬਿਖਮੀ ਬਾਟ । ਗੁਰ ਬਿਨੁ ਕਉਨ ਬਤਾਵੈ ਬਾਟ । ਇਹ ਘਾਟੀ ਜੋ ਉਤਰੈ ਕੋਇ। ਤਾਕਉ ਜਨਮੁ ਮਰਨੁ ਨਹੀ ਹੋਇ । ਸਭ ਰੀਤੀ ਜੀਤਿਓ ਸੰਸਾਰਾ। ਨਾਨਕ ਪਾਵਹੁ

ਮੋਖ ਦੁਆਰਾ ॥੨੮॥ ਅੰਭੈ ਮਹਿ ਬੈਸੰਤਰੁ ਜਾਲੈ । ਸੁਝੈ ਭਵਨੁ ਸਗਲ ਉਜਾਲੈ। ਤ੍ਰੈ ਗੁਣ ਤਿਆਗਿ ਰਹੈ ਬਿਸਮਾਦੁ । ਸਬਦਿ ਅਨਾਹਦੁ ਸੁਰਤਿ ਸਮਾਧਿ। ਸੁਖਮਨਿ ਮਹਲਿ ਕਰੈ ਜੋ ਡੇਰਾ । ਤਾਕਉ ਭਉਜਲਿ ਬਹੁੜਿ ਨ ਫੇਰਾ ॥੨੯॥ ਕਵਨ ਖੰਡ ਆਛੈ ਘਟ ਖੰਡ । ਕਵਨ ਖੰਡ ਕਾਇਆ ਕੀ ਜਿਦੁ । ਕਵਨ ਖੰਡ ਸਬਦ ਦਾ ਵਾਸੁ । ਕਵਨ ਖੰਡ ਹੋਵੇ ਪਰਗਾਸੁ ਕਵਨ ਖੰਡ ਮਹਿ ਕਾਲ ਬਸੇਰਾ। ਸਤਿਗੁਰੂ ਮਿਲੈ ਤਾਂ ਕਰੇ ਨਿਬੇਰਾ ॥੩੦॥ ਕਵਨ ਖੰਡ ਰੂਪ ਕਾ ਥਾਨੁ । ਕਵਨ ਖੰਡ ਤਪੈ ਨਿਤ ਭਾਨੁ । ਕਵਨ ਖੰਡੁ ਕਾਲੁ ਫਿਰਿ ਆਵੈ। ਕਵਨ ਖੰਡ ਕਾਲੀ ਗਤਿ ਪਾਵੈ । ਕਵਨ ਖੰਡ ਬੋਲੇ ਸੋ ਹੋਇ। ਨਾਨਕ ਗੁਰਮੁਖਿ ਚਾਨਣ ਲੋਇ ॥੩੧॥ ਕਵਨ ਖੰਡ ਸਮਤ ਬੁਧਿ ਆਵੈ । ਕਵਨ ਖੰਡ ਮਨ ਕਉ ਮਨੁ ਖਾਵੈ । ਕਵਨ ਖੰਡ ਤਜਿ ਰਹੈ ਇਕੇਲਾ। ਕਵਨ ਖੰਡ ਸਿਵ ਸਕਤੀ ਮੇਲਾ। ਕਵਨ ਖੰਡ ਤਨ ਕੀ ਸੁਧਿ ਜਾਇ। ਸਤਿਗੁਰ ਸਬਦੀ ਰਹੇ ਸਮਾਇ ॥੩੨॥ ਕਵਨ ਖੰਡ ਰਾਤਾ ਰੀਗੇ ਰਾਸਿ। ਕਵਨ ਖੰਡ ਹੋਇ ਕਵਲ ਬਿਗਾਸੁ । ਕਵਨ ਖੰਡ ਭਾਉਰਾ ਠਹਿਰਾਇ। ਕਵਨ ਖੰਡ ਘਰੁ ਛਾਡਿ ਨਾ ਜਾਇ । ਕਵਨ ਖੰਡ ਰਹੈ ਸਦਾ ਆਨੰਦ। ਕਵਨ ਖੰਡ ਤਹਾਂ ਪਰਮਾਨੰਦ ॥੩੩॥ ਜਬ ਗਿਆਨੀ ਗਿਆਨੁ ਸੰਪੂਰਨੁ ਪਾਵੈ। ਤਬ ਇਹ ਧਿਆਨ ਕਹੋ ਕਹਾ ਲਾਵੈ । ਸਰਬ ਨਿਰੰਤਰਿ ਬ੍ਰਹਮੁ ਸਮਾਨਾ । ਜਹ ਜਹ ਜਾਇ ਤਹਾ ਹੈਰਾਨਾ । ਸੁਰਗ ਸੁਬਾਸ ਰਹਿਓ ਲਪਟਾਇ । ਨਾਨਕ ਗੁਰ ਬਿਨੁ ਸੁਰਤਿ ਨ ਪਾਇ ॥੩੪॥ ਅਚਰਜੁ ਏਕੁ ਤਮਾਸਾ ਆਵੈ । ਜਲੁ ਛਾਡਿਐ ਮੀਨਾ ਬਿਗਸਾਵੈ । ਜਿਹ ਜਲ ਕਾਰਣਿ ਫਿਰਹੁ ਉਦਾਸਾ । ਸੋ ਜਲੁ ਛੋਡਿ ਨਿਰੰਤਰਿ ਵਾਸਾ । ਸਰਬ ਤੇ ਸੁਨਤੇ ਜੀਤੇ ਗੁਰ ਗਿਆਨੁ । ਨਾਨਕਿ ਪਾਇਆ ਪਦੁ ਨਿਰਬਾਨੁ ॥੩੫॥ ਸੁੰਨਿ ਨਿਰੰਤਰਿ ਸਹਜਿ ਸਮਾਧਿ। ਤਿਹ ਘਰਿ ਜਾਇ ਤਾ ਮਿਟੈ ਉਪਾਧਿ। ਤ੍ਰੈ ਗੁਣ ਤਿਆਗਿ ਰਹੈ ਅਤੀਤੁ । ਸਤਿਗੁਰ ਸਬਦਿ ਭਈ ਪਰਤੀਤਿ। ਨਿਰਮਲ ਨੀਰਿ ਕਿਆ ਇਸਨਾਨੁ॥ ਨਾਨਕ ਗੁਰਮੁਖਿ ਪਇਆ ਦਾਨੁ

॥੩੬॥ ਸਗਲ ਖੰਡ ਮਹਿ ਰਹੈ ਅਖੰਡੁ । ਸੁਰਗੁ ਪਇਆਲਿ ਅਰੁ ਬ੍ਰਹਮੰਡੁ । ਕਰਿ ਕ੍ਰਿਪਾ ਖੂਲੈ ਦਰਵਾਜਾ । ਮਹਰਮੁ ਭਇਆ ਅਨਾਹਦਿ ਵਾਜਾ । ਮਗਨ ਭਏ ਤਿਹ ਸਰਮਾਈ । ਜੋ ਜੋ ਸਾਹਿਸੁ ਨਿਕਸਹਿ ਨਾਹੀ ॥੩੭॥ ਮਨਿ ਕਿਆ ਗਗਨੋ ਸਰ ਵਾਸੁ । ਤਹਾਂ ਪਾਪ ਪੁੰਨ ਸਗਲੇ ਨਾਸ । ਗੁਰ ਪ੍ਰਸਾਦਿ ਪਦਾਰਥ ਪਾਇਆ । ਤਾਂ ਤੇ ਸਹਜ ਪਲਟੀ ਕਾਇਆ । ਅਹਿਨਿਸਿ ਸਦਾ ਰਹੀਐ ਰੰਗਿ ਰਾਤੇ । ਕਿਨਹੂ ਵਿਰਲੈ ਗੁਰਮੁਖਿ ਜਾਤੇ ॥੩੮॥ ਕਵਨ ਖੰਡ ਆਨਿ ਮਿਟੈ ਪਿਆਸ । ਕਵਨ ਖੰਡ ਮਹਿ ਛੁਟ ਕੇ ਆਸ । ਕਵਨ ਖੰਡ ਲਾਗੈ ਨਹੀ ਬਾਨੁ । ਕਵਨ ਖੰਡ ਤਹ ਪਦੁ ਨਿਰਬਾਨੁ । ਸਗਲ ਖੰਡ ਮਹਿ ਦ੍ਰਿਸਟ ਪਸਾਰੀ । ਤਾਂ ਕਉ ਭੇਟ ਬਨੈ ਜੋਹਾਰੀ ॥੩੯॥ ਸਬਦ ਸੁਨੇ ਕਾ ਕਿਆ ਉਪਕਾਰੁ । ਗਿਆਨੀ ਧਿਆਨੀ ਕਹੁ ਬੀਚਾਰੁ । ਸੁਨੀਐ ਸਬਦੁ ਨ ਦੀਸੈ ਸੋਇ । ਬਿਨੁ ਦੇਖੇ ਕਿਆ ਪ੍ਰਚਾ ਹੋਇ । ਸੁੰਨਿ ਸੁੰਨਿ ਸਬਦੁ ਕਹੈ ਸੰਸਾਰਾ । ਨਾਨਕ ਵਿਰਲਾ ਕੋ ਦੇਖਣਹਾਰਾ ॥੪੦॥

ਜਬ ਸੂਖਮੁ ਅਸਥੂਲੈ ਖਾਇ । ਗੁਰ ਸ਼ਬਦੀ ਪਦੁ ਪਿੰਡੁ ਸਮਾਇ । ਗਗਨ ਸਰੋਵਰ ਕਵਲ ਬਿਗਾਸਿ । ਭਉਰਾ ਉਰਝਿ ਰਹਿਓ ਤਿਹ ਵਾਸਿ । ਮਨੂਐ ਬੂਜੀ ਉਲਟੀ ਰੀਤ । ਨਾਨਕ ਗੁਰਮੁਖਿ ਸਦਾ ਅਜੀਤ ॥੪੧॥ ਕਿਹ ਕਾਰਨਿ ਮਨੁ ਸ਼ਬਦਿ ਲਗਾਵਹਿ । ਲਾਗੇ ਸ਼ਬਦਿ ਕਵਨ ਗਤਿ ਪਾਵਹਿ । ਸੁਨਿ ਸੁਨਿ ਗਿਆਨੁ ਕਹੀਐ ਜਗਿ ਮਾਹੀ । ਜੋ ਦੇਖੈ ਸੋ ਆਖੈ ਨਾਹੀ । ਗੁੰਗੇ ਕੀ ਗਤਿ ਗੁੰਗਾ ਜਾਨੈ । ਗੁੰਗਾ ਭਇਆ ਤਾ ਕਹਾਂ ਬਖਾਨੈ ॥੪੨॥ ਲਿਵਲਾਗੀ ਤਹ ਥਾਨਿ ਸੁਹਾਵੈ । ਲਿਵ ਲਾਗੀ ਤਨ ਕੀ ਸੁਧਿ ਜਾਵੈ । ਊਚੇ ਖੰਡਿ ਮਹਲੁ ਘਰੁ ਪਾਇਆ । ਗੁਰਮੁਖਿ ਗਿਆਨਿ ਤਿਆਗੀ ਮਾਇਆ । ਬੈਰੀ ਉਲਟਿ ਭਏ ਸਭ ਮੀਤ । ਨਾਨਕ ਵਸਿਆ ਕੇਵਲ ਚੀਤ ॥੪੩॥ ਪੰਚਿ ਪੰਚੀਸ ਅਰੁ ਪੰਚਾਸਿ । ਇਕ ਕਉ ਜੀਤਿ ਕਰੈ ਮਨੁ ਰਾਸਿ । ਵਰਨੁ ਨਾਥੁ ਨਾਥ ਮਨ ਮਾਨਾ । ਉਲਟੀ ਕਲਾ ਤਬ ਆਪੁ ਪਛਾਨਾ । ਤਹ ਗਤਿ ਅਵਗਤਿ ਦੋਊ ਹੈਰਾਨੀ । ਜੋ ਦੇਖਹਿ ਸੋ ਕਹਹਿ

ਨਿਸਾਨੀ ॥੪੪॥ ਤਹ ਦੂਖ ਭੂਖ ਬਹੁ ਮੋਹ ਪਿਆਸਾ । ਕਾਮੁ ਕ੍ਰੋਧੁ ਲਾਲਚੁ ਅਰੁ ਆਸਾ। ਉਸਤਤਿ ਨਿੰਦਿਆ ਲੇਖਾ ਚਾਰਿ । ਏਤੇ ਠਾਕੇ ਤਿਹ ਦਰਬਾਰਿ। ਇਹ ਠਾਕੈ ਜੇ ਜੀਤੈ ਕੋਇ । ਤਾ ਕਉ ਮਿਲਤੇ ਬਿਲਮ ਨ ਹੋਇ ॥੪੫॥ ਮਾਸ ਬਿਹੂਨੀ ਮਿਰਗੈ ਖਾਵੈ । ਗੁਰਮੁਖਿ ਚਕਮਕ ਠਨਕਾ ਲਾਵੈ । ਬ੍ਰਹਮ ਅਗਨਿ ਜਾਰੈ ਗੁਰ ਗਿਆਨਿ । ਨਿਰਮਲ ਨੀਰਿ ਕਰੈ ਇਸਨਾਨ । ਸਿਵ ਸਕਤੀ ਕੀ ਚੀਨੈ ਸੰਧਿ । ਤਉ ਬੰਧਨ ਕਾਟਿ ਭਏ ਨਿਰਬੰਧ ॥੪੬॥ ਨਿਰਗੁਨਿ ਸਰਗੁਨਿ ਕਹਾ ਬਖਾਨਹੁ । ਗੁਰਮੁਖਿ ਅਪਨ ਆਪੁ ਪਛਾਨਹੁ। ਜੇ ਤੁਮ ਜਾਤਾ ਅਪੁਨਾ ਆਪੁ । ਤਉ ਲਾਗਨ ਲਾਗੈ ਪੁੰਨ ਨ ਪਾਪੁ । ਅੰਭ ਮਹਿ ਜੋ ਅੰਭੁ ਸਮਾਨਾ । ਤਾਕਾ ਆਵਾਗਉਨ ਮਿਟਾਨਾ ॥੪੭॥ ਤਹ ਦਿਨਸੁ ਨ ਰੈਨਿ ਨ ਚੰਦੁ ਨਸੂਰ । ਤਹ ਸਰਬ ਕਲਾ ਆਪੇ ਭਰਪੂਰਿ । ਜੀਵਤ ਠਉਰ ਨ ਕਬਹੂ ਪਾਵੈ । ਜੋ ਜੋ ਮਰੈ ਸੋਊ ਘਰਿ ਆਵੈ । ਕਹੁ ਨਾਨਕ ਘਰ ਕੀ ਨੀਸਾਨੀ । ਚਿੰਤਾ ਫਿਕਰੁ ਨ ਆਵਨ ਜਾਨੀ ॥੪੮॥ ਪੰਚਿ ਚੋਰ ਪੰਚਾ ਪੰਚਿ ਸੁਤ ।ਜੋ ਰਾਖੈ ਸੋਈ ਅਵਧੂਤ । ਗੁਰਮੁਖਿ ਜਾਗਿ ਗਿਆਨ ਵੀਚਾਰ। ਇਹ ਬਿਧਿ ਚੋਰੁ ਨ ਮੁਸੈ ਭੰਡਾਰੁ । ਛਾਇਆ ਤਰਵਰ ਮਾਹਿ ਸਮਾਵੈ । ਤਿਹ ਘਿਓੜ ਜਾਇ ਤਬ ਹੁੜਿ ਨ ਆਵੈ ॥੪੯॥ ਨਖਿ ਸਿਖ ਭਰੈ ਨ ਡੋਲੈ ਚੰਚਲ। ਪਛਮ ਸੁਰ ਚੜੇ ਤਬ ਨਿਹਚਲ । ਅਹ ਤਾਗਾ ਖਿੰਥਾ ਨਿਸ ਤਾ ਪਹਿਰੈ। ਗੁਰ ਪ੍ਰਸਾਦਿ ਅਜਰ ਜਰੈ । ਚੰਦ ਸੂਰਜ ਦੁਇ ਟਲੀ ਲਾਵੈ । ਇਹ ਬਿਧਿ ਖਿੰਥਾ ਪਿਸਨਿ ਨ ਪਾਵੈ ॥੫੦॥

ਚੰਚਲ ਥੀਰਿ ਕਰਹੁ ਜੋਗੀ ਸਰਿ । ਗੁਰ ਸਬਦੀ ਮਨ ਰਾਖਹੁ ਭੀਤਰਿ। ਜੁਗਤਿ ਸਹਜਿ ਲੇਹੁ ਅਹਾਰੁ । ਮਨ ਜੀਤੈ ਜੀਤਾ ਸੰਸਾਰੁ ਜਬ ਲਾਗਿ ਚੰਦੂ ਭਵਨ ਆਵੈ ਨਹੀਂ ਭਾਨਿ । ਤਬ ਲਗਿ ਕਹਿ ਨਾਨਕ ਕੈਸੇ ਕਲਿਆਨ ॥੫੧॥ ਸਿਵ ਸਕਤੀ ਏਕੈ ਘਰਿ ਵਾਸੁ । ਤਬ ਮੇਟੈ ਬਹੁ ਮੋਹ ਪਿਆਸੁ । ਅੰਮ੍ਰਿਤ ਨੀਰ ਭਰੇ ਨਿਤ ਗਾਗੀਰ । ਇਉ ਕਰਿ

ਗੰਗ ਮਿਲੈ ਸਰ ਸਾਗਰਿ। ਸਰਪ ਭਰੇ ਦਾਦਰਿ ਘਰਿ ਨੀਰੁ । ਨਾਨਕ ਤਨ ਮਹਿ ਮਨੁ ਅਸਥੀਰੁ ॥੫੨॥ ਤਨੁ ਸਾਗਰੁ ਮਨੁ ਬੋਹਿਥੁ ਭਾਰੀ । ਪਉਨ ਰਥ ਕਰੇ ਅਸਵਾਰੀ । ਜੋ ਕਰਿ ਰਹਿ ਅਬੁ ਤੈ ਭਾਵੈ । ਗੁਰਸਬਦੀ ਧੁਰ ਲੰਗਰੁ ਪਾਵੈ । ਗੁਰ ਬਿਨੁ ਰਾਹੁ ਬਤਾਵੈ ਕਉਨ । ਬੋਹਥ ਕਿਉ ਪਹੁਚੈ ਬਿਨੁ ਪਾਵਨੁ ॥੫੩॥ ਤੀਨਿ ਧਾਰਿ ਏਕੈ ਘਰਿ ਮੇਲਾ । ਗੁਰ ਸੇਵਾ ਕਰਿ ਨ੍ਹਾਵੇ ਚੇਲਾ । ਇਹ ਠਾਏ ਕਾ ਕਿਆ ਉਪਕਾਰੁ । ਪਰਲੋ ਪਾਪ ਕਟ ਇਕ ਬਾਰ । ਊਚੇ ਘਰਿ ਪਾਵੈ ਘਰ ਵਾਸੁ । ਤਬ ਪਾਪ ਪੁੰਨ ਸਗਲੇ ਕਾ ਨਾਸੁ ॥੫੪॥ ਕਵਲ ਏਕ ਜਾਕੇ ਦਲ ਬਤੀਸ । ਗਗਨਿ ਸਰੋਵਰਿ ਇਹ ਬਖਸੀਸ । ਗੁਰਮੁਖਿ ਭਵਰਿ ਰੂਪਿ ਹੋਇ ਪਾਵੈ । ਊਹਾ ਸੁਬਾਸੁ ਉਰਝੇ ਠਹਰਾਵੇ । ਅਹਿਨਿਸਿ ਮਗਨਿ ਸਦਾ ਬਿਸਮਾਦਿ । ਨਾਨਕ ਗੁਰ ਮਿਲਿ ਮਿਟੈ ਉਪਾਧਿ ॥੫੫॥ ਦਰ ਕਉ ਜਾਨੈ ਜੋ ਦਰਵੇਸਿ । ਪੰਚਾਂ ਜੀਤੇ ਗੁਰ ਉਪਦੇਸਿ । ਨਗਰੀ ਬੈਠਿ ਹਕੂਮਤਿ ਕਰੈ । ਗੁਰ ਪਰਸਾਦੀ ਜੀਵਤੁ ਮਰੈ । ਇਹ ਬਿਧਿ ਮਾਰੇ ਮਨ ਕੈ ਮਾਨਿ । ਕਹੁ ਨਾਨਕ ਦਰਗਹ ਪਰਵਾਨ ॥੫੬॥ ਜੋਗੀ ਜੋਗਿ ਲੀਐ ਨਿਤ ਖੇਲੇ । ਸ਼ਿਵ ਸ਼ਕਤੀ ਏਕੈ ਘਰਿ ਮੇਲੈ । ਚੰਡ ਘੰਡ ਅੰਮ੍ਰਿਤ ਸਤੁ ਨੀਰਿ । ਉਲਟੈ ਮਾਰਗਿ ਮਨਿ ਅਸਥੀਰ। ਦੁਰਮਤਿ ਦੂਰਿ ਪਲਟੀ ਕਾਂਇਆ । ਜੋਗੀ ਜੋਗੀ ਲੀਐ ਘਰਿ ਆਇਆ ॥੫੭॥ ਸੰਨਿਆਸੀ ਸੋ ਜੋ ਸੁੰਨ ਕਾ ਬੇਤਾ । ਗਗਨ ਮੰਡਲ ਮਹਿ ਰਾਖੈ ਚੇਤਾ। ਅਹਿਨਿਸਿ ਤਾਰੀ ਕਬਹੂ ਨ ਖੂਲੈ । ਕਨਕ ਕਾਮਨੀ ਦੇਖਿ ਨ ਭੂਲੇ । ਅਬ ਸਾਚੈ ਖੰਡਿ ਬਸੇਰਾ ਪਾਵੈ । ਮਹਰਮੁ ਮਹਲਿ ਨ ਕੋ ਅਟਕਾਵੈ ॥੫੮॥ ਜੰਗਮ ਜੋਗੁ ਕਰੇ ਮਨੁ ਮਾਰੇ । ਗੁਰਮੁਖਿ ਗਿਆਨੁ ਨ ਕਬਹੂ ਹਾਰੇ । ਸਗਲ ਬਿਖਿਆ ਅੰਮ੍ਰਿਤੁ ਕਰਿ ਪੀਵੈ ॥ ਗੁਰਪ੍ਰਸਾਦਿ ਜੁਗੋ ਜੁਗੁ ਜੀਵੈ । ਕਰਮੁ ਭੁਯੰਗਮੁ ਹਿਰਦੈ ਧਾਰੈ । ਆਪਿ ਤਰੈ ਲੇ ਬਹੁਤੇ ਤਾਰੈ ॥੫੯॥ ਬਿਸਨ ਪ੍ਰੀਤਿ ਨਿਤ ਹਿਰਦੈ ਧਾਰੈ । ਕੁੰਚਰ ਚੀਟੀ ਏਕ ਬੀਚਾਰੈ । ਅਨਾਹਦ ਧੁਨਿ ਰਾਖੈ ਮਨਿ ਨੀਤਾ । ਦੂਸਰ ਭਾਉ ਨ ਆਨੈ ਚੀਤਾ । ਚੰਚਲ ਮਿਰਗ

ਬੰਧੈ ਗੁਰ ਗਿਆਨ। ਬੈਸਨਉ ਬਿਸਨੁ ਜਾਨੈ ਪਰਵਾਨੁ ॥੬੦॥
ਸੋ ਬ੍ਰਹਮ ਬੀਚਾਰਿ ਜੋ ਚੀਨੈ ਬ੍ਰਹਮ। ਗੁਰ ਸਾਖੀ ਸੁਨਿ ਮੇਟੈ ਭਰਮ। ਸਪਤ ਧਿਆਨ ਧਰੈ ਮਨਿ ਮਾਰਿ। ਤਬ ਲਾਗੀ ਧੁਨ ਸਬਦ ਮਝਾਰਿ। ਕਾਟਿ ਕਰਮ ਹੋਵੈ ਨਿਰਕਰਮਾ। ਆਵਾਗਉਣ ਮਿਟੈ ਗੁਰ ਧਰਮਾ ॥੬੧॥ ਸੋਈ ਸ਼ੇਖੁ ਜੋ ਸੋਧੈ ਕਾਇਆ। ਗੁਰਮਤਿ ਪਾਇ ਤਿਆਗੀ ਮਾਇਆ। ਦੂਖ ਸੂਖ ਕਰ ਪੀਵੈ ਪਾਨੀ। ਚਉਥੇ ਘਰ ਮਹਿ ਆਵਾਦਾਨੀ। ਪਉਨੁ ਸੂਤੁ ਮਨੁ ਮਨੀਆ ਕਰੈ। ਜਪਿ ਜਪਿ ਨਾਮ ਸਰੋਵਰਿ ਤਰੈ ॥੬੨॥ ਕਾਜ਼ੀ ਸੋ ਜਾਕਾ ਕਵਲੁ ਵਿਗਾਸ। ਗਿਆਨੁ ਸੰਪੂਰਨਿ ਹੈ ਤ੍ਰਿਪਤਾਸਿ। ਰੋਜੇ ਸਦਾ ਰਜਾਇ ਪਛਾਨੈ। ਚੰਦ ਸੂਰਜ ਏਕੈ ਘਰ ਆਨੈ। ਪੰਜਾ ਮਾਰੇ ਪੰਜਿ ਨਿਵਾਜੈ। ਤਾਕੈ ਘਰਿ ਅਨਹਦ ਧੁਨਿ ਬਾਜੈ ॥੬੩॥ ਮੁਲਾਂ ਮਨ ਕੋ ਟੈ ਚਾਨਾ। ਚੰਚਲ ਬੰਧਿ ਕਰੈ ਪੋ ਮਾਲਾ। ਅਹਿਨਿਸਿ ਰਾਂਗਾ ਬਾਂਗ ਨਿਾਵੈ। ਸੁੰਨਿ ਮਸੀਤਿ ਜਾਇ ਸਰਿ ਨਾਵੈ। ਤਹ ਏਕਾ ਕਰਣੀ ਦੂਜਾ ਨਾਹੀ ਭਾਉ। ਨਾ ਕੋ ਸੇਵਕੁ ਨਾ ਕੋ ਰਾਉ ॥੬੪॥ ਮੋਨੀ ਮਨ ਕੋ ਮਰਦਨ ਮਾਨਿ। ਤ੍ਰਿਕੁਟੀ ਘਟਿ ਕਰੈ ਇਸਨਾਨੁ। ਬ੍ਰਹਮੁ ਅਗਨਿ ਜਾਰੇ ਮਨੁ ਜੀਤਿ। ਕਾਇਆ ਸਮਧੈ ਬਿਸਨ ਪਰੀਤਿ। ਜੰਮਣ ਮਰਣ ਮਿਟੇ ਦੁਇ ਅੰਗਾ। ਨਾਨਕ ਨੀਰ ਨੀਰ ਕੋ ਸੰਗਾ ॥੬੫॥ ਰਾਗੁ ਦੇਖੁ ਰਹਿਤਾ ਬੈਰਾਗੀ। ਅਹਨਿਸਿ ਸੁਰਤਿ ਸਦਾ ਲਿਵ ਲਾਗੀ। ਪਲਟੇ ਪਵਨਾ ਨਿਪਜੈ ਕਾਇਆ। ਮਨ ਕਉ ਜੀਤਿ ਸਹਜਿ ਘਰਿ ਆਇਆ। ਸਸੇ ਸਿੰਘ ਕੀਆ ਘਰਿ ਵਾਸੁ। ਤਬ ਐਸੇ ਸਰਵਰ ਮਾਹਿ ਨਿਵਾਸੁ ॥੬੬॥ ਪੂਰਬ ਤਿਆਗਿ ਪਛਮ ਕਉ ਕਰੈ ਗਉਨ। ਉਲਟੈ ਪਵਨਾ ਸਸੈ ਘਰ ਭਵਨ। ਨਉ ਸੈ ਨਾੜੀ ਸੋਲਾਂ ਸੈ ਸੰਧੀ। ਪਉਨਾ ਖੇਲੈ ਤਹਾ ਨਿਰਬੰਧੀ। ਉਲਟੀ ਗੰਗ ਸਮੁੰਦਰ ਮਿਲਾਵੈ। ਵਹੈ ਅਕਾਰਿ ਫਿਰਿ ਬੀਚ ਸਮਾਵੈ ॥੬੭॥ ਕਿਸੁ ਬਿਧਿ ਤਨ ਮਹਿ ਠਹਰਾਇ। ਸਤਿਗੁਰ ਮਾਰਗੁ ਦੀਆ ਬਤਾਇ। ਚੰਦ ਸੂਰਜ ਘਰਿ ਏਕਤ ਆਨੈ। ਪੂਰਬ ਤਿਆਗਿ ਪਛਮ ਕਉ ਤਾਨੈ। ਮੋਹਿ ਤੋਹਿ ਸਭ ਤਰਿਓ ਸਾਗਰ। ਸੁਭਰ ਨੀਰਿ ਨ ਫੂਟੈ ਗਾਗਰਿ ॥੬੮॥ ਉਲਟੈ ਬਾਨ

ਗਗਾਨ ਕਉ ਸਾਧੈ । ਪੰਚਿ ਚੋਰ ਗੁਰ ਸ਼ਬਦੇ ਬਾਂਧੈ । ਸੁੰਨਿ ਕੋਠੜੀ ਬਜਰ ਕਪਾਟ । ਇਨ ਕਉ ਜਾਨੈ ਅਉਘਟ ਘਾਟਿ । ਗੁਰਮੁਖਿ ਗਿਆਨਿ ਲਪੇਟੇ ਬੁਧਿ । ਮਨੁ ਲਪਟੈ ਨਿਰਬਾਣੀ ਸੁਧਿ ॥੬੯॥ ਅਉਹਠਿ ਪਟਣਿ ਤਾਂ ਕੇ ਦਸ ਦੁਆਰਿ । ਦਸਵੇਂ ਭੀਤਰਿ ਖੇਲੁ ਅਪਾਰਿ । ਤਾਂ ਦਰ ਕੇ ਬਹੁਤ ਦਰਵਾਨਿ । ਨਿਗੁਰ ਮੂਲਿ ਨ ਪਾਵਹਿ ਜਾਨਿ । ਜਾਂ ਕੇ ਮਨ ਗੁਰ ਕਾ ਉਪਦੇਸੁ । ਤਾਂ ਕਉ ਠਾਕ ਨਹੀ ਉਹੁ ਵੇਸ ॥੭੦॥ ਪਦਮ ਆਸਨ ਕਰਿ ਬੈਠਹੁ ਮੀਤਾ । ਅਜਪਾ ਜਾਪੁ ਜਪਹੁ ਨਿਤ ਨੀਤਾ । ਬ੍ਰਹਮ ਅਗਨਿ ਜਾਰਹੁ ਗੁਰ ਗਿਆਨਿ । ਤੀਨਿ ਲੋਕ ਮਹਿ ਤਾਕੀ ਮਾਨਿ । ਇੰਦ੍ਰ ਚੰਦ੍ਰ ਸੂਰਜ ਸਰੂਪ ਧਿਆਵਹਿ । ਤਾਂ ਕਾ ਦਰਸਨ ਦੇਖਿ ਸੁਖ ਪਾਵਹਿ ॥੭੧॥ ਪੂਰਕ ਘਟ ਮਹਿ ਰਾਖਹੁ ਪੂਰਿ । ਚੰਚਲ ਮਿਰਗਾ ਖੇਲੈ ਦੂਰਿ । ਰਕਤੁ ਰੇਤੁ ਮੂਲ ਸੇਖੈ ਪੀਨਿ । ਗੁਰ ਮਿਲਿ ਸਬਦਿ ਰਾਤਾ ਮਨੁ ਲੀਨ । ਥਿਰੁ ਥਾਵਰ ਘਰੁ ਚਉਥਾ ਪਾਇਆ । ਨਿਰਮਲ ਜੋਤਿ ਨਿਰਮਲੀ ਕਾਇਆ ॥ ੭੨॥ ਕੁੰਭ ਕਕੁੰਭ ਸੰਪੂਰਨੁ ਭਰੇ । ਤਬ ਜਾਇ ਤ੍ਰਿਬੇਣੀ ਮਜਨੁ ਕਰੈ । ਮਨ ਤੇ ਬਿਸਰੈ ਦੂਜਾ ਅੰਗ । ਇਉ ਆਪਿ ਆਪੁਨੈ ਆਪੇ ਸੰਗਿ । ਬਿਨੁ ਜਿਹਬਾ ਗੁਨ ਅਪਨੇ ਗਾਵੈ । ਆਪਿ ਕਹੈ ਆਪੇ ਸਮਝਾਵੈ ॥੭੩॥ ਕਰਮੁ ਭੁਇਅੰਗਮੁ ਕਰੇ ਬਿਨਾਸਨੁ । ਗੁਰ ਪ੍ਰਸਾਦਿ ਪਛਾਨੈ ਆਸਨੁ । ਅਗਨਿ ਜਲੈ ਪਕੈ ਨਿਜ ਸਾਰਿ । ਡੋਰੀ ਲਾਗੀ ਗਗਨਿ ਮਝਾਰਿ । ਤਹ ਅਕਲ ਅਰੂਪ ਰੂਪ ਸਰਬੰਗੀ । ਰਾਮ ਨਾਮ ਦੇਹੀ ਸਭ ਰੋਗੀ ॥੭੪॥ ਰੰਚਕੁ ਰੰਚ ਜਾਕਉ ਲਿਵ ਲਾਗੀ । ਮਾਇਆ ਸੰਗਿ ਰਹੈ ਬੇਰਾਗੀ । ਜਿਉ ਕਰਿ ਕਵਲੁ ਸਰੋਵਰ ਮਾਹੀ । ਬੀਚਿ ਰਹੈ ਡੂਬੈ ਫੁਨਿ ਨਾਹੀ । ਬਿਖਿਆ ਮਹਿ ਨਿਰਮਲ ਹੋਇ ਜੀਵੇ । ਗੁਰ ਪ੍ਰਸਾਦੀ ਅੰਮ੍ਰਿਤੁ ਪੀਵੈ ॥੭੫॥ ਪੰਜਿ ਤਰਣ ਮਲਹਿ ਸਰਿ ਸਾਗਰਿ । ਇਉ ਕਰ ਨਰਿ ਸਮਾਵੈ ਗਾਗਰਿ । ਪੰਜ ਏਕੁ ਹੋਇ ਏਕੁ ਸਮਾਵੈਂ । ਨਰਕ ਸੁਰਗ ਸਗਲੇ ਬਿਸਰਾਵੈ । ਜਿਉ ਤਰੰਗ ਜਲ ਅੰਗਿ ਸਮਾਨਾ । ਤਾਂ ਕਾ ਆਵਾ ਗਉਨੁ ਮਿਟਾਨਾ ॥੭੬॥ ਮਨ ਕਾ ਜੀਉ ਜਾਇ ਨਿਤ ਛੀਜੈ । ਕਿਉ ਕਰਿ ਝੂਠੀ ਬਾਤ ਨ ਰੀਝੈ । ਜਬ ਇਹੁ ਜੀਉ ਰਹੈ

ਘਟਿ ਮਾਹੀ। ਤਬ ਮਨ ਤਨ ਕਉ ਛੋਡਿ ਨ ਜਾਹੀ। ਨਾ ਗੁਰੁ ਮਿਲੈ ਨਾ ਮਾਰਗੁ ਪਾਵੈ। ਬਿਨੁ ਮਾਰਗ ਕਿਉ ਨਗਰ ਸਿਧਾਵੈ ॥੭੭॥ ਤਨ ਕਾ ਜੀਉ ਰਹੈ ਮਨ ਮਾਹੀ। ਮਨ ਕਾ ਜੀਉ ਰਹੈ ਕਹਿ ਠਾਈ। ਜੋ ਇਹੁ ਜੁਗਤਿ ਜੀਅ ਕੀ ਜਾਨੈ। ਸੋ ਨਰ ਆਪਨਾ ਆਪੁ ਪਛਾਨੈ। ਆਪੁ ਪਛਾਨਿ ਬੰਧਨ ਸਭ ਕਾਟੈ। ਨਾਨਕ ਵਿਰਲਾ ਲਾਗੈ ਘਾਟੈ ॥੭੮॥ ਆਪਸ ਕਉ ਊਚਾ ਕਰਿ ਜਾਨੈ। ਸੋ ਨਰੁ ਅਪਨਾ ਆਪੁ ਪਛਾਨੈ। ਜਿਨਿ ਪਾਇਆ ਗੁਰ ਕਾ ਉਪਦੇਸ। ਉਤਮ ਨੀਚ ਨਹੀਂ ਉਹੁ ਦੇਸਿ। ਗਿਆਨੁ ਭਾਨ ਰਿਦੈ ਪ੍ਰਗਾਸਾ। ਤਾਕੇ ਅੰਧ ਕਰੁ ਸਭੁ ਨਾਸਾ ॥੭੯॥ ਦੇਖਹਿ ਬਿਰਛ ਫੂਲ ਫਲੁ ਪਾਵੈ। ਆਪਸ ਕਉ ਨੀਚਾ ਦਿਖਲਾਵੈ। ਸੁਰ ਤੇ ਗਿਆਨੀ ਇਹ ਸੰਸਾਰਿ। ਤਰਵਰ ਰੰਗ ਰਹੈ ਮਨ ਮਾਰਿ। ਜਿਨ ਅੰਦਰਿ ਗੁਰਮਤਿ ਨਹੀ ਆਈ। ਮੇਰੁ ਕਹਾਵਹਿ ਨਾਹੀ ਰਾਈ ॥੮੦॥ ਜੇਕਰਿ ਗਾਗਰ ਕੂਪ ਮਾਹਿ ਘਾਲੀ। ਬਿਨ ਨੀਚੀ ਭਰੀਐ ਨਹੀ ਖਾਲੀ। ਸਮਝਿ ਬੂਝਿ ਗੁਰ ਕੇ ਪਗਿ ਲਾਗੀ। ਪਲ ਮਹਿ ਭਰੀਐ ਬਿਲਮ ਨਾ ਲਾਗੀ। ਰਿਦੈ ਕਾ ਸੁਧੁ ਕਹਾ ਸਿਰੁ ਨਿਵਾਵੈ। ਜੋ ਮਨ ਸਾਧਾਰੈ ਸੋਈ ਫਲੁ ਪਾਵੈ ॥੮੧॥ ਗੁਰਮੁਖਿ ਗਿਆਨੁ ਪਰਾਪਤਿ ਹੂਆ। ਸਬਦੁ ਬੀਚਾਰਿ ਜੀਵਤ ਫਿਰ ਮੂਆ। ਅੰਤਰਿ ਬਾਹਰਿ ਏਕੈ ਰੰਗਿ। ਤਬ ਹਰਿ ਡੋਲੇ ਜਨ ਕੇ ਅੰਗਿ। ਪ੍ਰਗਟੁ ਜੋਤਿ ਨਿਰਮਲ ਨਿਰਬਾਨੀ। ਗਗਨਿ ਸਰੋਵਰਿ ਸੁਰਤਿ ਸਮਾਣੀ॥ ੮੨॥ ਗੁਰ ਦਰਿਆਉ ਰਤਨੀ ਭਰਪੂਰਿ। ਨੇੜੇ ਰਹੈ ਨ ਜਾਨਹੁ ਦੂਰਿ। ਸਰਬ ਕਲਾ ਜਾਣੈ ਜਾਣੋਈ। ਤਾਂਤੇ ਛਪੀ ਨਹੀ ਬਿਧਿ ਕੋਈ। ਜਿਹ ਘਰਿ ਜੋਤਿ ਕੀਆ ਪਰਗਾਸਾ। ਜੰਮਣ ਮਰਣ ਕੀ ਚੂਕੀ ਆਸਾ ॥੮੩॥ ਮਨ ਕੀ ਚੰਚਲ ਚਾਲਿ ਮਿਟਾਵੈਂ। ਅਪੁਨਾ ਜਨਮੁ ਅਸਰੁ ਜਿ ਲਾਵੈ। ਇੰਦ੍ਰ ਚੰਦ੍ਰ ਦੁਇ ਸਵ ਸੁਰ ਸਾਰੇ। ਮਨੁ ਬਸਿ ਕੀਆ ਮੁਕਤਿ ਸਿਧਾਰੇ। ਸਤਿਗੁਰ ਸੇਵ ਲੀਆ ਉਪਦੇਸ। ਤੁਰਤ ਸਿਧਾਵੈਂ ਹਰਿ ਕੈ ਦੇਸਿ ॥੮੪॥ ਗੁੰਗੇ ਭਏ ਜਿਹਹੁ ਰਸੁ ਚਾਖਿਆ। ਪਾਇਆ ਸੁਆਦ ਨਾ ਜਾਈ ਭਾਖਿਆ। ਲਿਵਲਾਗੀ ਮਨੂਆ ਅਲਸਾਨਾ। ਸਰਬ ਨਿਰੰਤਰਿ ਬ੍ਰਹਮ ਸਮਾਨਾ। ਨਾਦੁ

ਅਨਾਹਦੁ ਅਹਿਨਿਸਿ ਰਾਤੇ । ਪੀਆ ਮਹਾ ਰਸੁ ਸਹਜੇ ਮਾਤੇ ॥੯੫॥ ਸਮਰਥ ਸਦਾ ਅਡੋਲੁ ਅਥਾਹੁ। ਗੁਰ ਮਿਲਿ ਮਨੂਆ ਬੇਪਰਵਾਹੁ । ਗਇਆ ਬਿਲਾਇ ਇਹ ਦੂਸਰ ਭਾਉ । ਸਭਨੀ ਮਹਲੀ ਏਕੋ ਰਾਉ । ਵਹ ਦਾਤੋ ਕੋ ਸੁਰਤਿ ਏਕੈ ਅੰਗਿ । ਜਿਉ ਜਲ ਤੇ ਜਲ ਉਮਕਿ ਤਰੰਗ ॥੯੬॥ ਭਉ ਭਾਗਾ ਨਿਰਭਉ ਘਰਿ ਆਇਆ ।ਤਬ ਇਹੁ ਚਰਨ ਪਖਾਲੈ ਮਾਇਆ। ਹੋਇ ਅਧੀਨੁ ਸੇਵਕ ਤਰਿ ਠਾਢੀ । ਜਾ ਕੈ ਚਰਨ ਕਵਲ ਰੁਚੁ ਬਾਢੀ । ਦ੍ਰਿਸਟ ਮਾਹਿ ਸਾਰਾ ਜਗੁ ਦੇਖੈ । ਨਾਨਕ ਆਪਿ ਅਲੇਖੀ ਅਵਰੁ ਸਭੁ ਲੇਖੈ ॥੯੭॥੧॥

ੴ ਸਤਿਗੁਰ ਪ੍ਰਸਾਦਿ

ਰਾਗੁ ਰਾਮਕਲੀ ਮਹਲਾ ੧॥ ਨਉ ਨਾੜੀ ਦਸ ਦੁਆਰ । ਚਾਰਿ ਜੁਗਤੀ ਨਉ ਨਾੜੀ ਕਾ ਧਿਆਉ ਚਲਿਆ ਸਰੀਰ ਦਾ ਬੰਧੇਜੁ ॥੧॥ ਨਾਉ ਨਾੜੀ ਕੀ ਜੋ ਮਿਤਿ ਜਾਨੈ । ਬਿਚਰਿ ਬਿਚਰਿ ਓਹੁ ਆਖਿ ਵਖਾਨੈ । ਠਉਰ ਠਉਰ ਕੀ ਨਾੜਿ ਬਤਾਵੈ । ਜਾ ਕਉ ਅਗਮ ਦ੍ਰਿਸਟਿ ਹੋਇ ਆਵੈ । ਪ੍ਰਾਨ ਪਿੰਡ ਕਾ ਕਰੈ ਬੀਚਾਰੁ । ਤਾ ਕਉ ਸਦਾ ਸਦਾ ਨਮਸਕਾਰੁ ॥ ਨਾੜਿ ਨਾੜਿ ਕਾ ਡੇਰਾ ਕਉਨੁ । ਕਉਨੁ ਨਾੜਿ ਜਿਤੁ ਬਸਤਾ ਪਉਨੁ । ਨਉ ਨਾੜੀ ਕੀ ਕਿਆ ਕਿਆ ਨਾਉ । ਨਾਨਕ ਜੋ ਕਹਿ ਦੇਵੈ ਤਿਸਕੈ ਬਲਿ ਜਾਉ ॥੧॥ ਬੰਕ ਨਾੜਿ ਪਹਲਿ ਕਾ ਨਾਉ । ਬੰਕ ਨਾੜਿ ਰਨਕਿ ਗੁਨ ਗਾਉ । ਬੰਕਿ ਨਾੜਿ ਬੋਲਤ ਸੁਖ ਜੀਉ । ਬੰਕ ਨਾਮਿ ਦ੍ਰਿੜੀਐ ਕਰਣੀਉ । ਰਸਕਿ ਰਸਕਿ ਜਬ ਹਰਿ ਗੁਣ ਗਾਵੈ । ਬੰਕ ਨਾੜਿ ਮਹਿ ਗਾਏ ਰੀਝਾਏ । ਕਰ ਕਿਰਪਾ ਪ੍ਰਭ ਅਗਮੁ ਦਿਖਾਵੈ । ਨਾਨਕ ਪਹਿਲੀ ਨਾੜਿ ਬੰਕ ਨਾਵੈ ॥੨॥ ਦੂਜੀ ਨਾੜਿ ਸ਼ਹਰਗ ਕਰ ਧਰੀ । ਜਾਮਹਿ ਸਾਸਿ ਬਿਰਾਜਤ ਹਰੀ । ਸ਼ਹਰਗ ਮਹਿ ਬਸੈ ਜਬ ਸਾਹੁ । ਸ਼ਹਰਗ ਚਲੈ ਪਉਨ ਕਾ ਰਾਹ । ਪਉਨ ਮਾਰਗ ਸ਼ਹਰਗ ਹੈ ਭਾਈ । ਫਿਰਿ ਘਰਿ ਆਇ ਤਹੀਂ ਠਹਰਾਈ । ਬੋਲਨ ਹਾਰੁ ਸ਼ਹਰਗ ਮਹਿ ਸਮਾਵੈ । ਨਾਨਕ ਦੂਜੀ ਨਾੜਿ ਬਤਾਵੈ ॥੩॥

ਊਹਜ ਨਾੜਿ ਪਾਨੀ ਕੀ ਜਾਇ । ਬਿਨੁ ਪਾਨੀ ਪੀਤੰ ਕੁਮਲਾਇ । ਹਰਿਆ ਹੋਵੈ ਤਬ ਪੀਵੈ ਪਾਨੀ । ਬਿਨੁ ਨੀਰ ਪੀਤੰ ਨਾੜਿ ਕੁਮਲਾਨੀ । ਸਰਸਾ ਰਹੇ ਪਾਨੀ ਕੇ ਸੰਗਿ । ਬਿਨੁ ਪਾਨੀ ਸੋਖੰ ਨਿਭਰੰਗ । ਜਬ ਸੂਕੈ ਤਬ ਹੀ ਲਿਖ ਲਾਗੈ । ਤਬ ਇਹੁ ਮਨੁ ਪਉਨ ਪੀਵਨ ਕਉ ਭਾਗੈ । ਪੀਤਿ ਨਾੜਿ ਮਹਿ ਆਤਸ਼ਿ ਨਾਈ । ਤਉ ਨਾਨਕ ਤੀਜੀ ਨਾੜਿ ਬਤਾਈ ॥੪॥ ਹੂ ਨਾੜਿ ਊਖਮ ਕਾ ਥਾਨਾ । ਤਬ ਹੋਇ ਸੰਪੂਰਨੁ ਜਬ ਮਨੁ ਸੀਤਲਾਨਾ । ਬਿਨੁ ਅਹਾਰ ਹਹੂ ਨਹੀ ਧ੍ਰਾਪੈ । ਹਹੂ ਨਾੜਿਕੀ ਤਬ ਗਤਿ ਜਾਪੈ । ਹਹੂ ਨਾਰਿ ਵਿਚਿ ਰਖੀ ਭੰਡਾਰ । ਏਕ ਸਉ ਗਿਆਰਹ ਤਾਕੇ ਡਾਰ । ਡਾਰ ਡਾਰ ਮਹਿ ਸਭ ਰਸ ਜਾਈ । ਤਬ ਅਹਾਰੁ ਹਹੂ ਮਹਿ ਪਾਈ । ਚਉਥੀ ਨਾੜਿ ਹਹੂ ਕੀ ਕੀਨੀ । ਨਾਨਕ ਕਿਨਹੂ ਬਿਰਲੈ ਚੀਨੀ ॥੫॥ ਇੰਦਰੀ ਨਾਇ ਸੰਗਿ ਸਤਿ ਬਨਾਏ । ਨਖ ਸਿਖ ਕਾ ਰਸੁ ਇੰਦ੍ਰੀ ਜਾਏ । ਇੰਦ੍ਰੀ ਕੀ ਜੜ੍ਹ ਮਸਤਕਿ ਭਲੀ । ਜਬ ਇੰਦ੍ਰੀ ਚਲੈ ਜੋਤਿ ਮਿਟ ਜਾਈ । ਇੰਦ੍ਰੀ ਬਾਂਧਿ ਰਤਨ ਬਸਿ ਕਰਿਆ । ਸੋਈ ਰਤਨੁ ਲੈ ਮਾਥੈ ਧਰਿਆ । ਇੰਦ੍ਰੀ ਕੀ ਨਾੜਿ ਸੋਈ ਜਨੁ ਜਾਨੈ । ਤਬ ਹੀ ਲਾਲ ਜੋਤਿ ਪਛਾਨੈ । ਪੰਜਵੀਂ ਨਾੜਿ ਇੰਦ੍ਰੀ ਕੀ ਕਰੀ । ਨਾਨਕ ਕਿਸੈ ਵਿਰਲੈ ਸੋਝੀ ਪਰੀ ॥੬॥ ਗੁਹਲ ਨਾਰਿ ਪ੍ਰਾਨ ਸੁਖ ਸ਼ਾਂਤਿ । ਤਿਲੁ ਅਟਕੈ ਤਰਫੈ ਦਿਨੁ ਰਾਤਿ । ਜਬ ਅਟਕੈ ਤਬ ਕਿਆ ਸੁਖੁ ਹੋਵੀ । ਪੇਟ ਗਗਨ ਜੀਆ ਕਉ ਦੁਖੁ ਹੋਵੀ । ਗੁਹਲ ਨਾੜਿ ਕਾ ਅਟਕੈ ਰਾਹੁ । ਤਬ ਇਸ ਜੀਅ ਕਉ ਖਰੀ ਮਹਾਹੁ । ਗੁਹਲ ਨਾੜਿ ਜਬ ਸਹਜੀ ਚਾਲੈ । ਤਬ ਇਸ ਜੀਅ ਕਉ ਸਹਿਜ ਬਹਾਲੈ । ਛਠਵੀਂ ਨਾੜਿ ਗੁਹਲ ਕਰਿ ਸਾਜੀ । ਨਾਨਕ ਕੀਨੀ ਅਚਰਜ ਬਾਜੀ ॥੭॥

ਬੇਨੀ ਨਾੜਿ ਸਹਿ ਤਨ ਕੀ ਪਰਖਾ । ਨਾੜੀ ਕਾ ਕੁਛੁ ਬੀਨੀ ਕਰਿ ਰਖਾ । ਨਾਟਕ ਮਹਿ ਜੀਅ ਕੀ ਸਭ ਜੋਤਿ । ਬੀਨੀ ਮਹਿ ਨਾਟਕਾ ਓਤਿ ਪੋਤਿ । ਨਾਟਕ ਚਲੈ ਤਬ ਹੀ ਜੀਉ ਸੁਖੀ । ਠਉੜ ਛੋਡੇ ਨਾਟਕ ਜੀਉ ਦੁਖੀ । ਬੇਨੀ ਅਰ ਨਾਟਕਾ ਬਾਵੈ । ਤਬ ਇਸ ਜੀਅ ਕਉ ਮਰਨਾ ਆਵੈ ।

ਬੇਨੀ ਨਾਟਕਾ ਏਕ ਹੀ ਜਾਇ। ਨਾਨਕ ਸਪਤਮੀ ਨਾੜਿ ਬਤਾਇ ॥੮॥ ਅਸਟਮੀ ਨਾੜਿ ਕੋਈ ਜਨੁ ਜਾਨੈ। ਤਹਾ ਸਿਧਿ ਨਉਨਿਧਿ ਠਹਰਾਨੈ। ਉਵਾਹੂ ਕਰਮ ਸੋਧਿ ਉਹੁ ਪਾਵੈ। ਅਸਟਵੀ ਨਾੜਿ ਜੇ ਕੋਇ ਬਤਾਵੈ। ਅਸਟਵੀ ਨਾੜਿ ਰਾਖੀ ਵਿਚਿ ਤ੍ਰਿਕੁਟਾ। ਜਿਸੁ ਸੁਝੈ ਤਿਨ ਏਹੁ ਧਿਆਨੁ ਜੁਗਟਾ। ਅਸਟਵੀ ਨਾੜਿ ਰਖੀ ਹੈ ਗੁਹਜਾਂ। ਨਾਨਕ ਕੋਈ ਜਨੁ ਖੋਜੈ ਸ਼ੁਹਦਾ ॥੯॥ ਨਾਂਵੀ ਨਾੜਿ ਮਹਿ ਸਭ ਜੋਤਿ ਬਨਾਈ ॥ ਕੋਊ ਬਿਰਲਾ ਖੋਜਿ ਲਹੈ ਜਨੁ ਭਾਈ। ਨਾਵੀ ਨਾੜਿ ਕਾ ਮਹਲੁ ਹੈ ਕੈਸਾ। ਜੋ ਚੀਨੈ ਸੋ ਉਸ ਹੀ ਜੈਸਾ। ਨਾਂਵੀ ਨਾੜਿ ਰਾਖੀ ਹੈ ਦੂਰੇ। ਖੋਜਿ ਲਹੈ ਸੋਈ ਜਨ ਪੂਰੇ। ਨਾਂਵੀ ਨਾੜਿ ਰਖੀ ਅਸਮਾਨਾ। ਨਾਨਕ ਕੋਈ ਜਨੁ ਉਹਾ ਸਮਾਨਾ ॥੧੦॥ ਨਓਂ ਨਾਰੀ ਕਾ ਨਾਉ ਬਤਾਇਆ। ਜਿਨਿ ਕਹਿਆ ਤਿਸੁ ਆਪਿ ਦਿਖਾਇਆ। ਆਪਹੁ ਕੋਊ ਕਛੂ ਨ ਜਾਨੈ। ਜਿਨਿ ਡੀਠਾ ਸੋ ਆਖਿ ਬਖਾਨੈ। ਅਨ ਡੀਠਾ ਕਛੁ ਕਹਿਆ ਨ ਜਾਇ। ਜਿਨਿ ਸੂਝ ਪ੍ਰੀਤਿਨਿ ਸਖਾ ਸੁਨਾਇ। ਰੋਮ ਰੋਮ ਕੀ ਜਬ ਮਿਤਿ ਆਵੈ। ਨਾਨਕ ਹਰਿ ਪ੍ਰਭ ਸਾਚੈ ਭਾਵੈ ॥੧੧॥ ਆਗੈ ਦਸ ਦੁਆਰ ਚਲੇ ਦੁਆਰ ਦੁਆਰ ਕੀ ਰੀਤਿ। ਤਿਸੁ ਜਨ ਦੁਆਰੇ ਨਿਰਖ ਤੇ ਜਿਸੁ ਢਾਠੀ ਭਰਮ ਭੀਤਿ। ਦੁਆਰ ਦੁਆਰ ਕੀ ਮਿਤਿ ਕਹੀ ਦੁਆਰ ਕੀ ਰਹਿਤ। ਜਿਸੁ ਗੁਰੁ ਪੂਰਾ ਭੇਟੀਐ ਸੋਈ ਕਥਨੀ ਰਹਤਿ। ਕਹੈ ਬ੍ਰਿਤੰਤੁ ਦਸਵੈ ਦੁਆਰ ਕਾ ਮਨ ਮਥਿਕਾ ਤਤਿ ਅਘਾਇ। ਨਾਨਕ ਦਸਵੈ ਦੁਆਰ ਕੀ ਸੋਝੀ ਜਨੁ ਕਹੈ ਸੁਨਾਇ ॥੧੨॥ ਗੁਹਲ ਦੁਆਰ ਪ੍ਰਾਨ ਮਹਿ ਪ੍ਰਾਨ ਪਿੰਡ ਕਾ ਰਾਹੁ। ਬਾਈ ਬਹਨ ਜਬ ਠੀਕ ਸੈ ਪਿੰਡ ਸੁਖਤਾਹੁ। ਜੀਅ ਸਿਖੁ ਸਾਂਤਿ ਹੋਇ ਜਬ ਚੱਲੈ ਗਹਲ ਕੀ ਨਾਰਿ। ਜੇ ਇਕੁ ਕਨਕਾ ਅਕਟ ਜੇ ਰਹੈ ਦੋਇ ਦਰਤਾੜਿ। ਸਹਜਿ ਚਲਤ ਸੁਖ ਹੋਇ ਜੀਆ ਪ੍ਰਾਨ ਮੁਕਤਿ ਉਦਮਾਦ। ਨਾਨਕ ਗੁਹਲ ਦੁਆਰ ਕੀ ਕਥਾ ਬਿਖਮ ਬਿਸਮਾਦ ॥੧੩॥ ਇੰਦ੍ਰੀ ਦੁਆਰ ਬਿੰਦ ਕਾ ਰਤਨ ਗਿਗਨ ਕਾ ਰਾਹੁ। ਜਿਸੁ ਖੂਲੈ ਤਿਸੁ ਹਿਯੈ ਜੋਤਿ ਬੰਧੈ ਰਤਨ ਮਹਾਹੁ।

ਮਾਥੈ ਪ੍ਰਗਟੈ ਰਤਨ ਜੋਤਿ ਜੋ ਇੰਦ੍ਰੀ ਬੰਧਨ ਦੇਇ। ਗੁਰ ਦਾ ਸਬਦੁ ਬੀਚਾਰਿ ਜਨ ਰਤਨ ਬਿਹਾਝਹਿ ਸੋਇ। ਕਾਮੁ ਬੰਧਿ ਨਰਕਹੁ ਬੰਛੈ ਬਹੁ ਜੂਨੀ ਤੇ ਦੂਰਿ। ਨਾਨਕ ਰਤਨ ਅਮੋਲਕ ਜਿਨਿ ਲੀਆ ਪੰਚਿ ਭੂ ਆਤਮਾ ਚੂਰਿ ॥੧੪॥ ਤ੍ਰਿਤੀਆ ਦੁਆਰ ਮੁਖੁ ਕੀਆ ਜਿਤੁ ਬੋਲਨੁ ਬਕਨ ਸੁਭਾਉ ॥ ਸਬਦੁ ਕੁ ਸਬਦੁ ਬਕਤਾ ਰਹੈ ਬਕਤੇ ਕਾ ਦਰੀਆਉ। ਅੰਮ੍ਰਿਤ ਭੋਜਨ ਜਿਤ ਪਰੈ ਕਰਤਾ ਸੁਆਦ ਅਨੇਕ। ਨਿੰਦਾ ਉਸਤਤਿ ਬਕਤਾ ਰਹੈ ਅਹਿਨਿਸਿ ਗਣਤ ਅਨੇਕ। ਭਾਖਿਆ ਅਵਾਖਿਆ ਅਹਿਨਿਸਿ ਰਚੈ ਕਹੀਐ ਮੁਖ ਦੁਆਰਿ। ਨਾਨਕ ਤੀਜੇ ਦੁਆਰ ਕਾ ਸੁਨੀਐ ਇਹੁ ਬਿਸਥਾਰੁ ॥੧੫॥ ਦੁਇ ਦੁਆਰੇ ਕਰ ਨਾਸਕਾ ਮਹਾ ਮੁਸਕੁ ਰਸੁ ਲੀਨ। ਖੁਸਬੂਈ ਰਸ ਥਾਪਨੈ ਬੁਰਾ ਭਲਾ ਬੁਧਿ ਦੀਨ। ਖੁਸ਼ ਖੁਸ਼ਬੋਈ ਸੋਘਿ ਕੈ ਸਿਮਰਤ ਸਿਰਜਨਹਾਰੁ। ਇਸ ਮਨ ਕਉ ਏਕੀ ਏਕੁ ਗੁਨੁ ਬੂਝਨ ਹੋਇ ਗਵਾਰ। ਸਭੁ ਰਸ ਲੀਨਾ ਨਾਸਕਾ ਸੋਘਨ ਕਉ ਸੁਖ ਬਾਸੁ। ਨਾਨਕੀ ਕੀਨੇ ਦੁਇ ਦੁਆਰ ਲੈਨਿ ਸਾਹੁ ਅਹੁ ਬਾਸੁ ॥੧੬॥ ਦੁਇ ਦੁਆਰੇ ਨੇਤ੍ਰ ਕੀਏ ਨਿਰਖਨ ਕਉ ਉਤਪਤਿ। ਨਿਰਖਿ ਨਿਰਖਿ ਹੋਵਹਿ ਬਿਸਮਾ ਜਾਨਤ ਸਭ ਗਤਿ ਮਿਤਿ। ਅਠਿ ਸਠਿ ਤੀਰਥ ਪਗਿ ਭਵੈ ਸਾਧੁ ਨਿਰਖਨਿ ਜਾਇ। ਚਾਰਿ ਕੁੰਟ ਚਉਦਹ ਭਵਨ ਨਿਰਖ ਨਿਰਖ ਬਿਗਸਾਇ। ਉਤਪਤਿ ਪਰਲੋ ਨਿਰਖਨਿ ਨੇਤ੍ਰ ਕੀਏ ਪ੍ਰਭ ਆਪਿ। ਨਾਨਕ ਨਿਰਖੈ ਨੇਤ੍ਰ ਮਹਿ ਜਲ ਥਲ ਰਹਿਆ ਬਿਆਪਿ ॥੧੭॥ ਦੁਇ ਦੁਆਰੇ ਕਰਨ ਕੀਏ ਹਰਿ ਜਸੁ ਸੁਨਹਿ ਸਹਜਿ। ਗੀਤਾ ਅਰੁ ਭਾਗਵਤ ਕੀ ਕਥਾ ਸੁਨੀਜੈ ਰਜਿ। ਬੇਦ ਚਾਰਿ ਅਠਰਾਹ ਪੁਰਾਨ ਸੁਨੀਐ ਹਿਤੁ ਚਿਤੁ ਲਾਇ। ਸਬਦ ਕੁ ਸਬਦੁ ਸੁਣਨ ਕਉ ਦੁਇ ਦਰ ਕਰਨ ਕੀਨ। ਨਾਨਕ ਕਰਨੀ ਬ੍ਰਹਮੁ ਸੁਣਿ ਹੋਇ ਹੈ ਸੰਤ ਅਧੀਨ ॥੧੮॥ ਸਹਜਿ ਦਸਵੇਂ ਦੁਆਰ ਕੀ ਕਥਾ ਸੁਨੀਜੈ ਸੰਤ। ਤਹ ਪ੍ਰਗਾਸੁ ਅਤਿ ਘਨਾ ਤਹ ਸਸੀ ਸੂਰੁ ਅਨੰਤ। ਤਹਿ ਦੜਿ ਮਨੂਆ ਹੋਇ ਅਕਾਲੁ ਤਿਸੁ ਕਾਲੁ ਨ ਨਿਰਖਨਿ ਜਾਇ। ਗੁਰ

ਕਿਰਪਾ ਉਸ ਦੁਆਰ ਮਹਿ ਮਨੂਆ ਸਹਜਿ ਸਮਾਇ। ਦਸਮ ਦੁਆਰ ਕੀ ਕਥਾ ਸੁਨੀਜੈ ਸੰਤ ਸੁਭਾਇ। ਨਾਨਕ ਜੀਵਤ ਹੀ ਮਰੈ ਜਬ ਦਸਵੈ ਦੁਆਰੈ ਜਾਇ ॥੧੯॥ ਨਾਉ ਦਰਵਾਜੇ ਪਰਗਟੇ ਦਸਵੈ ਗੁਹਜ ਅਸਥਾਨ। ਨਉ ਨਿਰਖਤ ਸਭਸ ਕਉ ਦਸਵੈ ਸੰਤ ਸਮਾਨ। ਸੰਤ ਭਗਤ ਊਹਾ ਰਚਿ ਰਹੈ ਜੋ ਨਉ ਤੇ ਊਪਰਿ ਹੋਤ। ਨਾਨਕ ਨਉ ਦਰ ਨਿਰਖਤੇ ਗੁਹਜੀ ਨਿਰਮਲ ਜੋਤਿ ॥੨੦॥ ਮਹਾਂ ਅਗਮੁ ਗੜੁ ਕੀਆ ਬਨਾਇ। ਵਿਚਿ ਅਠਸਠਾਹਟ ਕੀਏ ਜਨਾਏ। ਨਉ ਨਾੜੀ ਕਾ ਜੜਤ ਬਨਾਇਆ। ਦਸਵੈ ਦੁਆਰ ਕੈ ਬੀਚਿ ਸਮਾਇਆ। ਸੁਰ ਖਬੀ ਰਸੁ ਪੀਤਿ ਬਿਚਿ ਕੀਨਾ। ਕਾਂਇਆ ਗੜ ਕੀ ਬਿਖਮ ਹੈ ਚੀਨਾ। ਜੀਆ ਮਹਿ ਜੀਆ ਕੇਤੇ ਹਹਿ ਭਾਈ। ਗੁਹਜ ਜੀਆ ਕੀ ਖਬਰਿ ਨ ਪਾਈ। ਇਸ ਨਗਰੀ ਮਹਿ ਅਗਨਤ ਜੀਆ। ਅਵਰ ਗੁਹਜ ਏਕ ਪ੍ਰਗਟੀਆ। ਏਕ ਪਰਧਾਨ ਅਵਰੁ ਹਹਿ ਗੁਹਜੈ। ਜਿਨਿ ਗੜੁ ਕੀਨਿਆ ਤਿਸ ਹੀ ਸੂਜੈ। ਪ੍ਰਾਨ ਪਿੰਡੁ ਅਗਮੁ ਹੈ ਭਾਈ। ਨਾਨਕ ਕਿਆ ਕਹੀਐ ਕਿਛੁ ਕਹਿਆ ਨ ਜਾਈ ॥੨੧॥ ਪ੍ਰਿਥਮੈ ਜੁਗਤਿ ਮਹਾ ਨਿਰਬਾਣ। ਨਹੀ ਪੀਵਣ ਨਹੀ ਤਹ ਖਾਣ। ਦੁਤੀਆ ਜੁਗਤਿ ਅਭੈ ਸੰਗਿ ਬਨੀ। ਨਾਮ ਪ੍ਰਸਾਦਿ ਪਿੰਡੁ ਨਹੀ ਛਨੀ। ਤੀਜੀ ਜੁਗਤਿ ਜਤਨ ਕਰ ਧਾਰੀ। ਬਾਲ ਬੁਧ ਸਮਦ੍ਰਿਸਟਿ ਉਚਾਰੀ। ਚਉਥੀ ਜੁਗਤਿ ਦਇਆ ਮਨਿ ਆਈ। ਚਹੁ ਜੁਗਤੀ ਕੀ ਤਬ ਮਿਤਿ ਪਾਈ। ਕਾਂਇਆ ਨਗਰੀ ਕਾ ਮਾਰਗੁ ਜਿਨਿ ਪਾਇਆ। ਚਹੁ ਜੁਗਤੀ ਕਾ ਨਾਮ ਬਤਾਇਆ। ਅਗਮੁ ਨਗਰੀ ਬਿਖਮੁ ਦਰੀਆਉ। ਨਾਨਕ ਹੱਡ ਚੰਮ ਕਾ ਕੀਆ ਬਨਾਉ ॥੨੨॥

ਪਹਿਲੀ ਮਾਹਿ ਨਿਰਮਲੁ ਨੀਰੁ। ਦੂਜੀ ਮਹਿ ਲੈ ਕੀਆ ਖੰਬੀਰ। ਤੀਜੀ ਮਹਿ ਲੇ ਥਾਨ ਥਨੇਲਾ। ਚਉਥੀ ਮਹਿ ਸਚ ਦੀਏ ਬੋਲਾ। ਪੰਜਵੀਂ ਮੇਲੈ ਫੀਟੀ ਛੁਟੀ। ਛਟਵੀਂ ਮਹਿ ਇਹੁ ਦੇਹੁ ਪਲਟੀ। ਸਪਤਵੀਂ ਮਹਿ ਅਠਸਠਿ ਰਾਖੈ। ਨਾਵੀਂ ਮਹਿ ਲੇਨ ਉਦਰ ਭਾਖੇ। ਨਉ ਨਾੜੀ ਬਹਤਰਿ

ਕੋਠੜੀਆ ਨਉਖੰਡ ਚਾਰਿ ਕੁੰਡ । ਚਉਦਹ ਪੁਰੀਆ ਇਕੀਸ ਬ੍ਰਹਮੰਡ ਧਰਤੀ ਆਕਾਸੁ। ਬੰਧਨ ਸਭ ਜੀ ਕਾ ਪਿੰਡ ਬ੍ਰਹਮੰਡ ਧਰਤੀ ਆਕਾਸ। ਮਿਰਤ ਮੰਡਲ ਪ੍ਰਗਟੇ ਲੇ ਸਾਸ । ਦਸਵੈ ਮਹਿ ਕੀਆ ਪ੍ਰਗਾਸੁ । ਬਿਸਮੁ ਭਇਆ ਦੇਖਿ ਨਾਨਕ ਦਾਸ ॥੨੩॥ ਮਾਨਸ ਦੇਹੁ ਕਰਿ ਕੀਆ ਖੰਡੁ। ਨਉ ਨਾੜੀ ਬਹਤਰਿ ਬੰਧੁ। ਜੈਸੇ ਦੂਧ ਮਹਿ ਜਾਵਨੁ ਦੀਜੈ। ਰਕਤੁ ਬਿੰਦੁ ਗੁਰ ਸਬਦਿਆ ਲੀਜੈ । ਪਹਿਲੀ ਮਹਿ ਨਿਰਮਲੁ ਨੀਰ । ਦੂਜੀ ਮਹਿ ਉਤਪਨਿ ਮਥੀਰੁ । ਤੀਜੀ ਮਹਿ ਰਕਤੁ ਕਾ ਗੈਲਾ । ਚਉਥੀ ਮਹਿ ਜੋਤਿ ਬਟੋਲਾ। ਪੰਜਵੀਂ ਮਹਿ ਸਗਲ ਸਰੀਰਾ । ਛਠਵੀਂ ਮਹਿ ਸੰਪੂਰਨ ਮਥੀਰਾ। ਸਪਤਮੀ ਮਹਿ ਧਾਤੁ ਲੈ ਸੰਚਿਆ ਜੀਉ । ਅਸਟਵੀਂ ਮਹਿ ਨਖ ਸਿਖ ਸਾਜਿਰੀਉ । ਅੰਗਲੁ ਪਿੰਗਲੁ ਨਕ ਸਧ ਮੁਖਿ ਨਾਕ । ਨਾਵੀਂ ਮਹਿ ਹੋਵੈ ਤਨੁ ਪਾਕੁ । ਦਸਵੀਂ ਮਹਿ ਜੋ ਹੋਆ ਮੁਕਤਾ। ਨਾਨਕ ਊਧ ਕਵਲ ਮਹਿ ਹਰਿ ਹਰਿ ਜਪਤ ॥੨੪॥ ਇੰਗੁਲਾ ਪਿੰਗੁਲਾ ਸੁਖਮਨਾ ਨਾਉ ਦੁਆਰੇ। ਚਾਰਿ ਚਉਦਹ ਇਕੀਸ ਭੰਡਾਰੇ । ਦਸਵੈ ਮਾਸਿ ਦਸ ਦੁਆਰਿ ਮੁਕਤਾ। ਉਰਧਿ ਮੁਖਿ ਆਵਤੁ ਉਰਧਿ ਮੁਖਿ ਜਾਤਾ । ਨੇਤ੍ਰ ਰਸਨਾ ਕਰ ਕੀਏ ਪਾਉ। ਕਰਿਬੋ ਬਚਨ ਹਰਿ ਭਗਤਿ ਕਮਾਉ । ਜਬ ਲਗ ਭਗਤਿ ਕਰੈ ਤਬ ਛੂਟੇ। ਨਹੀ ਗਰਭ ਅਗਨਿ ਮਹਿ ਕਾਚੇ ਫੂਟੇ । ਜਬ ਪਾਕੇ ਤਬ ਭਗਤਿ ਕਮਾਵੈ। ਨਹੀ ਫੂਟਿ ਜਾਇ ਕਾਚੀ ਹੀ ਆਵੈ । ਦਸਵੇ ਮਾਸ ਆਇ ਬਹੁਤ ਡੀਠਾ। ਨਾਨਕ ਹਰਿ ਬਿਸਾਰਿਆ ਬਨੁ ਲਾਗਾ ਮੀਠਾ॥ ੨੫॥ ਤ੍ਰੈ ਸੈ ਸਾਠਿ ਕਰੀ ਹਡਵਾਰੀ । ਅਨੀਲ ਸੰਖ ਕਰੀ ਰੂਮਾਰੀ । ਸਭਾ ਘੜਾ ਰਤਨ ਕਾ ਕੀਆ। ਇਹੁ ਠਾਕੁਰ ਦੇਹੁ ਧਰੀਆ । ਸੇਕ ਹਾਥ ਮਹਿ ਸਭ ਪਰਕਾਰਾ। ਜੋ ਚੀਨੈ ਸੋ ਪਾਵੈ ਪਾਰਾ । ਹਾਥ ਉਪਰਿ ਰਸਨਾ ਨਾਮੁ ਸਮਾਲੇ । ਦੁਇ ਦਰਵਾਨ ਜਬ ਤਾਲੀ ਖੋਲਹਿ । ਤਉ ਬੈਨੀ ਅਪੁਨੇ ਰਸਿ ਰਸਿ ਬੋਲਹਿ । ਰਕਤ ਬਿੰਦੁ ਕਾ ਦੇਹੁ ਉਪਾਇਆ। ਨਾਨਕ ਅਚਰਜੁ ਰੂਪੁ ਦਿਖਾਇਆ ॥੨੬॥ ਕਰਿ ਕਲਬੂਤ ਵਿਚਿ ਜੀਉ ਸਮਾਇਆ।

ਕਉਲ ਬਚਨ ਦੇ ਭੀਤਰਿ ਆਇਆ। ਅੰਤਰੁ ਦੇਖਿ ਖਰਾ ਲੋਭਾਨਾ। ਕਉਲੁ ਦੇਨ ਕਉ ਪਛੋਤਾਨਾ। ਅਬ ਪਛੁਤਾਨੈ ਕਿਆ ਹੋਤ ਮੀਤਾ। ਜਬ ਹਰਿ ਸਿਉ ਬੋਲ ਬਚਨੁ ਹੈ ਕੀਤਾ। ਦੇਖਿ ਅੰਧੇਰੁ ਬਹੁਰੁ ਓਹੁ ਡਰਿਆ। ਤਬ ਹਰਿ ਸਿਉ ਬੋਲੁ ਬਚਨੁ ਹੈ ਕਰਿਆ। ਇਸ ਨਗਰੀ ਮਹਿ ਹਾਟ ਬਜਾਰਾ। ਊਹਾ ਮਨ ਜਾਇ ਕੀਆ ਪਸਾਰਾ। ਛੋਡ ਪਸਾਰ ਮੀਤ ਉਠ ਚਾਲੁ। ਅਪੁਨਾ ਬੋਲੁ ਬਚਨੁ ਸਮਾਲੁ। ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ। ਨਾਨਕ ਪ੍ਰਭ ਸਿਉ ਬਚਨੁ ਨ ਹਾਰਿਆ ॥੨੭॥ ਅਠਾਰਹ ਕੁੰਕਰ ਕਰਿ ਪਿੰਜਰੁ ਕਰਿਆ। ਦੁਇ ਲਟੂ ਲੇ ਉਪਰਿ ਧਰਿਆ। ਸੂਤ ਚਉਕਾਠਿ ਧਰੀ ਦੋਇ ਗੁਵਾਜਾ। ਹਿਕਮਤ ਸਾਜਿ ਕੀਆ ਦਰਵਾਜਾ। ਦਰਵਾਜੇ ਸਿਪਰਿ ਕਰੀ ਦੁਇ ਬਾਰੀ। ਇਨ ਮਹਿ ਕੇਤੇ ਮਰਦ ਕੇਤੀਆ ਹਹਿ ਨਾਰੀ। ਏਕ ਨਾਰਿ ਬਤੀਸ ਹਹਿ ਮਰਦਾ। ਓਨਿ ਨਾਰਿ ਸਿਉ ਭੇਦ ਨ ਪਰਦਾ। ਉਨ ਕੀ ਰਖਵਾਰੀ ਹੋਇ ਉਹ ਨਾਰਿ। ਜਬ ਓਹੁ ਭਾਗਹਿ ਉਹੁ ਦੇਇ ਬਿਗਾਰਿ। ਉਨ ਨਾਰਿ ਬਿਗਰੈ ਭਾਗਹਿ ਦੋਇ ਬੈਰੀ। ਨਾਨਕ ਦੂਹ ਅਵਰ ਮਰਦਾ ਕਉ ਹੋਇ ਖੁਆਰੀ ॥੨੮॥ ਦਰਵਾਜੇ ਕੀ ਤਾਲੀ ਦੋਇ। ਦੂਹੁ ਬਾਰੀ ਉਪਰਿ ਦੁਇ ਰਤਨ ਪਰੋਇ। ਉਨ ਰਤਨਾ ਕੀ ਜੋਤਿ ਸਭ ਰਚਨਾ ਦੀਸੈ। ਗੁਹਜ ਜੋਤਿ ਨਹੀ ਪ੍ਰਗਟ ਕੀਸੈ। ਦੁਇ ਸ੍ਰਵਨ ਕੀਏ ਹਰਿ ਕਥਾ ਸੁਨਣ ਕਉ। ਨੇਤ੍ਰ ਕੀਏ ਦਰਸਨੁ ਪੇਖਨ ਕਉ। ਮਾਸਕਾ ਕੀਆ ਮੁਸਕੁ ਲੈਨ ਕਉ। ਮਨੁ ਕੀਆ ਹਰਿ ਭਗਤਿ ਦੇਨ ਕਉ। ਮਸਤਕੁ ਕੀਆ ਸਾਧ ਨਿਵਨ ਕਉ। ਪਿੰਜਰੁ ਕੀਆ ਸਭ ਰਸੁ ਪੀਵਨ ਕਉ। ਪ੍ਰਾਨ ਪਿੰਡ ਕਾ ਕੀਆ ਮਥੰਤੁ। ਨਾਨਕ ਕੋਟ ਮਾਧੇ ਕੋ ਬੂਝੇ ਸੰਤੁ ॥੨੯॥ ਧੁਨ ਕੇ ਬੀਚ ਧਰੀ ਸਭ ਧਰਨਾ। ਹੀਏ ਬੀਚ ਰਚਿਆ ਹੈ ਫੁਰਨਾ। ਗਾਂਠੀ ਊਪਰਿ ਗਾਠੀ ਧਰੀ। ਹੋਇ ਨਿਰੰਭ ਪ੍ਰਭ ਮਿਹਨਤ ਕਰੀ। ਗਲ ਵਿਚਿ ਅਗਤ ਨਾੜਿ ਬਨਾਈ। ਅਪੁਨੈ ਅਪੁਨੈ ਠਉਰ ਰਖਾਈ। ਨਉ ਸੈ ਨਾੜਿ ਪਿੰਜਰ ਕੀ ਕਰੀ। ਕੋਟ ਮਧੇ ਕਿਸੇ ਸੋਝੀ ਪਰੀ। ਜਿਸੁ ਕਿਰਪਾ ਕਿਸੁ

ਹੀ ਕਿਛੁ ਜਾਨਾ। ਨਾਨਕ ਪ੍ਰਾਨ ਨਗਰ ਦੇਖਿ ਰਹਿਆ ਹੈ ਰਾਨਾ ॥੩੦॥

ਦਰਵਾਜੇ ਕੇ ਦੁਇ ਬੁਰਜ ਸਵਾਰੇ। ਹਿਕਮਤਿ ਕਰ ਉਸਤਾਦਿ ਸਵਾਰੇ। ਕਰਿ ਹਿਕਮਤਿ ਇਹ ਕਲਾ ਬਨਾਈ। ਡਓਲੇ ਤਲੈ ਲੇ ਧਰੀ ਕਲਾਈ। ਨਾਟ ਕੇ ਬੇਨੀ ਕੋਹਨ ਸਵਾਰੀ। ਅਨੰਤ ਕੂਚ ਕੀਆ ਹਹਿ ਨਾਰੀ। ਨਉ ਨਾਰੀ ਕਾ ਕੋਈ ਮਤੁ ਜਾਨੈ। ਭੁਜਾ ਭੁਜਾ ਸਭ ਕੋਇ ਬਖਾਨੈ। ਪੰਚ ਨਾਮ ਭੁਜਾ ਕੇ ਕੀਨੇ। ਜੜਾਉ ਕੀਆ ਚਉਦਹ ਦੂਨੇ। ਚਉਦਹ ਦੂਨੇ ਗੰਠੀ ਪਾਈ। ਦੁਇ ਮਰਦ ਦਸ ਨਾਇ ਉਪਾਈ। ਅਠਤੀ ਪਉੜੀ ਕਾ ਕੀਆ ਬਨਾਉ। ਦਸ ਨਾਰਿ ਮਰਦ ਕਾ ਏਕੋ ਨਾਉ। ਆਪਿ ਜੀਵਤੁ ਮੁਖੁ ਜਾਕਾ ਮੂਆ। ਏਹੁ ਅਚਰਜੁ ਖੇਲੁ ਪ੍ਰਭ ਤੁਮਤੇ ਹੂਆ। ਬਹੁਤੁ ਬਿਸਥਾਰ ਕਹੀਅਤ ਹੈ ਏਕੋ। ਨਾਨਕ ਦੇਖਹੁ ਏਹੁ ਬਿਬੇਕੇ ॥੩੧॥ ਦੋਇ ਚਸਮੇ ਪਾਨੀ ਕੇ ਕਰੇ। ਪਾਨੀ ਸਾਥਿ ਸੰਪੂਰਨੁ ਭਰੇ। ਪਾਨੀ ਕੀ ਮਟਕੀ ਕਰਿ ਧਰੀ। ਜੈਸੇ ਸੀਸੀ ਪਾਨੀ ਭਰੀ। ਸੀਸੀ ਕਉ ਜਬ ਠਨਕਾ ਆਵੈ। ਤਬ ਪਾਨੀ ਬੀਚਉ ਬਿਨਸਿ ਸਮਾਵੈ। ਪਾਨੀ ਬੀਚ ਲੇ ਜੋਤਿ ਬਨਾਈ। ਕੁਦਰਤਿ ਕਰਿ ਵਿਚਿ ਧੀਰੀ ਪਾਈ। ਧੀਰੀ ਬੀਚਿ ਜੋਤਿ ਸਭ ਧਰੀ। ਚਸ਼ਮ ਬੀਚ ਪ੍ਰਭ ਕੁਦਰਤ ਕਰੀ। ਰੰਗ ਰੰਗ ਕੇ ਦਸਤੇ ਪਾਏ। ਸਿਆਹ ਸੁਪੇਦ ਰੰਗ ਸੁਰਖਾਏ। ਭਉਹਾ ਸੇਲੀ ਸੁਤਿ ਬਨਾਈ। ਨਾਨਕ ਪਾਨੀ ਕੀ ਕਲਾ ਜਨਾਈ ॥੩੨॥ ਕਹਹਿ ਕਾਨ ਕੀ ਕਿਆ ਮਿਰਜਾਦਾ। ਕੋਪਰ ਪੁਟਪੁਟੀ ਤ੍ਰੈ ਅੰਦਾਜਾ। ਤੀਨੋ ਕਾ ਏਕੋ ਈ ਬਾਸਾ। ਪ੍ਰਭ ਅਬਿਨਾਸੀ ਕੀਆ ਤਮਾਸਾ। ਕਿਆ ਕਹੀਐ ਕਿਛੁ ਅੰਤ ਨਾ ਪਾਇਆ। ਅਚਰਜ ਕਰਿ ਪ੍ਰਭ ਰਚਨ ਰਚਾਇਆ। ਗਲ ਤੇ ਊਪਰਿ ਏਹੁ ਪਸਾਰਾ। ਆਖਿ ਨਾਕੁ ਮੁਖੁ ਕਾਨ ਸਵਾਰਾ। ਠੋਡੀ ਕੀਨੀ ਹੜਥ ਬਨਾਈ। ਨਾਨਕ ਕਿਆ ਕਥੀਐ ਕਛੁ ਕਥਿਆ ਨਾ ਜਾਈ ॥੩੩॥ ਕੋਪਰ ਕੀਆ ਦੇਹੀ ਕਾ ਛਤੁ। ਅਵਰ ਹਾਡ ਚਾਮ ਰਤੁ ਪਿਤੁ। ਕੋਪਰ ਊਪਰਿ ਅਗਨਤ ਬਿਆਲ। ਕਵਨ ਖਾਨ ਕਵਨ ਕਹੀਅਹ ਸਾਲ। ਸਾਲੁ ਅਢਾਈ ਢਾਲ ਕਹਾਵਹਿ। ਉਨ

ਬਾਲਹਿ ਕੋਈ ਬਿਰਲੇ ਪਾਵਹਿ । ਜਬ ਓਇ ਭੀਗਹਿ ਤਬ ਹੋਵਹਿ ਪਾਕ। ਜਬ ਓਇ ਕੋਰੇ ਤਬ ਸਦਾ ਨਪਾਕ । ਹਿੰਦੂ ਮੁਸਲਮਾਨ ਨ ਜਾਨੈ । ਓਇ ਲੈ ਰਾਖੇ ਗੁਹਜੈ ਥਾਨੈ । ਅਗਨਟ ਬਿਆਲ ਕੋਪਰੀ ਕੇ ਭਾਈ । ਨਾਨਕ ਇਹ ਮਿਹਨਤਿ ਆਪਿ ਉਪਾਈ ॥੩੪॥ ਨਾਸਕਾ ਕਛ ਇੰਦ੍ਰੀ ਕੇ ਮੂਆ। ਹਰਾਮ ਓਇ ਵਿਚਿ ਸਗਲੇ ਲੂਆ । ਅਉਰ ਲੂਆ ਸਗਲੇ ਹਹਿ ਲੇਖੈ। ਉਨ ਲੂਅਨ ਕੋਈ ਵਿਰਲਾ ਦੇਖੈ । ਤੀਨ ਬਾਲ ਸਦਾ ਹੀ ਭਰਮ। ਬਾਲ ਅਢਾਈ ਸਦਾ ਅਕਰਮ। ਲਵ ਲੂਵਕ ਕਾ ਕਰੈ ਬੀਚਾਰੁ। ਓਆ ਕਉ ਸਦਾ ਸਦਾ ਨਮਸਕਾਰ । ਰੋਮ ਰੋਮ ਕੀ ਅਖਿ ਸੁਨਾਵੈ। ਨਾਨਕ ਓਆ ਕਾ ਦਾਸੁ ਕਹਾਵੈ ॥੩੫॥ ਨਾਭ ਤਲੈ ਨਲ ਕੀਆ ਬਨਾਇ। ਤਿਨ ਮਹਿ ਕਾਮ ਰਹਿਆ ਘਰ ਛਾਇ । ਕਾਮ ਦੁਆਰ ਇੰਦ੍ਰੀ ਹੈ ਕੀਨੀ। ਉਨਿ ਬੰਦ ਬੰਦ ਕੀ ਰਸ ਹਰਿ ਲੀਨੀ । ਇੰਦ੍ਰੀ ਜੀਤੈ ਜੋ ਸਾਧੂ ਕਹਾਵੈ । ਇੰਦ੍ਰੀ ਜੀਤੈ ਜੋ ਪਰਮਪਦੁ ਪਾਵੈ। ਕਾਮ ਪਦਾਰਥ ਇੰਦ੍ਰੀ ਮਹਿ ਧਰਿਆ। ਜਿਨਿ ਚੀਨਿਆ ਤਿਸ ਕਉ ਹਥਿ ਚੜਿਆ । ਜਿਨਿ ਖੋਲਿਆ ਤਿਨਿ ਰਤਨੁ ਗਵਾਇਆ। ਨਾਨਕ ਇੰਦ੍ਰੀ ਸੁਆਦ ਜੋਨਿ ਭਰਮਾਇਆ ॥੩੬॥ ਗੋਡੇ ਤਲੇ ਸਥਲ ਹੈ ਕੀਨੀ । ਗੋਡੇ ਉਪਰਿ ਚਪਨਕ ਦੀਨੀ । ਚਪਨਕ ਤਲੈ ਆਖਿ ਦੋਇ ਕਰੀ। ਨਾਰੀ ਸੂਤਿ ਮਿਹਨਤਿ ਕਰਿ ਧਰੀ । ਸਥਲ ਕੋ ਲੇ ਤਲੈ ਬਨਾਈ । ਦੁਹ ਨਾਰੀ ਕੀ ਨੀਉ ਬੰਧਾਈ । ਦੁਇ ਨਾਰੀ ਸਥਲ ਤੇ ਤਲੈ । ਤਿਨਿ ਪ੍ਰਸਾਦਿ ਪ੍ਰਾਨੀ ਸੁਖਿ ਚਲੈ। ਸਥਲ ਤਲੈ ਪਿਲਾਲੇ ਦੀਨੀ। ਨਾਨਕ ਐਸੀ ਪੁਤਲੀ ਕੀਨੀ ॥੩੭॥ ਪਲਕਾ ਕਹਿ ਬੀਚਾਰ ਸੁਨਾਵੈ । ਬੰਦ ਬੰਦ ਕੀ ਖਬਰਿ ਬਤਾਵੈ। ਏਕ ਨਾਲੀ ਦੁਇ ਗਿਟੇ ਕਰੇ। ਨਾਰੀ ਕੈ ਕੂਚ ਤਲੈ ਲੈ ਧਰੇ । ਪਗ ਕੈ ਤਲੈ ਤਲੀ ਹੈ ਕੀਨੀ । ਤਲੀ ਹੈ ਵਾਟਿ ਚਲਨ ਕਉ ਕੀਨੀ। ਪਗ ਕੈ ਆਗੈ ਅੰਗੁਲਿ ਸਵਾਰੀ। ਬਾਰਹ ਮਰਦ ਅਠ ਹੈ ਨਾਰੀ। ਦੁਹ ਮਰਦਾ ਕੇ ਮਰਦ ਹਹਿ ਦੋਇ। ਕੋਈ ਬਤਾਵੈ ਬਿਰਲਾ ਓਇ। ਆਪਿ ਜੀਵਤ ਮੁਖ ਮੂਏ ਹਹਿ ਉਨਕੇ । ਨਾਨਕ ਕੋਈ

ਨਾਉ ਬਤਾਵੈ ਤਿਨ ਕੈ ॥੩੮॥ ਬਿੰਦ ਬਿੰਦ ਸਭ ਕੋਈ ਕਹੈ। ਮਹਾਂ ਬਿੰਦੁ ਕੋਈ ਬਿਰਲਾ ਲਹੈ। ਮਹਾਂ ਬਿੰਦੁ ਮਹਿ ਲਾਲੁ ਬਨਾਇਆ। ਜਿਨਿ ਚੀਨਾ ਤਿਨਹੀ ਜਨਿ ਪਾਇਆ। ਤਤੁ ਬਿੰਦੁ ਕੀ ਕਿਉਂ ਮਿਤਿ ਆਵੈ। ਜਬ ਬੰਧੈ ਤਬ ਹੀ ਮਿਤਿ ਪਾਵੈ। ਬਿੰਦੁ ਭਰੋਸੇ ਇੰਦ੍ਰੀ ਕਸੀ। ਰਾਂਡੀ ਕੈ ਡਰਿ ਬਨ ਮਹਿ ਬਸੀ। ਨੇਤ੍ਰ ਨ ਸੋਵਹਿ ਗਿਰਨ ਤੇ। ਮਨੁ ਬਾਧੈ ਚਉਕੁੰਟ ਫਿਰਨ ਤੇ। ਦਹਦਿਸ ਧਾਵਤੁ ਇਹੁ ਮਨ ਬਾਧਾ। ਨਾਨਕ ਮਹਾਂ ਰਤਨੁ ਬਿੰਦੁ ਤੇ ਲਾਧਾ ॥੩੯॥ ਬਾਂਧੀ ਬਿੰਦੁ ਰਤਨੁ ਜਬ ਪਾਇਆ। ਬਿੰਦੁ ਬਾਂਧੀ ਜਬ ਮਨੁ ਠਹਿਰਾਇਆ ਬਿੰਦੁ ਬਾਧੀ ਜਬ ਜੋਤ ਪ੍ਰਗਾਸੀ। ਬਿੰਦੁ ਬਾਧੀ ਜਬ ਮਿਲਿਆ ਅਬਿਨਾਸੀ। ਬਿੰਦ ਬਾਧੀ ਤਬ ਪਿੰਡ ਥਿਰੁ ਪਾਇਆ। ਬਿੰਦੁ ਬਾਧੀ ਜਬ ਅਮਰੁ ਠਹਿਰਾਇਆ। ਬਿੰਦੁ ਬਾਧੀ ਜਬ ਆਪਿ ਆਪ ਜਾਨਾ। ਬਿੰਦੁ ਬਾਧੀ ਜਬ ਤਤੁ ਪ੍ਰਗਟਾਨਾ। ਬਿੰਦ ਬਾਧੀ ਜਬ ਬ੍ਰਹਮ ਕਉ ਰਲਿਆ। ਨਾਨਕ ਬਿੰਦੁ ਬਾਧੀ ਫਿਰਿ ਗਰਭ ਨ ਗਲਿਆ ॥੪੦॥ ਬਿੰਦੁ ਬਾਧੀ ਤਬ ਰਹਤ ਸਭ ਜਾਨੀ। ਬਿੰਦੁ ਬਾਧੀ ਤਬਿ ਜੋਤਿ ਪ੍ਰਗਟਾਨੀ। ਬਿੰਦੁ ਬਾਧੀ ਤਬ ਬਿਖਮ ਗੜੁ ਸਾਧਾ। ਬਿੰਦ ਬਾਧੀ ਤਬ ਅਭੈ ਪਦੁ ਲਾਧਾ। ਬਿੰਦੁ ਬਾਂਧੀ ਤਬ ਉਪਮਾ ਤਿਆਗੀ। ਬਿੰਦੁ ਬਾਧੀ ਤਬ ਅਗਮ ਧੁਨਿ ਲਾਗੀ। ਬਿੰਦੁ ਬਾਧੀ ਤਬ ਜੋਗ ਮਿਤਿ ਪਾਈ। ਬਿੰਦੁ ਬਾਧੀ ਤਬ ਸਿਵ ਜੁਗਤਿ ਪਾਈ। ਬਿੰਦੁ ਬਾਧੀ ਤੇ ਖਿਮਾ ਮਨਿ ਆਵੈ। ਬਿੰਦੁ ਬਾਧੀ ਤੇ ਰਤਨ ਮਿਤਿ ਪਾਵੈ। ਬਿੰਦੁ ਬਾਧੀ ਤਬ ਕਾਇਆ ਬੀਚਾਰੀ। ਨਾਨਕ ਕੋਟ ਮਧੇ ਕੋਈ ਰਤਨ ਬਿਉਹਾਰੀ ॥੪੧॥ ਰਤਨ ਕੀ ਸਾਰ ਕੋਈ ਅਉਰੁ ਨ ਜਾਨੈ। ਰਤਨ ਕੀ ਜੋਤਿ ਕੋਈ ਜਉਹਰੀ ਪਛਾਨੈ। ਰਤਨ ਜੋਤਿ ਕਉ ਕੋਈ ਜਉਹਰੀ ਪਾਵੈ। ਰਤਨ ਕੀ ਜੋਤਿ ਮਿਤਿ ਆਖਿ ਸੁਨਾਵੈ। ਰਤਨਾ ਕਾ ਪਾਰਖੂ ਰਤਨ ਕਉ ਪਾਵੈ। ਬਿਨ ਜਉਹਰੀ ਨ ਪਰਖਿਆ ਜਾਵੈ। ਰਤਨ ਕੈ ਪਾਰਖੂ ਰਤਨ ਮਨਿ ਜਰਿਆ। ਰਤਨਾ ਕੈ ਪਾਰਖੂ ਰਤਨੁ ਹਥਿ ਚੜਿਆ। ਰਤਨ ਕੈ ਪਾਰਖੂ ਰਤਨੁ ਮੋਲਿ ਲਿਆ। ਨਾਨਕ ਰਤਨਾ ਕੈ

ਪਾਰਖੂ ਰਤਨੁ ਬਸਿ ਕੀਆ ॥੪੨॥ ਜਬ ਰਤਨੁ ਹਥਿ ਚੜਿਆ ਤੰਬ ਜੋਤਿ ਪਸਾਰੀ । ਜਬੁ ਰਤਨੁ ਹਥੁ ਚੜਿਆ ਤਬ ਲਾਗੀ ਧੁਨ ਤਾਰੀ । ਜਬ ਰਤਨੁ ਹਥਿ ਚੜਿਆ ਤਬ ਸੁੰਨਿ ਸਮਾਇਆ । ਜਬ ਰਤਨੁ ਹਥਿ ਚੜਿਆ ਤਬ ਅਗਮੁ ਦ੍ਰਿਸਟਾਇਆ । ਜਬ ਰਤਨੁ ਹਥਿ ਚੜਿਆ ਤਬ ਬਿਮਲ ਜੁਗਤਿ ਤਾਈ । ਜਬ ਰਤਨੁ ਹਥਿ ਚੜਿਆ ਤਬ ਭਈ ਸੀਤਲਾਈ । ਜਬ ਰਤਨੁ ਹਥਿ ਚੜਿਆ ਤਬ ਸਭ ਮਿਤਿ ਜਾਨੀ । ਜਬ ਰਤਨੁ ਹਥਿ ਚੜਿਆ ਤਬ ਭਏ ਮਨੁ ਧਿਆਨੀ । ਸੁੰਨਿ ਸਮਾਧਿ ਕਾ ਪਾਇਆ ਜਿਨ ਰੂਪੁ । ਨਾਨਕ ਤਿਸ ਹਥਿ ਚੜਿਆ ਰਤਨੁ ਅਨੂਪ ॥੪੩॥ ਜਿਨਿ ਬਿੰਦੁ ਖੋਈ ਤਿਨਿ ਰਤਨੁ ਗਵਾਇਆ । ਜਿਨਿ ਬਿੰਦੁ ਖੋਈ ਸੋ ਗਰਭ ਮਹਿ ਆਇਆ । ਜਿਨਿ ਬਿੰਦੁ ਖੋਈ ਸੋ ਫਿਰੈ ਉਦਾਸੀ । ਜਿਨਿ ਬਿੰਦ ਖੋਈ ਸੋ ਪਰੈ ਜਮ ਫਾਸੀ । ਜਿਨਿ ਬਿੰਦ ਖੋਈ ਤਿਸੁ ਪਿੰਡ ਭਰ ਪਾਈ । ਜਿਸੁ ਬਿੰਦੁ ਖੋਈ ਤਿਸੁ ਕਾਲ ਸੰਤਾਈ । ਜਿਨਿ ਬਿੰਦੁ ਖੋਈ ਤਿਨਿ ਸਭੁ ਕਿਛੁ ਗਵਾਇਆ । ਜਿਨਿ ਬਿੰਦੁ ਖੋਈ ਤਿਨਿ ਮਹਾਂ ਦੁਖੁ ਪਾਇਆ । ਜਿਨਿ ਬਿੰਦੁ ਖੋਈ ਤਿਸ ਕਉ ਖਰੀ ਭਾਰੀ । ਜਿਨਿ ਬਿੰਦੁ ਖੋਈ ਤਿਸੁ ਕਰੈ ਜਮੁ ਖੁਆਰੀ । ਜਿਨਿ ਬਿੰਦੁ ਖੋਈ ਤਿਸੁ ਅੰਤਿ ਦੁਖੁ ਹੋਸੀ । ਨਾਨਕ ਜਿਨਿ ਬਿੰਦੁ ਖੋਈ ਸੋ ਅੰਤ ਕਉ ਰੋਸੀ ॥੪੪॥ ਜਿਨਿ ਬਿੰਦੁ ਖੋਈ ਸੋ ਜਨਮ ਫਿਰਿ ਆਵੈ । ਜਿਨਿ ਬਿੰਦੁ ਖੋਈ ਸੋ ਸਦਾ ਦੁਖੁ ਪਾਵੈ । ਜਿਨਿ ਬਿੰਦੁ ਖੋਈ ਤਿਸੁ ਨਰਕੁ ਘਰੁ ਬਾਂਧਾ । ਜਿਨਿ ਬਿੰਦੁ ਖੋਈ ਤਿਨਿ ਮਹਾ ਦੁਖੁ ਲਾਧਾ । ਜਿਨੁ ਬਿੰਦੁ ਖੋਈ ਸੋ ਗਰਭ ਮਹਿ ਗਲੈ । ਜਿਨਿ ਬਿੰਦੁ ਖੋਈ ਸੋ ਅਗਨਿ ਜਿਉ ਜਲੈ । ਬਿੰਦੁ ਖੋਈ ਕਾ ਏਹੀ ਬੀਚਾਰੁ । ਨਾਨਕ ਬਿੰਦੁ ਖੋਈ ਫਿਰਿ ਫਿਰਿ ਅਵਤਾਰੁ ॥੪੫॥ ਜਿਨ ਬਿੰਦੂ ਨਹੀ ਸਾਧੀ ਪਰ ਤ੍ਰਿਆ ਜੋਹਹਿ । ਜਿਨਿ ਬਿੰਦੁ ਨਹੀ ਸਾਧੀ ਸੇ ਅੰਤਿ ਬਹਿ ਰੋਵਹਿ । ਜਿਨਿ ਬਿੰਦੁ ਨਾਹੀ ਸਾਧੀ ਸੇ ਧਰਮਿ ਨਧਾਵਹਿ । ਜਿਨਿ ਬਿੰਦੁ ਨਹੀ ਸਾਧੀ ਸੇ ਅੰਤਿ ਪਛੋਤਾਵਹਿ । ਜਿਨਿ ਬਿੰਦੁ ਨਹੀ ਸਾਧੀ ਸੇ ਸੁਆਨ ਜਿਉ ਜੂਠੇ । ਜਿਨਿ ਬਿੰਦੁ ਨਹੀ ਸਾਧੀ ਸੇ ਪਾਵਕ ਮਝ

ਲੂਠੈ। ਜਿਨਿ ਬਿੰਦੁ ਨਹੀ ਸਾਧੀ ਸੀ ਫਿਰਹਿ ਮੂੰਹ ਕਾਲੇ। ਬਿੰਦੂ ਕੈ ਸਾਦਿ ਜੀਆ ਨਰਕ ਮਹਿ ਘਾਲੇ। ਬਿੰਦੂ ਕੇ ਸਾਦਿ ਹੋਇ ਰਹਿਆ ਦਿਵਾਨਾ। ਨਾਨਕ ਬਿੰਦੂ ਖੋਇ ਕੈ ਪਛੋਤਾਨਾ ॥੪੬॥ ਬਿੰਦੂ ਚੀਨੇ ਕਾ ਕੈਸਾ ਸੁਆਦ। ਬਿੰਦੁ ਚੀਨੈ ਪੇਖੈ ਬਿਸਮਾਦੁ। ਬਿੰਦੂ ਚੀਨੇ ਕੇ ਲਖਣ ਕਉਣੁ। ਬਿੰਦੂ ਚੀਨੇ ਸੁਝੈ ਸਭ ਭਵਣੁ। ਬਿੰਦੁ ਚੀਨੈ ਕਾ ਕਿਆ ਪਰਕਾਰੁ। ਬਿੰਦੂ ਚੀਨੈ ਤਰੈ ਸੰਸਾਰੁ। ਬਿੰਦੁ ਚੀਨੈ ਤਿਸੁ ਸਭੁ ਆਸਾਨੁ। ਬਿੰਦੂ ਚੀਨੈ ਸੋ ਰਹੈ ਨਿਰਬਾਨ। ਬਿੰਦੂ ਚੀਨੈ ਤਿਸੁ ਸਭ ਮਿਤਿ ਆਵੈ। ਬਿੰਦੂ ਚੀਨੈ ਤਿਸੁ ਰਤਨੁ ਪ੍ਰਗਟਾਵੈ। ਰਤਨੁ ਰਾਖਿਆ ਬਿੰਦੂ ਕੈ ਸਾਥਿ। ਨਾਨਕ ਜਿਨਿ ਬਿੰਦੂ ਚੀਨਿਆ ਤਿਸਿ ਚੜਿਆ ਹਾਥਿ ॥੪੭॥ ਬਿੰਦੁ ਕੀ ਇਹ ਮਿਤਿ ਸੁਨਹੁ ਰੇ ਭਾਈ। ਜਿਨਿ ਬਿੰਦੂ ਚੀਨਿਆ ਤਿਨ ਰਤਨ ਮਿਤਿ ਪਾਈ। ਬਿੰਦੁ ਕੀ ਜੋਤਿ ਮਾਥੇ ਮਹਿ ਆਵੈ। ਮਾਥੇ ਮਾਂਹਿ ਕਮਕ ਅਗਮਿ ਦਿਖਾਵੈ। ਅਚਰਜ ਕਉ ਚੀਨੈ ਅਚਰਜ ਜਬ ਹੋਇ। ਤਤ ਕਉ ਚੀਨੈ ਤਤ ਦਰਸੀ ਹੋਇ। ਬ੍ਰਹਮ ਕਉ ਚੀਨੈ ਬ੍ਰਹਮ ਹੀ ਹੋਇ। ਜੋਗ ਕਉ ਚੀਨੈ ਏਹੁ ਜੋਗੀ ਹੋਇ। ਬਿਸਨ ਕਉ ਚੀਨੈ ਬੈਸਨੋ ਹੋਇ। ਤਪ ਕਉ ਚੀਨੇ ਸੋ ਤਪਾ ਹੋਇ। ਏਤੇ ਤੱਤ ਕਉ ਜੇ ਕੋਈ ਬੂਝੈ। ਨਾਨਕ ਉਵ ਕੈ ਚਰਨ ਲਗਿ ਸੀਝੈ ॥ ੪੮॥ ਪੰਚਿ ਦੁਸਟ ਆਇ ਅੰਤਰਿ ਬੈਠੇ। ਇਸਹਿ ਭੁਲਾਹਿ ਚਲਹਿ ਹੋਇ ਐਠੇ। ਅਪੁਨੇ ਅਪੁਨੇ ਮਾਰਗ ਚਲਤੇ। ਇਸਹਿ ਭੁਲਾਇ ਬਿਮਾਰਗਿ ਘਲਤੇ। ਨਾਭ ਕਵਲ ਤੇ ਓਅੰਕਾਰ ਉਠਾਈਐ। ਰਸਨਾ ਰਸਿਕਿ ਰਸਿਕਿ ਗੁਣ ਗਾਈਐ। ਗੁਨ ਗਾਵੈ ਕੈਸੇ ਫਲ ਪਾਵੈ। ਪੰਚਿ ਬਿਦਾਰੈ ਏਕ ਘਰਿ ਆਵੈ। ਅਮਰੁ ਏਕ ਕਾ ਨਗਰੁ ਫਿਰਾਇਆ। ਨਾਮ ਪ੍ਰਧਾਨ ਵਿਚ ਡੇਰਾ ਪਾਇਆ। ਹੋਇ ਏਕ ਦ੍ਰਿਸਟਿ ਸਭ ਹਾਟੈ। ਕਹੁ ਨਾਨਕ ਜਬ ਬ੍ਰਹਮ ਪਛਾਤੈ ॥੪੯॥ ਨਉ ਤਾਲੀ ਤੇ ਦਸਵਾਂ ਖੋਲਿਆ। ਤਬ ਇਸ ਗੜ ਮਹਿ ਏਕੋ ਟੋਲਿਆ। ਕਹਤ ਸੁਨਤ ਭਾਜਰਿ ਤਬ ਪਾਈ। ਤਬ ਆਗਿਆ ਸਚ ਸਬਦ ਕੀ ਆਈ। ਸਚੁ ਸਬਦੁ ਅੰਤਰਿ ਆਇ ਬਸਿਆ। ਸਭ ਦੁਸ਼ਟ ਲੋਕ ਨਗਰੀ

ਤੇ ਨਸਿਆ। ਸਭ ਸਾਧ ਲੋਕ ਆਇ ਨਗਰਿ ਸਥਾਨੈ। ਨਾਨਕ ਪ੍ਰਭ ਕੇ ਨਾਮਿ ਸਮਾਨੈ ॥੫੦॥ ਨਾਭ ਉਪਜੈ ਹਿਰਦੇ ਮਹਿ ਆਵੈ। ਤੰਕ ਨਾਲ ਰਸਨਿ ਗੁਣ ਗਾਵੈ। ਨੇਤ੍ਰੀ ਧਿਆਨ ਤ੍ਰਿਕੁਟੀ ਮਹਿ ਪੇਖੈ। ਸਚੁ ਪਰਧਾਨੁ ਹਰੁ ਸਭੁ ਹੀ ਅਲੇਖੈ। ਸਚ ਸਿਉ ਕੋਈ ਵਿਰਲਾ ਜਨੁ ਰਾਚੈ। ਸੋਈ ਸੋਭਾ ਪਾਵੈ ਦਰਿ ਸਾਚੈ। ਸਾਚੁ ਸਬਦੁ ਜੇਕੋ ਬੀਚਾਰੈ। ਨਾਨਕ ਸੋਈ ਸਗਲ ਕਉ ਤਾਰੈ ॥੫੧॥ ਆਬ ਆਤਸ਼ਿ ਕਰਿ ਬੁਤੁ ਬਨਾਇਆ। ਪਉਨੁ ਬਚਨੁ ਦੇ ਭਤਿਰਿ ਪਾਇਆ। ਅੰਤਰਿ ਦੇਖਿ ਬਹੁਤ ਲਪਟਾਨਾ। ਬਾਹੁਰ ਦੇਖਨ ਕਉ ਪਛੋਤਾਨਾ। ਬਾਹਰ ਬਰਨ ਦੇਇ ਭੀਤਰਿ ਬਰਿਆ। ਸਰਪ ਕਉਲੁ ਨਿਮਕਨ ਕਾ ਕਰਿਆ। ਹਾਟ ਪਟਣ ਦੇਖਿ ਰਹਿਆ ਹੈਰਾਨੁ। ਨਾਨਕ ਏਹੁ ਗੜ ਝੂਠਾ ਨਿਦਾਨਿ ॥੫੨॥ ਉਆਹੂ ਠਾਕਰੁ ਮਹਿ ਸਭਿ ਕਿਛੁ ਆਨਿਆ। ਅਠਸਠ ਤੀਰਥ ਮਹਿ ਸਮਾਨਿਆ। ਭਾਰ ਅਠਾਰਹ ਭੀਤਰਿ ਧਾਰੇ। ਸਪਤ ਦੀਪ ਨਉ ਖੰਡ ਮਝਾਰੇ। ਚਉਦਹ ਭਾਰ ਕਲਾ ਬਨਾਈ। ਵਿਚਿ ਆਠ ਲਾਖ ਕੀ ਪਾਲ ਬੰਧਾਈ। ਛਿਅ ਦਰਸਨ ਕੀ ਮਾਲਾ ਪ੍ਰੋਈ। ਨਾਨਕ ਚੀਨੈ ਵਿਰਲਾ ਕੋਈ ॥੫੩॥ ਉਤਰ ਦਖਨ ਅੰਤਰਿ ਰਾਖੈ। ਪੂਰਬ ਪਛਮ ਬਿਸਮਹਿ ਭਾਖੈ। ਸਪਤ ਸਮੁੰਦ ਬੀਚਿ ਦਰੀਆਉ। ਵਿਚਿ ਚਲੈ ਜਹਾਜੁ ਪ੍ਰੇਮ ਕੀ ਵਾਉ। ਓ ਗਾਇ ਨਿਰੰਜਨ ਕੈ ਘਾਟਿ ਉਤਾਰੇ। ਕਰਿ ਵਾਪਾਰੁ ਸਾਹੁ ਘਰਿ ਆਏ। ਨਾਨਕ ਹਰ ਪ੍ਰਭ ਲੀਏ ਮਿਲਾਏ ॥੫੪॥ ਇਸ ਦੇਹੀ ਮਹਿ ਰੋਮ ਉਪਾਇਆ। ਰੋਮ ਰੋਮ ਕੀ ਸੋਝੀ ਪਾਇਆ। ਨਉ ਦਰਵਾਜ਼ੇ ਕਹੀਅਨਿ ਭਾਈ। ਦਸਵੇਂ ਦੁਆਰ ਟਿਕਨ ਦੀ ਦਾਈ। ਕਬ ਪੁਟਪੀ ਕਬ ਫੁਰਨੈ ਆਵੈ। ਕਬ ਨਾਵ ਕਵਲ ਮਹਿ ਜਾਹਿ ਸਮਾਵੈ। ਕਬ ਨਿਰੰਕਾਰ ਕਾ ਮਹਲੁ ਪਛਾਣੈ। ਕਹੁ ਨਾਨਕ ਸੋਈ ਮਿਤ ਜਾਨੈ ॥੫੫॥

ਫਟਕ ਧਾਤੂ ਕੈ ਨੈਤ੍ਰ ਬਨਾਏ। ਅਚਰਜੁ ਦੀਸੈ ਕਿਛੁ ਕਹਿਆ ਨ ਜਾਏ। ਬਹਤਰਿ ਕਰਿ ਮੂਰਖੁ ਬਨਾਇਆ। ਦਸ ਧਾਰਨ ਕਾ ਰਕਤੁ ਬੰਧਾਇਆ। ਅਗਨਤ ਬਾਲ ਬਿਚਿ ਸਹੀ ਅਢਾਈ। ਕੋਈ ਏਹ ਬਿਧਿ

ਬੀਚਾਰਿ ਦੇਇ ਰੇ ਭਾਈ । ਬਸਿ ਨਾਰੀ ਬੀਸ ਹੈ ਮਰਦਾ । ਨਾਨਕ ਉਨ ਕਉ ਭੇਦ ਨ ਪਰਦਾ ॥੫੬॥ ਜਿਹਬਾ ਰਚਤੀ ਹਰਿ ਹਰਿ ਨਾਮੁ । ਨੇਤ੍ਰੀ ਲਾਗੈ ਸਹਜਿ ਧਿਆਨੁ । ਸ੍ਰਵਨੀ ਸੁਨੀਐ ਹਰਿ ਜਸੁ ਗੀਤਾ । ਤ੍ਰਿਸਨੇ ਅਘਾਇ ਜਬ ਹਰਿ ਰਸੁ ਪੀਤਾ । ਅਧਰ ਵਾਹ ਵਾਹ ਕਰਤੇ ਰੰਗੁ । ਮਸਤਕੁ ਨਿਵੈ ਦੇਖਿ ਸਭ ਸੰਗੁ । ਕਰ ਸੇਵਾ ਕਰਨਿ ਸੁਨਿ ਹਰਿ ਜਸੁ ਬਾਨੀ । ਸਭ ਦੇਹੁ ਪਵਿਤੁ ਸੰਤ ਸਗਿ ਸਮਾਨੀ । ਪ੍ਰਾਨ ਪਿੰਡ ਕਾ ਏਹੀ ਉਧਾਰੁ । ਨਾਨਕ ਜੋ ਜਾਨੈ ਸੋ ਪਾਵੈ ਪਾਰੁ ॥੫੭॥ ਪੀਤੇ ਕਉ ਮਾਰੈ ਸੋਈ ਜਨੁ ਪੂਰਾ । ਇੰਦ੍ਰੀ ਕਉ ਜੀਤੈ ਸੋਈ ਜਨੁ ਸੂਰਾ । ਦ੍ਰਿਸਟਿ ਕਉ ਠਾਕਿ ਮਨ ਕਉ ਸਮਝਾਵੈ । ਕਾਮ ਕਉ ਸਾਧਿ ਜਾਇ ਮਹਲਿ ਸਮਾਵੈ । ਦੁਬਧਾ ਕਉ ਤਿਆਗਿ ਭਰਮ ਕਉ ਜਾਲੈ । ਕੂੜ ਹਿਰੇ ਸਚੁ ਬੰਧੈ ਪਾਲੈ । ਇਹ ਜੁਗਤੀ ਪ੍ਰਭ ਪਾਈਐ ਮੀਤਾ । ਨਾਨਕ ਹਰਿ ਜਸੁ ਸੁਨੀਐ ਨੀਤਾ ॥੫੮॥ ਪ੍ਰਾਨ ਪਿੰਡ ਕਾ ਕੀਆ ਬੰਧੇਜੁ । ਆਬ ਆਤਿਸ਼ ਮਹਿ ਰਖਿਆ ਤੇਜੁ । ਖਾਕ ਪਉਨੁ ਲੇ ਕਹਿ ਗਲ ਕੀਨੀ । ਇਸ ਮਹਲ ਕੀ ਮਿਹਨਿਤ ਚੀਨੀ । ਇਸੁ ਮਹਲ ਮਹਿ ਪੰਚ ਬਸਾਏ । ਉਨ ਅਪਨੇ ਅਪਨੇ ਰਾਹ ਚਲਾਏ । ਸਚਿ ਆਇ ਅਥ ਕੀਆ ਨਿਆਉ । ਤਉ ਨਾਨਕ ਬਸਿਆ ਸੁਖੀ ਗਿਰਾਉ ॥੫੯॥ ਅਨਾਦਿ ਅਨਾਹਦ ਪੁਰਖ ਕੀ ਲੀਲਾ ਵਿਰਲੈ ਕਿਨੈ ਬੀਚਾਰੀ । ਆਦਿ ਤਨੀਸਰੁ ਬਿਰਖ ਕਹਾਵੈ ਧੂਪ ਸਹੈ ਸਿਰਿ ਭਾਰੀ । ਕਹੁ ਨਾਨਕ ਪੰਚ ਸਾਧੂ ਕਲਿ ਮਹਿ ਵਿਰਲੈ ਕਿਨੈ ਵੀਚਾਰੀ ॥੬੦॥ ਪੰਚਿ ਦੁਸ਼ਟ ਜਬ ਤੇ ਕੜਿ ਬਾਧੇ । ਜਬ ਅਪਨੇ ਸਤਿਗੁਰੂ ਅਰਾਧੇ। ਗੁਰ ਪ੍ਰਸਾਦਿ ਨਗਰੀ ਬੂਠੀ । ਹਊਮੈ ਦੁਰਮਤਿ ਤਿਆਗੀ ਝੂਠੀ । ਪੰਚ ਦੁਸ਼ਟ ਕੋ ਦੀਆ ਨਿਕਾਲਾ । ਤਉ ਨਾਨਕ ਬਸਿਆ ਨਗਰ ਸੁਖਾਲਾ ॥੬੧॥ ਕਾਮ ਕ੍ਰੋਧ ਕਾਂਇਆਂ ਕਉ ਗਾਰੇ । ਨਿੰਦਾ ਉਸਤਤਿ ਲੈ ਨਰਕਿ ਉਤਾਰੇ । ਨਾ ਨਿੰਦੇ ਨਾ ਉਸਤਤਿ ਧਰੈ । ਆਠ ਪਹਰ ਹਰਿ ਸਿਮਰਨੁ ਕਰੈ । ਆਠ ਪਹਰ ਸਿਉ ਲਿਵ ਲਾਗੀ । ਨਾਨਕ ਕਹੈ ਸੋਈ ਵਡਭਾਗੀ ॥੬੨॥ ਤੇਰਹ ਤੀਨ

ਨਉ ਛਿਅ ਇਸੁ ਮਾਹੀ ਪੰਦ੍ਰਹ ਸਤ ਅਠਾਰਾਂ ਆਹੀ । ਤੀਨਿ ਚਾਰਿ ਚਉਸਠਿ ਬਹਤਰਿ । ਬਾਰਹ ਚਉਦਹ ਬੀਸ ਨਿਰੰਤਰਿ । ਪ੍ਰਾਨ ਨਗਰ ਮਹਿ ਸਭ ਬਿਧਿ ਸਾਜੀ । ਕਾਉਨੁ ਰਾਜਾ ਕਉਨੁ ਮਹਤਾ ਕਾਜੀ । ਨਾਮੁ ਰਾਜਾ ਸਚੁ ਕਾਜੀ ਥੀਆ । ਨਾਨਕ ਤਹਾਂ ਧਰਮੁ ਤਪਾਵਸੁ ਕੀਆ ॥੬੩॥ ਪੰਚਿ ਤਤ ਕੀ ਮੜੀ ਉਸਾਰੀ । ਪੰਚ ਮਰਦ ਪੰਚਿ ਦੂਨੀ ਨਾਰੀ । ਅਠਸਠ ਹਾਟ ਇਸੇ ਗੜ ਮਾਹੀ । ਵਿਚਿ ਪੰਚਿ ਮੁਹਾਕੇ ਲੁਟਿ ਲੈ ਜਾਹੀ । ਗੜ ਕੇ ਰਾਖਣਹਾਰ ਬਹਾਲੇ । ਤਿਨਿ ਚਉਕੀ ਦੀਨੀ ਨਾਮੁ ਸਮਾਲੇ । ਆਠ ਪਹਰ ਜਪਿ ਪਹਰਾ ਦੀਆ । ਨਾਨਕ ਪੰਚ ਚੋਰ ਪਕੜ ਬੰਧਿ ਲੀਆ ॥੬੪॥ ਤ੍ਰਿਕੁਟੀ ਸੰਗਮਿ ਜੋ ਮਨੁ ਮੇਲੈ । ਦੀਪਕੁ ਜਾਲਿ ਧਰੇ ਬਿਨੁ ਤੇਲੈ । ਜਬ ਦਸਵੈ ਦੁਆਰਿ ਇਕੇਲਾ ਖੇਲੈ । ਇਨ ਬਿਧਿ ਪਵਨ ਪਵਨ ਕਉ ਮੇਲੇ । ਬੇਨੀ ਕੈ ਧਿਆਨ ਜੋ ਰਹੈ ਸਮਾਇ । ਤਬ ਇਸ ਗੜ ਕੀ ਸੋਝੀ ਪਾਇ । ਆਤਮ ਚੀਨ ਪਰਤਾਮੈ ਗਇਆ । ਤਉ ਨਾਨਕ ਸਲਲ ਸਲਲ ਏਕੋ ਭਇਆ ॥੬੫॥ ਗਿਆਨ ਖੜਗ ਲੇ ਮਨ ਸਿਉ ਲਰੈ । ਤਉ ਢਾਹਿ ਭਰਮੁ ਪਟ ਭੀਤਰਿ ਬਰੈ । ਭੀਤਰ ਜਾਤੇ ਕੋਈ ਨ ਠਾਕੈ । ਹਰਿ ਕੇ ਚਰਨ ਬਸੇ ਮਨਿ ਜਾਕੈ । ਸੋਈ ਸੰਤੁ ਜਿਨਿ ਭਰਮੁ ਗੜ ਜੀਤਾ । ਘਰੁ ਬਾਹਰੁ ਤਿਨਿ ਅਪੁਨਾ ਕੀਤਾ । ਅੰਤਰਿ ਬਾਹਰਿ ਮਹਰਮੁ ਹੋਇਆ । ਨਾਨਕ ਗੁਰ ਕਿਰਪਾਂ ਤੇ ਇਹ ਗੜੁ ਗੋਇਆ ॥੬੬॥ ਮਨੂਆ ਜੀਤਾ ਨਿਰਮਲ ਰੀਤਿ । ਇੰਦ੍ਰੀ ਜੀਤੀ ਸਤਿਗੁਰ ਪਰਤੀਤ । ਜਿਹਬਾ ਜੀਤੀ ਹਰਿ ਗੁਨਿ ਗਾਵੈ । ਨੇਤ ਜੀਤੇ ਭਰਮਤਾ ਠਹਰਾਵੈ । ਬਕਤਾ ਜੀਤੈ ਤਬ ਸੁਖਮਨਿ ਗਹੀ । ਜੀਭ ਜੀਤੈ ਜਬ ਹੋਵੈ ਪਦੁ ਸਹੀ । ਮਨੁ ਤਨੁ ਜੀਤਾ ਜੀਤਾ ਬ੍ਰਹਮੰਡੁ । ਪੰਚਿ ਦੂਸਟ ਕੀਤੇ ਖੰਡ ਖੰਡ । ਰਾਜੇ ਮਹਤੇ ਗੜ ਕੇ ਸਭ ਜੀਤੇ । ਨਾਨਕ ਸਤਿਗੁਰ ਕੀ ਪਰਤੀਤੇ ॥੬੭॥

ਮੁਖ ਦੀਆ ਹਰਿਨਾਮੁ ਜਪਨ ਕਉ । ਹੋਠ ਦੀਏ ਵਾਹ ਵਾਹ ਕਰਨ ਕਉ । ਦੰਤ ਦੀਏ ਮੁਖ ਕਵਲ ਬਿਗਾਸਨ ਕਉ । ਰਸਨਾ ਕੀਨੀ ਰਾਮੁ

ਰਾਮੁ ਰਸਨ ਕਉ । ਕੰਠ ਦੀਆ ਮੁਖਿ ਗਿਰਾਸਨੁ ਕਉ । ਬੰਕ ਨਾਲੁ
ਸਰ ਸਹਜਿ ਸਮਾਇ । ਨਾਨਕ ਪੇਟ ਦੀਆ ਨਾਰਿ ਕੀ ਜਾਇ ॥੬੮॥ ਢਾਹਿ
ਭੀਤ ਕੀਆ ਮੈਦਾਨ । ਊਹਾ ਜਾਇ ਰਚਿਆ ਚਉਗਾਨ । ਇਹੁ ਮਨੁ ਮਾਰਿ
ਗੋਇ ਲਏ ਪਿੰਡਾ । ਏਕਾ ਪੰਚਿ ਸਿਉ ਖੇਡੇ ਖੰਡਾ । ਏਕਾ ਜੀਤਾ ਪੰਚ
ਹਾਰੇ ਭਾਈ । ਜਬ ਚਉਗਾਨਹੁ ਗਾਈ ਦਾਈ । ਪੰਚ ਹਾਰੇ ਏਕੁ ਹੀ ਜੀਤਾ ।
ਜਉ ਨਾਨਕ ਢਾਈ ਭਰਮ ਕੀ ਭੀਤਾ ॥੬੯॥ ਭੀਤਿ ਢਾਇ ਕੈ ਮਹਰਮੁ
ਹੋਆ । ਭੇਦ ਭਰਮ ਕਾ ਡੇਰਾ ਖੋਇਆ । ਦੁਹੁ ਬਾਰੀ ਕੇ ਤਖਤੇ ਖੋਲੇ ।
ਭੇਦ ਗਇਆ ਬਿਨਸੇ ਸਭ ਓਲੇ । ਮਹਰਮ ਕਉ ਕੋਈ ਠਾਕ ਨ ਪਾਵੈ ।
ਮਹਰਮ ਮਹਿਲ ਕੁਮਹਿਲ ਹੀ ਧਾਵੈ । ਮਹਰਮੁ ਅਪਨੇ ਨਿਕਟਿ
ਬਤਾਇਆ । ਨਾਨਕ ਮਹਰਮਿ ਭਰਮਿ ਜਲਾਇਆ ॥੭੦॥ ਜਿਸੁ ਬਿਖਮ
ਕੋਠੜੀ ਜੰਦੇ ਮਾਰੇ । ਬਿਨੁ ਬੀਜੀ ਕਉ ਖੁਲਹਿ ਤਾਲੇ । ਬਡੀ ਬਡੀ ਆਖੀ
ਕਿਛੁ ਸੁਝੇ ਨਾਹੀ । ਰਾਹੁ ਛਾਡਿ ਅਉਝੜ ਕਿਉ ਪਾਹੀ । ਜਿਨ ਕਉ
ਸਤਿਗੁਰੁ ਆਖੀ ਦੇਈ । ਦਗੜ ਰਾਹੁ ਫਿਰਹ ਜਨ ਸੇਈ । ਰਾਹੁ ਥਿਰਹਿ
ਤਿਨ ਆਖੀ ਦੀਸੈ । ਨਾਨਕ ਜਾਇ ਮਿਲਿਹਿ ਜਗਿਦੀਸੈ ॥੭੧॥ ਸੂਰੁ
ਚਾਂਦਨਾ ਤਿਸ ਪ੍ਰਗਟਾਵੈ । ਜਾ ਕਉ ਹਰਿ ਪ੍ਰਭੁ ਆਪਿ ਦਿਖਾਵੈ । ਤੀਨ
ਚਲੈ ਚਹੁ ਉਪਰਿ ਚਰੈ । ਤਬ ਜਗਨ ਨਾਥ ਸਿਉ ਬਾਤਾ ਕਰੈ । ਭੀਤਿ
ਢਾਹਿ ਸਭ ਕੀਆ ਮੈਦਾਨਾ । ਤਉ ਇਸ ਗੜ ਮਹਿ ਜਾਇ ਸਮਾਨਾ ।
ਨਾਨਕ ਨਿਰਮਲ ਭਗਤ ਕਮਾਵੈ । ਜਿਸ ਸੂਰੁ ਚਾਂਦਨਾ ਨਦਰੀ ਆਵੈ
॥੭੨॥ ਜੋ ਪਵਨ ਪਾਨੀ ਕੀ ਜਾਨੈ ਜਾਤਿ । ਆਤਿਸ ਪਉਨ ਕੀ ਸਮਝੈ
ਭਰਾਂਤ । ਰੂਖ ਬਿਰਖ ਕੀ ਜਾਤ ਬਤਾਵੈ । ਜਿਸੁ ਅੰਤਰਿ ਰਾਖੈ ਸੋ ਬਹਰਿ
ਜਾਵੈ । ਐਸਾ ਬੇਤਾ ਕੋ ਸੰਸਾਰਿ । ਇਨ ਜਾਤੀ ਕਉ ਦੇਇ ਬੀਚਾਰਿ ।
ਕਉਨੁ ਸੂਦ ਕਉਨੁ ਬ੍ਰਹਮੁ ਕਹਾਵੈ । ਤਉ ਨਾਨਕ ਬਿਚਰਿ ਬਿਚਰਿ ਇਨ
ਖਾਵੈ ॥੭੩॥ ਗੁਰ ਕਉ ਖਾਇ ਸੋ ਪਾਪੀ ਹੋਇ । ਪਿਤਾ ਕਉ ਖਾਇ ਮਰਿ
ਜਨਮੇ ਸੋਇ । ਮਾਤਾ ਤੇ ਉਪਜੇ ਤਿਸ ਕਉ ਖਾਇ । ਫਿਰਿ ਫਿਰਿ ਚਉਰਾਸੀ

ਮਹਿ ਪਾਇ। ਅਨਾਦਿ ਪਾਨੀ ਤਜਿ ਲਾਗਹਿ ਦੂਧਿ। ਤਿਨ ਕੈ ਅੰਤਰਿ ਭਈ ਕਬੁਧਿ। ਜਿਸ ਕਾ ਦੂਧੁ ਪੀਵਹਿ ਤਿਸ ਮੁਈ ਨ ਸਵਾਰਹਿ। ਨਾਨਕ ਫਿਰਿ ਸਉਪਹਿ ਚਮਿਆਰਹਿ ॥੭੪॥ ਦੂਧੁ ਪੀ ਕੈ ਦੇਹਿ ਚਮਿਆਰਾ। ਜੋ ਦੇਹਿ ਕਹੀਐ ਹਤਿਆਰਾ। ਦੂਧੁ ਪੀਕੇ ਕਰਹਿ ਹਰਾਮੁ। ਓਹ ਮੁਈ ਫਿਰਿ ਮਾਂਗਹਿ ਦਾਮੁ। ਚਾਮੁ ਗੋਇ ਲਇ ਪਾਇ ਚਢਾਵਹਿ। ਤਉ ਪਾਪੀ ਦੋਜਕਿ ਜਾਵਹਿ। ਨਾਨਕ ਮੂੜ ਨ ਕਰਹਿ ਬੀਚਾਰ। ਇਨ ਕਰਮੀ ਡੂਬਾ ਸੰਸਾਰ ॥੭੫॥ ਸੋਈ ਉਬਰੇ ਹੋਵੇ ਬ੍ਰਹਮ ਗਿਆਨੀ। ਜਿਨਿ ਮਨ ਮਹਿ ਕਾਈ ਭ੍ਰਾਂਤਿ ਨ ਆਨੀ। ਮਾਉ ਧੀ ਨਾਰਿ ਸਉ ਝਰੈ। ਸੋ ਬ੍ਰਹਮ ਗਿਆਨੀ ਕਿਸੇ ਤੇ ਡਰੈ। ਆਨਾਦਿ ਪਾਨੀ ਕਾ ਕਰੈ ਬੀਚਾਰੁ। ਬ੍ਰਹਮ ਗਿਆਨੀ ਦਾ ਗਿਆਨ ਆਹਾਰ। ਬ੍ਰਹਮ ਗਿਆਨੁ ਕਰਿ ਦੇਖਿ ਧਿਆਨੁ। ਤਉ ਨਾਨਕ ਪ੍ਰਭ ਸਉ ਜਾਇ ਸਮਾਨੁ ॥੭੬॥ ਭ੍ਰਾਂਤਿ ਗਨੈ ਸੋ ਅਨਾਦਿ ਨ ਖਾਵੈ। ਭ੍ਰਾਂਤਿ ਗਨੈ ਜਲ ਨਿਕਟਿ ਨ ਆਵੈ। ਭ੍ਰਾਤਿ ਗਨੇ ਸੋ ਲਵੈ ਨਾ ਵਾਉ। ਭ੍ਰਾਂਤਿ ਗਨੈ ਦੁਹਿ ਪੀਵੈ ਨ ਮਾਂਉ। ਭ੍ਰਾਂਤਿ ਗਨੈ ਬਨੁ ਫਲੁ ਨਹਿ ਖਾਂਇ। ਭ੍ਰਾਂਤਿ ਗਨੈ ਤੀਰਥ ਨਹਿ ਨਾਇ। ਭ੍ਰਾਂਤਿ ਗਨੈ ਕਹੂ ਨਿਕਟਿ ਨ ਆਵੈ। ਨਾਨਕ ਹੋ ਦਰਿ ਜਾਇ ਸਮਾਵੈ ॥੭੭॥ ਭ੍ਰਾਂਤਿ ਨ ਗਨੈ ਅਨਾਦਿ ਕਉ ਖਾਈ। ਭ੍ਰਾਂਤਿ ਗਨੈ ਨਹਿ ਮਿਲੀਐ ਭਾਈ। ਤੁਟੈ ਭਰਾਂਤਿ ਦਰਿ ਠਾਕੈ ਨ ਕੋਇ। ਸਮਦ੍ਰਿਸਟੀ ਹੋਇ ਪ੍ਰਭ ਕਉ ਪਾਵੈ। ਜਾ ਕਉ ਭਰਮੁ ਭੇਦ ਨਹੀਂ ਆਵੈ। ਭਰਮ ਭੀਤਿ ਢਾਹਿ ਇਸ ਮਨ ਕਉ ਧੋਵੈ। ਤਉ ਨਾਨਕ ਦਰ ਕੀ ਲਾਇਕ ਹੋਵੇ ॥੭੮॥ ਹੋਇ ਪਵਿਤੁ ਜਬ ਇੰਦ੍ਰੀ ਬਾਧੇ। ਰਸ ਕਸ ਤਿਆਗਿ ਅੰਤਰ ਕਉ ਸਾਧੈ। ਡੋਲਨਿ ਚਿਤੁ ਨ ਦੇਈ ਕਾਹੂ। ਪ੍ਰੇਮ ਭਗਤ ਰਸੁ ਪਾਵੈ ਤਾਹੂ। ਨੀਂਦ ਨਿਵਾਵੈ ਤਾਰੀ ਲਾਵੈ। ਜਬ ਮੂਲੁ ਗਿਆਨ ਕਾ ਦ੍ਰਿਸਟੀ ਆਵੈ। ਬ੍ਰਹਮ ਗਿਆਨ ਜਬ ਆਵੈ ਦ੍ਰਿਸਟਿ। ਨਾਨਕ ਕਾ ਕਊ ਪੂਜੈ ਸ੍ਰਿਸਟਿ ॥੭੯॥

ਬ੍ਰਹਮ ਗਿਆਨ ਜਬ ਅੰਤਰਿ ਆਇਆ। ਉਹੁ ਜੈਸਾ ਜਲ ਮਹਿ

ਬਿੰਬੁ ਸਮਾਇਆ। ਹੋਇ ਰੇਨ ਧਰਨੀ ਰਲਿ ਗਾਇਆ। ਜੀਵਤ ਮੂਆ ਫਿਰਿ ਜੂਨਿ ਨ ਪਾਇਆ। ਅਟਲ ਪਿੰਡ ਫਿਰਿ ਧਰਨਿ ਨ ਪਾਈ। ਜਬ ਐਸੀ ਬ੍ਰਹਮ ਦ੍ਰਿਸਟਿ ਹੋਇ ਆਈ। ਭਰਮ ਨ ਆਨੇ ਏਕਾ ਗਹੀ। ਤਉ ਨਾਨਕ ਬ੍ਰਹਮ ਗਿਆਨੀ ਸਹੀ ॥੮੦॥ ਉਹ ਮਨੁ ਕੈਸਾ ਜੋ ਪ੍ਰਭ ਕਉ ਪਾਵੈ। ਜਬ ਇਹੁ ਮਰੈ ਉਤ ਜਾਇ ਸਮਾਵੈ। ਉਤ ਸਮਾਇ ਤਉ ਪ੍ਰਭ ਕਉ ਮਿਲੈ। ਉਤ ਮਨੁ ਮਿਲਤ ਸਭ ਦੁਬਿਧਾ ਜਲੈ। ਦੁਬਿਧਾ ਜਾਇ ਤਉ ਉਹ ਮਨ ਆਵੈ। ਸੇਕਹਿ ਰਾਤਾ ਕਤਹਿ ਨ ਧਾਵੈ। ਇਸ ਮਨ ਤੇ ਸਭੁ ਭਰਮੁ ਜਲਾਵੈ। ਤਉ ਨਾਨਕ ਉਤ ਮਨਿ ਜਾਇ ਸਮਾਵੈ ॥ ੮੧॥ ਉਹੁ ਕੈਸੇ ਚਰਨ ਚਿਤੁ ਪ੍ਰਭ ਦਰਿ ਜਾਉ। ਉਹੁ ਕਉਨ ਸਬਦੁ ਜਿਤੁ ਕਤਹੁ ਨ ਧਾਉ। ਉਹ ਸਚੁ ਸਬਦੁ ਜਿਤੁ ਕਤਹੁ ਨ ਧਾਈਐ। ਸਾਧ ਚਰਨ ਗ੍ਰਹਿ ਪ੍ਰਭ ਦਰਿ ਜਾਈਐ। ਅਪਨੇ ਪਗ ਛਾਡਿ ਸਾਧ ਪਗ ਲਾਗੈ। ਸਬਦ ਪ੍ਰੀਤਿ ਮਨੁ ਸੋਇਆ ਜਾਗੈ। ਗੁਰ ਕੇ ਸਬਦਿ ਹਰਿ ਚਰਨ ਪਛਾਨੈ। ਤਉ ਨਾਨਕ ਪ੍ਰਭ ਜਨ ਏਕ ਸਮਾਨੈ ॥੮੨॥ ਉਹ ਮਨੁ ਕੈਸਾ ਜੋ ਅਥੈ ਅਕਥੁ। ਉਹ ਮਨੁ ਕੈਸਾ ਜੋ ਉਲਟੈ ਤਥ। ਉਹ ਮਨ ਕੈਸਾ ਜੋ ਅਗਮ ਕੋ ਧਾਵੈ। ਉਹ ਮਨੁ ਕੈਸਾ ਜੋ ਪਰਮ ਤਤੁ ਪਾਵੈ। ਉਹ ਮਨੁ ਕੈਸਾ ਜੋ ਪਰਮ ਪਦ ਲਹੈ। ਉਹ ਮਨੁ ਕੈਸਾ ਜਿ ਉਨ ਮਨਿ ਹੋਇ ਰਹੈ। ਉਨ ਮਨ ਕੀ ਜੋ ਕਥਾ ਸੁਨਾਵੈ। ਤਉ ਨਾਨਕ ਉਵਾ ਕੇ ਚਰਨ ਧਿਆਵੈ ॥੮੩॥ ਗਿਆਨੀ ਮਨੂਆ ਕਥੈ ਅਕਥ। ਪਰਮ ਹੰਸ ਹੋਇ ਲਹੈ ਚੁਣ ਤਥੁ। ਪ੍ਰੇਮ ਕੀ ਡੋਰੀ ਸੁਨ ਲਾਵੈ ਧਿਆਨ। ਉਨਮਨ ਹੋਇ ਅਗਮ ਕਉ ਪਾਵੈ। ਇਹ ਜੁਗਤੀ ਉਨਮਨ ਹੀ ਰਹਾਵੈ। ਜੀਵਤ ਮਰੈ ਸੋ ਪਰਮ ਤਤੁ ਪਾਵੈ। ਜਬ ਪਰਮ ਤਤੁ ਲਹੈ ਇਉ ਪਾਏ। ਨਾਨਕ ਬਿਨੁ ਗੁਰੁ ਭਰਮ ਭੁਲਾਏ ॥੮੪॥ ਇਹੁ ਮਨੁ ਭਰਮਤਾ ਕਿਉ ਥਿਰਿ ਰਹਤਾ। ਕਿਉ ਖਿਮਾ ਕਰੇ ਇਹੁ ਬਕਤਾ ਬਕਤਾ। ਬਕਨ ਕਹਨ ਤੇ ਏਹੁ ਠਹਿਰਾਇ। ਬਿਨੁ ਗੁਰ ਦੀਖਿਆ ਮਨ ਭਰਮਿ ਭੁਲਾਇ। ਬਿਨ ਗੁਰ ਡੂਬੈ ਕਤਹੂ ਨ ਤਰੈ।

ਬਿਨੁ ਗੁਰ ਜਮ ਕੰਕਰ ਬਸਿ ਪਰੈ । ਗੁਰ ਬਿਨੁ ਥਾਇ ਨ ਪਾਇ ਆਧੀ। ਨਾਨਕ ਗੁਰ ਬਿਨ ਉਜਰੈ ਰਾਧੀ ॥੮੫॥ ਗੁਰੁ ਬਿਨੁ ਲਖ ਚਉਰਾਸੀ ਭਰਮੈ । ਗੁਰ ਬਿਨ ਮਰਿ ਮਰਿ ਫਿਰ ਫਿਰ ਜਨਮੈ । ਗੁਰ ਬਿਨੁ ਪਾਵਹਿ ਬਹੁਤ ਸਜਾਈ। ਗੁਰ ਬਿਨ ਮੁਸਕਲ ਇਸ ਜੀਅ ਤਾਈ । ਗੁਰ ਬਿਨ ਬਾਧਿ ਕੋਇ ਨ ਛੁਡਾਵੈ। ਗੁਰ ਬਿਨੁ ਜਠਰ ਅਗਨਿ ਜਲ ਜਾਵੈ । ਗੁਰ ਬਿਨ ਰੇ ਮਨ ਕਬਹਿ ਨ ਛੂਟਹਿ । ਨਾਨਕ ਗੁਰ ਬਿਨੁ ਕਾਚੇ ਹੀ ਫੂਟਹਿ ॥੮੬॥ ਗੁਰ ਕੈ ਅੰਗਿ ਮਨ ਕਉ ਸੁਖੁ ਹੋਇ । ਗੁਰ ਕੈ ਅੰਗ ਨ ਪਹੂਚੈ ਕੋਇ । ਗੁਰ ਕੈ ਅੰਗ ਜਮੁ ਕੰਕਰ ਡਰੈ । ਗੁਰ ਕੈ ਅੰਗ ਜਨੁ ਭਉਜਲੁ ਤਰੈ। ਗੁਰ ਕੈ ਅੰਗਿ ਰਹੀ ਚਉਰਾਸੀ। ਗੁਰ ਕੈ ਅੰਗਿ ਭਏ ਅਬਿਨਾਸੀ। ਗੁਰ ਕੈ ਅੰਗਿ ਕਰਹਿ ਸਭ ਸੇਵਾ । ਗੁਰ ਕੈ ਅੰਗਿ ਭਏ ਜਨ ਦੇਵਾ। ਗੁਰ ਕੈ ਅੰਗਿ ਕਾਰਿ ਤਰੀਜੈ। ਨਾਨਕ ਗੁਰ ਕਿਰਪਾ ਤੇ ਨਾਮੁ ਜਪੀਜੈ ॥੮੭॥ ਗੁਰ ਕਿਰਪਾ ਤੇ ਮਨੁ ਬਸਿ ਆਵੈ । ਗੁਰ ਕਿਰਪਾ ਤੇ ਭ੍ਰਮਤਾ ਠਹਰਾਵੈ । ਗੁਰ ਕ੍ਰਿਪਾ ਤੇ ਗਹਜ ਮਤਿ ਜਾਨੀ । ਗੁਰ ਕ੍ਰਿਪਾ ਤੇ ਭਇਆ ਸੁਨੁ ਧਿਆਨੀ । ਗੁਰ ਕਿਰਪਾ ਤੇ ਬਿਮਲ ਮਤਿ ਪਾਈ। ਗੁਰ ਕਿਰਪਾ ਤੇ ਭਈ ਸੀਤਲਾਈ । ਗੁਰ ਕਿਰਪਾ ਤੇ ਹਉਮੈ ਸਭ ਗਈ। ਨਾਨਕ ਗੁਰ ਕਿਰਪਾ ਤੇ ਮਤਿ ਊਤਮ ਭਈ ॥੮੮॥ ਗੁਰ ਕਿਰਪਾ ਤੇ ਸਾਧੂ ਨਾਮ ਪਰਿਆ । ਗੁਰ ਕਿਰਪਾ ਤੇ ਅਜਰੁ ਜਰਿਆ । ਗੁਰ ਕਿਰਪਾ ਤੇ ਅਨਹਦ ਸਮਾਇਆ । ਗੁਰ ਕਿਰਪਾ ਤੇ ਨਿਰਬਾਨੁ ਪਦ ਪਾਇਆ । ਗੁਰ ਕਿਰਪਾ ਤੇ ਸਮਦ੍ਰਿਸਟੀ ਹੋਇਆ । ਗੁਰ ਕਿਰਪਾ ਤੇ ਭਰਮੁ ਸਭੁ ਖੋਇਆ। ਗੁਰ ਕਿਰਪਾ ਤੇ ਮੇਰੀ ਤੇਰੀ ਸਭ ਗਈ। ਨਾਨਕ ਗੁਰ ਕਿਰਪਾ ਤੇ ਅਭੈ ਮਤਿ ਲਈ ॥੮੯॥ ਅਗਮ ਨਿਗਮ ਸਭ ਇਸ ਮਨ ਮਾਹਿ । ਗੁਰ ਕਿਰਪਾ ਤੇ ਕੀਮਤਿ ਪਾਹਿ । ਸੂਖਮ ਅਸਥੂਲ ਇਸੁ ਮਾਹਿ ਸਮਾਇਆ । ਗੁਰ ਕਿਰਪਾ ਤੇ ਨਾਮੁ ਦ੍ਰਿਸਟਾਇਆ । ਨਰਕ ਸੁਰਗ ਹੈ ਇਸ ਕੈ ਅੰਤਰਿ। ਕੋਈ ਜਨੁ ਖੋਜੈ ਗੁਰ ਕੈ ਮੰਤਰ । ਸੋਈ ਪਿੰਡੀ ਸੋਈ ਬ੍ਰਹਮੰਡੀ । ਜੋ ਕੁਛ

ਖੰਡੀ ਸੋਈ ਬ੍ਰਹਮੰਡੀ। ਸਭ ਕਿਛੁ ਕੀਆ ਇਸ ਹੀ ਮਾਹੀ। ਨਾਨਕ ਮੂੜ ਸੂਝ ਕਿਛੁ ਨਾਹੀ ॥੯੦॥

ਕਉਨ ਠਉਰ ਜਿਤੁ ਮਨੂਆ ਬਸੈ। ਅਹਿਨਿਸ ਕਵਲ ਮਾਹਿ ਬਗਸੈ। ਬਿਗਸਿ ਬਿਗਸਿ ਜਬ ਮਾਨੈ ਰਲੀਆ। ਬਿਗਸਿ ਰਹਿਆ ਭਵਰ ਜਿਉ ਕਲੀਆ। ਡਗ ਮਗ ਕਰੈ ਭਉਰ ਕੀ ਨਿਆਈ। ਉਸ ਕਰਨਹਾਰ ਪ੍ਰਭ ਕਲਾ ਬਨਾਈ। ਕਰਿ ਅਚਰਜ ਪਿੰਡ ਪਰਗਾਸਿਆ। ਨਾਨਕ ਤਾ ਮਹਿ ਮਨੂਆ ਬਾਸਿਆ ॥੯੧॥ ਇਸ ਮਨ ਕਉ ਸਭ ਰੰਗ ਬਨਾਇ। ਪ੍ਰਿਥਮੈ ਦੂਧੁ ਪੀਆ ਮਨਿ ਚਾਇ। ਚਾਰ ਮਾਸ ਦੂਧੁ ਮੁਖ ਪੀਆ। ਅਬ ਅੰਦੇਸੁ ਅਵਰ ਨਹੀ ਕਿਆ। ਜਬ ਮਾਗੈ ਤਬ ਦੂਧੋ ਹੀ ਮਾਗੈ। ਹੋਇ ਬਾਲ ਬ੍ਰਹਮ ਮਤਿ ਲਾਗੈ। ਤਬ ਸਮਦ੍ਰਿਸਟੀ ਤਬ ਹੋਇ ਇਆਨਾ। ਭਈ ਬੁਧਿ ਤਬ ਭਰਮ ਭੁਲਾਨਾ। ਚਾਰ ਮਾਸ ਰਹਿਆ ਬਿਸਮਾਦਿ। ਨਾਨਕ ਇਹੁ ਮਨੁ ਲਾਗਾ ਅਨ ਸੁਆਦਿ ॥੯੨॥ ਦੂਜੈ ਮਹਲਿ ਹਉ ਮੇਰਾ ਕਰੈ। ਅਹਿਨਿਸਿ ਹਉਮੈ ਖਪਿ ਖਪਿ ਮਰੈ। ਮੈ ਮਤਿਵੰਤੁ ਮੈ ਹੀ ਅਤਿ ਅਗਿਆਨੀ। ਮੈ ਬੇਤਾ ਮੈ ਹੀ ਅਤਿ ਧਿਆਨੀ। ਮੈ ਚਤਰੁ ਸਿਆਨਾ ਮੈ ਹੀ ਅਤਿ ਸੂਰਾ। ਪੂਰਨੁ ਸਰ ਨ ਕਬਹੂ ਊਰਾ। ਆਪਸ ਊਪਰ ਕਰਤ ਗੁਮਾਨਾ। ਨਾਨਕ ਦੂਜੈ ਮਹਲਿ ਇਤੁ ਕਰ ਮਿਲਾਨਾ ॥੯੩॥ ਤੀਜੈ ਮਹਲਿ ਕੁਟੰਬ ਸਿਉ ਰਾਤਾ। ਅਹਿਨਿਸਿ ਮਾਇਆ ਕਉ ਬਿਲਲਾਤਾ। ਮਾਇਆ ਕੇ ਸੰਗਿ ਰਹਤ ਬਿਸਾਰੀ। ਮਾਇਆ ਲਪਟਿ ਰਹਿਆ ਜੂਆਰੀ। ਸੁਤਿ ਬਨਤਾ ਕੈ ਮੋਹਿ ਲੁਭਾਇਆ। ਆਠ ਪਹਰ ਮਹਿ ਚਿਤ ਨ ਆਇਆ। ਕਰਤ ਉਪਾਉ ਕੁਟੰਬ ਕੇ ਕਾਰਨਿ। ਕਰਨ ਅਖੇਡ ਲਾਗਾ ਏਹੁ ਹਾਰਨਿ। ਤੀਜੈ ਮਹਲਿ ਅਨ ਖੇਡ ਭੁਲਾਇਆ। ਨਾਨਕ ਰਹਿਆ ਹਾਰਿ ਜਬ ਚਿਤ ਨ ਆਇਆ ॥੯੪॥ ਚਉਥੈ ਮਹਲਿ ਨਿਕਟਿ ਭਇਆ ਮਰਨਾ। ਕੰਪੈ ਦੇਹੁ ਰਹੁ ਹਾਰਿ ਕਰਨਾ। ਘਸਿ ਮਿਸ ਨੇਤ੍ਰ ਨ ਕਿਸੈ ਪਛਾਨੈ। ਬੋਲਤ ਖਾਮੁ ਸਰਮ ਨਹੀ ਆਨੈ। ਜਬ ਬੋਲੈ ਤਬ ਸੁਆਦ ਨ

ਕੋਈ। ਚਉਥੈ ਮਹਲਿ ਐਸੀ ਮਤਿ ਹੋਈ। ਸੁਤ ਬਨਿਤਾ ਸਭ ਕੋ ਸੰਗਾਵੈ। ਮੀਤ ਕੁਟੰਬ ਕੋਈ ਨਿਕਟਿ ਨ ਆਵੈ। ਕਹੁ ਨਾਨਕ ਜਬ ਮਨੁ ਬਿਰਧਾਨਾ। ਜਬ ਚਉਥੈ ਮਹਲਿ ਮਹਿ ਜਾਇ ਸਮਾਨਾ ॥੯੫॥ ਚਉਥੈ ਮਹਲਿ ਕੀ ਕਥਾ ਸੁਨਾਈ। ਹਿਤ ਚਿਤ ਲਾਇ ਸੁਨਹੁ ਜਨ ਬਾਈ। ਚਹੁ ਮਹਿਲਾ ਮਹਿ ਏਹੁ ਵਰਤਾਰਾ। ਕੋਟਿ ਮਧੇ ਕੋ ਇਸ ਤੇ ਨਿਆਰਾ। ਇਨ ਤੇ ਨਿਆਰਾ ਆਪਿ ਅਜੋਨੀ। ਸਭ ਉਸ ਮਾਹਿ ਜਿਉ ਦੋਊ ਪਾਨੀ। ਉਨ ਤੇ ਨਿਆਰਾ ਦੀਸੈ ਨ ਕੋਇ। ਸਭ ਰਚਨਾ ਉਨ ਹੀ ਮਹਿ ਹੋਇ। ਚਾਰਿ ਮਹਲਿ ਮਹਿ ਏਹੋ ਵਰਤੰਤੁ। ਨਾਨਕ ਬੁਝੈ ਕੋਈ ਅਨਭੈ ਸੰਤੁ ॥੯੬॥ ਬਾਰੀਆਂ ਚਲੀਆਂ ॥ ਚਹੁ ਬਾਰੀ ਕੀ ਕਥਾ ਸੁਨੀਜੈ। ਜਿਸੁ ਮਨਿ ਬਸੈ ਸੋਈ ਜਨੁ ਭੀਜੈ। ਕਉਨ ਕਉਨ ਬਾਰੀ ਕੇ ਨਾਉ ਕੇ ਨਾਉ। ਬਾਰੀ ਬਾਰੀ ਕੀ ਠਉਰ ਬਤਾਉ। ਚਹੁ ਬਾਰੀ ਕੇ ਤਖਤੇ ਮਾਰੈ। ਜਿਉ ਕਉ ਕ੍ਰਿਪਾ ਤਿਸਹਿ ਉਘਾਰੈ। ਚਹੁ ਬਾਰੀ ਮਹਿ ਹਰਿ ਜਸੁ ਗਾਇਆ। ਅਨਭੈ ਨਾਮੁ ਦਾਨੁ ਜਨ ਪਾਇਆ। ਚਾਰਿ ਮਹਲਿ ਬਾਰੀ ਸਭ ਜਾਨੀ। ਨਾਨਕ ਕੋਟ ਮੱਧਿ ਕੋਈ ਜਨੁ ਗਿਆਨੀ ॥੯੭॥ ਪ੍ਰਿਥਮੇ ਸੁਰਤਿ ਕੀ ਖੁਲੀ ਬਾਰੀ। ਕਰਿ ਕਿਰਪਾ ਗੁਰਿ ਸਹਜਿ ਉਘਾਰੀ। ਸੁਰਤਿ ਗਹੀ ਆਤਮਾ ਤਬ ਭੀਨਾ। ਸੁਰਤਿ ਗਹੀ ਜਬ ਮੰਦਰੁ ਚੀਨਾ। ਸੁਰਤਿ ਗਹੀ ਜਬ ਜਾਨਿਆ ਏਕੁ। ਸੁਰਤਿ ਗਹੀ ਜਬ ਸਤਿਗੁਰੁ ਜਾਨਾ। ਸੁਰਤਿ ਗਹੀ ਜਬ ਧਰਿਆ ਧਿਆਨਾ। ਬੂਝਤ ਨਰਕਿ ਸਭੈ ਬਿਧਿ ਪਾਈ। ਤਬ ਸੁਰਤਿ ਬਾਰੀ ਖੁਲ੍ਹਾਈ। ਸੁਰਤਿ ਬਾਰੀ ਕੇ ਤਖਤੇ ਖੋਲ੍ਹੇ। ਤਬ ਨਾਨਕ ਬਿਨਸੇ ਸਗਲੇ ਓਹਲੇ ॥੯੮॥ ਦੂਜੀ ਬਾਰੀ ਰਹਤ ਹੈ ਕੀਨੀ। ਹਰਿ ਪਦਿ ਰਤਾ ਕਰਿ ਮਤਿ ਹੀਨੀ। ਪਦਿ ਕਹਿਆ ਸੋਈ ਦ੍ਰਿੜਿ ਕੀਆ। ਮਨ ਤੇ ਤਿਆਗੀ ਛਿਹ ਮਤਿ ਬੀਆ। ਪਦਿ ਕਹਿਆ ਸੋਈ ਮਨਿ ਦ੍ਰਿੜਿਆ। ਜਬ ਰਹੈ ਅਡੋਲ ਨਹੀ ਕਬ ਖਿੜਿਆ। ਫਿਰਨ ਘਿਰਨ ਤੇ ਤਬ ਮਨੁ ਪਹਰਾਨਾ। ਨਾਨਕ ਰਹਤ ਕਾ ਕਪਟੁ ਖੁਲਾਨਾ ॥੯੯॥ ਤੀਜੀ ਬਾਰੀ ਦ੍ਰਿੜਤਾ ਜਾਨੀ। ਹਿਤੁ

ਚਿਤੁ ਲਾਇ ਦ੍ਰਿੜਹਿ ਜਨ ਗਿਆਨੀ । ਦ੍ਰਿੜਤਾ ਦ੍ਰਿੜੀ ਸੁਰਤਿ ਮਤਿ ਹੋਈ । ਦ੍ਰਿੜਤਾ ਕੇ ਐਸੇ ਗੁਨ ਭਾਈ । ਦ੍ਰਿੜਤਾ ਗਹੀ ਜਬ ਸਭ ਮਤ ਪਾਈ। ਦ੍ਰਿੜਤਾ ਤੇ ਨਾਮੁ ਦ੍ਰਿੜ ਪਾਏ । ਨਾਨਕ ਦ੍ਰਿੜਤਾ ਤੇ ਮਹਿਲ ਬੁਲਾਏ ॥੧੦੦॥ ਤਬ ਭਈ ਭਰਾਤਿ ਨਿਧਰਾ ਬਾਰੀ । ਨਿਰਾਧਾਰ ਜਬ ਮਾਰੀ ਤਾਰੀ। ਨਿਰਾਧਾਰ ਹੋਇ ਰਹੈ ਨਿਗਰਾ । ਨਿਰਾਧਾਰ ਕਾ ਤਾਕ ਉਤਾਰਾ । ਅਧਰ ਨਿਧਰ ਕੀ ਤਬ ਮਿਤ ਪਾਈ । ਜਬਨਿਧਰ ਬਾਰੀ ਜਨ ਖੋਲਾਈ । ਖੋਲ ਬਾਰੀ ਜਬ ਅੰਤਰਿ ਆਇਆ । ਤਉ ਨਾਨਕ ਆਧਾਰੁ ਹੋਇ ਨ ਬਰਾਇਆ ॥੧੦੧॥ ਜਬ ਤੋ ਚਾਰਿ ਬਾਰੀ ਜਨ ਡੀਠੀ । ਤਬਿ ਅਨਿ ਭੈ ਬਾਰੀ ਲਾਗੀ ਮੀਠੀ । ਚਹੁ ਬਾਰੀ ਕਾ ਮਰਮੁ ਜਬ ਪਾਇਆ। ਤਬ ਜਨ ਕਉ ਸਭ ਕਿਛੁ ਦ੍ਰਿਸਟੀ ਆਇਆ । ਜਬ ਜਾਇ ਹਰਿ ਜਨੁ ਮਹਿਲ ਸਮਾਨਾ । ਤਬ ਪ੍ਰੇਮ ਭਗਤਿ ਮਿਲਿਆ ਖਜਾਨਾ । ਮੁਕਤਿ ਬੈਕੁੰਠ ਕਾ ਮਿਲਿਆ ਸਿਰਿ ਪਾਉ। ਨਾਨਕ ਚਹੁ ਬਾਰੀ ਕਾ ਇਹੀ ਗੁਨਾਉ ॥੧੦੨॥੨ ਧਿਆਉ ਨਾੜੀ ਕਾ ਸੰਪੂਰਣ ਹੋਇਆ । ਸਤਿਗੁਰ ਪ੍ਰਸਾਦਿ ॥

ੴ ਸਤਿਗੁਰ ਪ੍ਰਸਾਦਿ ॥ ਆਗੈ ਪੰਚ ਤਤ ਕਾ ਪੂਛਣਾ ॥
ਸਪਤ ਦੀਪਾਂ ਕਾ ॥ ਸਪਤ ਸਮੁੰਦ । ਸਪਤ ਪਰਬਤ ॥
ਨਉ ਖੰਡ ਚਉਦਹ ਭਵਨ ਕਾ । ਅਠਾਹਰ ਭਾਰ ਕਾ ਦੇਹੀ ਕਾ ਵਰਤੰਤ ।

ਸਲੋਕ ॥ ਇਕੰਤਿ ਪੂਛਤਿ ਤੇਰਾ ਜਨੁ ਸੁਆਮੀ ਬ੍ਰਹਮ ਗਿਆਨ ਕੋ ਲਖਣਿ ਦੇਹੁ । ਖੰਡ ਬ੍ਰਹਮੰਡ ਕੇ ਉਤਪੰਨ ਕੀ ਕਥਾ ਸੁਨਾਵਹੁ ਮੋਕਉ ਏਹੁ। ਨਾ ਕਿਛੁ ਕਰਿ ਬੇਖਾਇਆ ਹਰਖ ਸੋਗ ਕਾ ਬਾਂਧਿਆ ਦੇਹੁ । ਕਰਿ ਮਿਹਨਤਿ ਕਲਬੂਤ ਸਵਾਰਿਆ ਮਸਤਕਿ ਕਰਿ ਧਰਿਆ ਕਰਨੇਹੁ । ਨਾਨਕ ਜਿਨ ਕਿਛ ਰਚਨ ਰਚਾਇਆ ਬਹੁ ਰੰਗੀ ਮੇ ਪ੍ਰੀਤਮ ਏਹੁ ॥੧॥ ਪ੍ਰਿਥਮੈ ਆਪ ਕਾ ਕੀਆ ਭੇਜ । ਬਾਇ ਰਮਿਆ ਮੱਧੇ ਬੰਧੇਜ । ਅਕਾਸੁ

ਕਲਾ ਕਰਿ ਧਰਿਆ ਭਾਈ। ਜਬ ਪੰਚ ਤਤ ਕੀ ਕਲਾ ਬਨਾਈ। ਐਸਾ ਬ੍ਰਹਮ ਬੀਚਾਰੈ ਕੋਇ। ਜਾਕੈ ਅੰਤਰਿ ਭਰਮੁ ਨ ਹੋਇ। ਬ੍ਰਹਮ ਬ੍ਰਹਮ ਜਬ ਸਭ ਮਹਿ ਜਾਨਿਆ। ਜਿਨਿ ਪੰਚ ਤਤ ਕਾ ਮਰਮੁ ਪਛਾਨਿਆ। ਕਹੁ ਨਾਨਕ ਏਹੁ ਬ੍ਰਹਮ ਵੀਚਾਰਿ। ਜਿਸ ਮਨੁ ਵਸੈ ਸੋਈ ਜਨੁ ਸਾਰ ॥੨॥ ਪ੍ਰਿਥਮੈ ਆਪਿ ਤਿਖਾ ਕਰਿ ਤੇਜ। ਤ੍ਰਿਤੀਆ ਕੀਆ ਬਾਇ ਬੰਧੇਜ। ਅਕਾਸ ਚਤੁਰਥ ਤਤ ਬਨਾਇਆ। ਤਤ ਤਤ ਕਾ ਅਸਾਨ ਬਤਾਇਆ। ਆਪ ਤੇਜ ਪ੍ਰਿਥਮੈ ਬਾਇ ਆਕਾਸ। ਪੰਚ ਤਤ ਜਾ ਕੀਆ ਪ੍ਰਗਾਸ। ਪੰਚ ਤਤ ਮਨੁ ਕੇ ਮਥਿ ਕਹੇ। ਨਾਨਕ ਹੁਕਮੀ ਚਲਹਿ ਹੁਕਮੀ ਬਹਿ ਰਹੈ ॥੩॥ ਅਵਗਤ ਤੇ ਉਤਪੰਨਿਆ ਆਕਾਸੁ। ਆਕਾਸ ਤੇ ਉਤਪੰਨਿ ਅੰਬਾਇ ਪ੍ਰਗਾਸ। ਬਾਇ ਤੇ ਉਤਪੰਨਿ ਅੰਤੇਜੁ। ਤੇਜ ਤੇ ਉਤਪੰਨਿ ਅੰਤੁਅੰ ਪ੍ਰਗਟੇਜੁ। ਚਹੁ ਤਤ ਕੀ ਉਤਪੰਨ ਕਹੀ। ਨਾਨਕ ਪ੍ਰਾਨ ਪਿੰਡ ਜਬ ਹੋਇਆ ਸਹੀ ॥੪॥ ਪੰਚਿ ਤਤ ਕੇ ਵਰਨ ਕੋਈ ਕਹੈ। ਉਵਾ ਕੈ ਚਰਨ ਨਾਨਕ ਜਨ ਗਹੈ। ਅਪੁ ਕਾ ਵਰਨ ਕਹੈ ਕੋ ਕੈਸਾ। ਜੋ ਚੀਨੈ ਸੋ ਉਸ ਹੀ ਜੈਸਾ। ਉਵਾ ਕਾ ਬਰਨ ਕਉਨ ਬਿਧਿ ਜਾਪੈ। ਅਕਾਸ ਕਾ ਵਰਨ ਕਿਤ ਪਛਾਪੈ। ਪੰਚ ਤਤ ਕੇ ਮਰਨ ਬਤਾਵੈ। ਨਾਨਕ ਉਵਾ ਕੇ ਚਰਨਿ ਤਿਆਵੈ ॥੫॥ ਕੋਈ ਇਤ ਤਾਕੇ ਬਾਣੀ ਬਤਾਵੈ। ਕਉਨ ਬਾਣੀ ਤੇ ਕਉਣ ਪ੍ਰਗਟਾਵੈ। ਉਅੰ ਬਾਲੀ ਤੇ ਹੋਵੈ ਤੇਜ। ਤੇਜ ਬਾਲੀ ਤੇ ਹੂਆ ਅਕਾਸ। ਬਾਇ ਬਾਲੀ ਤੇ ਅਬਗਤਿ ਪ੍ਰਗਾਸ। ਪਿੰਡ ਬ੍ਰਹਮੰਡ ਕਾ ਕੀਆ ਬੀਚਾਰੁ। ਨਾਨਕ ਤਿਸੁ ਜਨ ਕਉ ਨਮਸਕਾਰੁ ॥੬॥ ਪੰਚ ਤਤ ਕੇ ਰੰਗ ਜਬ ਤਾਪੇ। ਪਿੰਗੁਲਾ ਪ੍ਰਿਥਮੀ ਸੇਤਾ ਆਪੇ। ਰਤਾ ਤੇਜੁ ਨੀਲੀ ਹੈ ਬਾਇ। ਕਾਲਾ ਅਕਾਸ ਕਲ ਰਹਾਇ। ਪੰਚ ਤਤ ਕੇ ਰੰਗ ਬਤਾਏ। ਨਾਨਕ ਹਰਿ ਪ੍ਰਭ ਆਪ ਜਨਾਏ। ਪੰਚ ਤਤ ਕੇ ਸੁਆਦ ਹਰਿ ਕੈਸੇ। ਜਿਨਿ ਚਾਖੇ ਤਿਨਿ ਵਰਨੇ ਐਸੇ। ਮੀਠਾ ਪ੍ਰਿਥਮੀ ਮੂਲਹ ਆਪਿ। ਤੀਖਾ ਤੇਜੁ ਮਹਾ ਅਚਾਖੁ। ਮੀਠੀ ਬਾਇ ਕੜੂਆ ਅਕਾਸੁ। ਪੰਚ ਤਤ ਕਾ ਕੀਆ

ਪ੍ਰਗਾਸੁ। ਅਪਨੇ ਅਪਨੇ ਸੁਆਦ ਬਤਾਏ। ਨਾਨਕ ਗੁਰ ਕਿਰਪਾ ਤੇ ਬੀਚਾਰ ਸੁਨਾਏ ॥੮॥

ਪੰਚ ਤਤ ਕੇ ਘਰ ਕੋਈ ਕਹੈ। ਆਤਮ ਚੀਨਿ ਪਰਮਾਤਮ ਲਹੈ। ਪ੍ਰਿਥਮੀ ਕਾ ਘਰ ਕਲੇਜਾ ਕੀਆ। ਅਪਕਾ ਘਰੁ ਫੀਫ ਸੁ ਦੀਆ। ਤੇਜ ਕਾ ਘਰੁ ਕੀਆ ਹੈ ਤਿਲੀ। ਬਾਇ ਨਾਭ ਮਹਿ ਸਹਜਿ ਮਿਲੀ। ਆਕਾਸ ਕਾ ਘਰ ਕੀਆ ਮੀਤਾ। ਨਾਨਕ ਪੰਚ ਤਤ ਕਾ ਮਰਮੁ ਸਭੁ ਲੀਤਾ ॥੯॥ ਪੰਚ ਤਤ ਕੇ ਦੁਆਰ ਕਹੀਜੈ। ਜਬ ਮੈਗਲੁ ਮਨੂਆ ਸਹਜ ਪਤੀਜੈ। ਪ੍ਰਿਥਮੈ ਦੁਆਰ ਕੀਆ ਮੁਖੁ ਮੀਤਾ। ਅਪਕਾ ਦੁਆਰਾ ਲੰਬ ਕਾ ਕੀਤਾ। ਤੇਜ ਕਾ ਦੁਆਰੁ ਕੀਆ ਹੈ ਛਛੂ। ਬਾਇ ਕਾ ਦੁਆਰ ਨਾਸਕਾ ਰਸੂ। ਆਕਾਸੁ ਕਾ ਦੁਆਰ ਸ੍ਰਵਣ ਹਰਿ ਰਾਖੇ। ਨਾਨਕ ਗੁਰ ਕਿਰਪਾ ਤੇ ਲਾਖੇ ॥੧੦॥ ਪੰਚ ਤਤ ਕੇ ਤਤ ਅਬ ਆਏ। ਕਰਿ ਕਿਰਪਾ ਸਤਿਗੁਰੂ ਜਨਾਏ। ਪ੍ਰਿਥਮੈ ਤਤੁ ਧਰਿਆ ਹੈ ਪਿੰਡ। ਅਪ ਕਾ ਤਤ ਕੀਆ ਜਬ ਬਿੰਦੁ। ਤੇਜ ਕਾ ਤਤੁ ਅਗਨਿ ਹੈ ਕਰੀ। ਬਾਇ ਕਾ ਤਤੁ ਪ੍ਰਾਨ ਦੇਹ ਧਰੀ। ਅਕਾਸ ਕਾ ਤਤੁ ਲੋਹੂ ਹੈ ਕੀਨਾ। ਨਾਨਕ ਤਤੁ ਚੀਨ ਤਤੁ ਜਬ ਲੀਨਾ ॥੧੧॥ ਪੰਚ ਤਤ ਕੇ ਦੇਉ ਕਹੈ ਜੇ ਕੋਈ। ਉਆ ਕਾ ਨਾਉ ਬਤਾਵੈ ਤਿਸਕੀ ਗਤਿ ਹੋਈ। ਪ੍ਰਿਥਮੇ ਕਾ ਦੇਵਤਾ ਬ੍ਰਹਮ ਖਿਮਾ ਰੂਪੀ। ਅਕਾਸ ਕਾ ਦੇਵਤਾ ਚੰਦ੍ਰਮਾ ਸਤਿ ਰੂਪੀ। ਤੇਜ ਕਾ ਦੇਵਤਾ ਸੂਰਜ ਤਪ ਰੂਪ। ਬਾਇ ਕਾ ਦੇਵਤਾ ਮਹਾ ਦੇਉ ਦਾਸ ਬਾਇ ਰੂਪੀ। ਅਪ ਕਾ ਦੇਵਤਾ ਨਿਰੰਜਨ ਅਤੀਤ ਰੂਪੀ। ਏਤੇ ਤਤ ਕੀ ਏਤੀ ਜਾਨੀ। ਨਾਨਕ ਗੁਰਮੁਖਿ ਮਥਿ ਸਹਜਿ ਬਖਾਨੀ ॥੧੨॥ ਪੰਚਿ ਤਤ ਕੇ ਪੰਚਿ ਸਗਨ ਰਾਖੇ। ਗੁਰ ਕਿਰਪਾ ਤੇ ਕਿਨੈ ਵਿਰਲੈ ਲਾਖੇ। ਜਾਕਉ ਅਗਮੁ ਆਪੁ ਜਨਾਇਆ। ਅਗਮੁ ਨਿਗਮ ਸਭੁ ਜਨਹਿ ਦਿਖਾਇਆ ॥੧੩॥ ਅਸਤੀ ਮਾਸੁ ਚਰਮ ਹੈ ਨਾਰੀ। ਲਖ ਚਉਰਾਸੀ ਹੈ ਉਵਾ ਕੀ ਵਾਰੀ। ਸਗਲ ਪ੍ਰਿਥਮੀ ਪੰਚਿ ਤਤੁ ਤੇ ਕੀਨੀ। ਬ੍ਰਹਮ ਗਿਆਨੀ ਧਿਆਨੁ ਧਰਿ ਦੀਨੀ। ਸਵਾ ਘੜੀ ਰਕਤੁ ਜਬ ਧਰੀ।

ਨਉ ਸੈ ਨਾੜਿ ਕੀ ਪੁਤਲੀ ਕਰੀ। ਸਪਤ ਦੀਪ ਨਉ ਖੰਡ ਵਿਚਿ ਧਾਰੈ। ਨਾਨਕ ਵਿਰਲੈ ਕਿਨੈ ਵੀਚਾਰੈ ॥੧੪॥ ਅਪੁ ਕੇ ਗੁਣ ਕਹਹੁ ਹੇ ਸੁਆਮੀ। ਪੰਚਿ ਗੁਨਾ ਤੇ ਨਿਆਰਾ ਹੈ ਸ੍ਰੀ ਗਾਮੀ। ਨਾਮੁ ਦਾਨੁ ਇਸਨਾਨੁ ਨ ਤਜੈ। ਇਤ ਸਰੰਜਾਮਿ ਗੋਬਿੰਦ ਕਉ ਭਜੈ। ਬ੍ਰਹਮ ਗਿਆਨੁ ਭਖੈ ਦਿਨ ਰਾਤੀ। ਆਪੇ ਹੀ ਅਪੁਨੀ ਜੁਗਤਿ ਪਛਾਤੀ। ਆਪੇ ਹੀ ਅਪਨੇ ਕਰਮ ਸੁਨਾਇ। ਨਾਨਕ ਆਪੇ ਗੁਣ ਵੀਚਾਰਿ ਦਿਖਾਇ ॥੧੫॥ ਤੇਜ ਕੇ ਗੁਣ ਪੰਚ ਮਹਿ ਭਾਈ। ਖੁਧਿਆ ਨਿੰਦ੍ਰਤਿ ਤੇ ਅਸਥਾਈ। ਆਲਸ ਕ੍ਰੋਧ ਆਇ ਬਸਹਿ ਸਰੀਰਾ। ਤੇਜ ਕੇ ਗੁਨ ਹੈ ਪੰਚਿ ਸਬੀਰਾ। ਤੇਜ ਸਬੀਰਾ ਕੀ ਆਪ ਚਰੰਗ। ਪੰਚ ਕ੍ਰੋਧ ਬਸਹਿ ਇਸੁ ਸੰਗਿ। ਬ੍ਰਹਮ ਗਿਆਨ ਤੇ ਪੰਚਿ ਗੁਨ ਸਾਧੇ। ਨਾਨਕ ਪੂਰੈ ਗੁਰੂ ਅਰਾਧੈ ॥੧੬॥ ਬਾਇ ਕੇ ਗੁਣ ਕਥੰਤ ਦੇਤਾ। ਕਉਨ ਜੁਗਤਿ ਪਾਈਅਹਿ ਓਇ ਭੇਹਾ ॥੧੭॥ ਲਵਨ ਸਮੁੰਦਿ ਜਬ ਇਹੁ ਮਨੁ ਜਾਈ। ਹੋਇ ਲੀਨ ਲੇ ਅਨਹਦ ਲਾਈ ॥੧੮॥ ਲਿਵ ਲਾਗੀ ਲੰਬਕ ਸਭ ਬੂਝੀ। ਲਜਣਿ ਸਮੁੰਦਿ ਜਾਇ ਲੀਲਾ ਸੂਝੀ ॥੧੯॥ ਲਾਲੁ ਲੀਆ ਲੇ ਲਾਲੀ ਜਾਨੀ। ਰਾੜਿ ਮਿਟੀ ਅਨਗਤਿ ਹੈਰਾਨੀ ॥੨੦॥ ਅਨਗਤ ਕੀ ਗਤਿ ਹਰਿ ਜਨ ਪਾਈ। ਨਾਨਕ ਇਸ ਗੜ ਮਹਿ ਬਿਅੰਤ ਸਮਾਈ ॥੨੧॥ ਇਖ ਸਮੁੰਦ ਮਨ ਕਉ ਲੇ ਦੀਆ। ਬਿਖ ਸਮੁੰਦ ਇਸ ਗੜ ਮਹਿ ਕੀਆ ॥੨੨॥ ਅੰਮ੍ਰਿਤ ਰਸੁ ਦੀਆ ਹੈ ਜਾ ਕਉ। ਇਖੁ ਨਾਮੁ ਰਖਿਆ ਹੈ ਤਾ ਕਉ ॥੨੩॥ ਭਇਆ ਅਸਾਨੁ ਅਉਖੁ ਸਭ ਖੋਆ। ਆਖਿ ਵੇਖਿ ਕਾ ਮਹਾ ਰਸੁ ਹੋਆ ॥੨੪॥ ਕਹੁ ਨਾਨਕ ਪ੍ਰਭ ਬੇਪਰਵਾਹੁ। ਇਸ ਤਨ ਕਾ ਏਕ ਪਾਤਸਾਹੁ ॥੨੫॥ ਸੂਰਾ ਸਮੁੰਦੁ ਕੀਆ ਮਨ ਮਾਹਿ। ਅਗਮ ਸੁਰਤਿ ਗਹੀ ਉਹ ਰਾਹਿ। ਅਗਮ ਨਿਗਮ ਸਭ ਮਨ ਮਹਿ ਰਾਖੀ। ਗੁਰ ਕਿਰਪਾ ਤੇ ਜਾਨੀ ਸਾਖੀ ॥੨੬॥ ਸੁਰਤਿ ਸਬਦੁ ਵਿਚਿ ਨਿਰਮਲ ਹੰਸੁ। ਊਹਾ ਜਾਇ ਪ੍ਰਗਟੀ ਨਿਰਮਲ ਅੰਸੁ। ਸੁਰਤਿ ਸਬਦੁ ਸਭ ਤਿਸੁ ਸਰ ਮਾਹਿ। ਇਹੁ ਘਟੁ ਚੀਨਾ ਸਭ ਘਟ ਹੀ ਮਾਹਿ। ਸੂਰਾ ਸਬਦੁ ਦੇਖਿ

ਮਨੁ ਭੀਨਾ । ਨਾਨਕ ਇਹੁ ਘਟੁ ਸੋਧ ਪਤੀਨਾ ॥੨੭॥ ਸਰਪ ਘਿਰਤੁ ਸਮੁੰਦ ਚਤੁਰਥੁ ਕੀਆ । ਪ੍ਰਾਨ ਪੁਰਸੁ ਕੀਰਤਨ ਮਹਿ ਦੀਆ । ਸਰਪ ਮਹਿ ਆਵੈ ਸਰਪ ਮਹਿ ਜਾਇ । ਇਹ ਮਨ ਸਰਪਹਿ ਰਹੈ ਸਮਾਇ । ਸਰਪੁ ਨਿਕਸੈ ਤਬ ਦੀਪਕ ਬੁਝੈ । ਤਬ ਇਸੁ ਤਨ ਕਉ ਕਿਛੂ ਨ ਸੂਝੈ । ਸਰਪ ਸਬਦਿ ਸਰਪ ਜਾਇ ਰਹਤਾ । ਤਬ ਤੇ ਰਹਿਆ ਬਕਤਾ ਕਹਤਾ । ਕਹੁ ਨਾਨਕ ਏਹੁ ਅਗਮੁ ਬੀਚਾਰੁ । ਸਰਪ ਘਿਰਤੁ ਸਮੁੰਦ੍ਰ ਕਾ ਉਰਵਾਰੁ ਨ ਪਾਰੁ ॥੨੮॥ ਦਸ ਸਮੁੰਦ ਕੀਆ ਹੈ ਅੰਤਰਿ । ਅੰਮ੍ਰਿਤੁ ਸੁਆਦੁ ਕੀਆ ਗੁਰ ਮੰਤਰਿ । ਬਿਨ ਗੁਰ ਸੰਤ ਨ ਓਵਾ ਕਾ ਸੁਆਦ ਆਵੈ । ਗੁਰ ਕਿਰਪਾ ਤੇ ਪ੍ਰਗਟਿ ਦਿਖਾਵੈ । ਦੂਧ ਕਉ ਤਪ ਲੇ ਦਹੀ ਜਮਾਵੈ । ਸੁਰਤ ਸਬਦਿ ਕਾ ਜਾਮਨ ਪਾਵੈ । ਗਿਆਨ ਮਧਾਨਾ ਅਹਿਨਿਸ ਕਥੈ । ਦੂਧ ਸਮੁੰਦ ਕਉ ਸਹਜੀ ਮਥੇ। ਰੋਲ ਨਿਰੋਲ ਤਤੁ ਮਥ ਲੀਆ । ਨਾਨਕ ਇਸ ਮਨ ਮਹਿ ਏਹੁ ਸਾਗਰ ਕੀਆ ॥੨੯॥ ਖੀਰ ਸਮੁੰਦ ਕੀਆ ਇਆ ਮਾਹਿ । ਮਨ ਕੀਆ ਬਸੇਰਾ ਸਹਜੀ ਤਾ ਮਹਿ ਸਹਜਿ ਛਾਵਨੀ ਛਾਈ। ਖੀਰ ਸਮੁੰਦਿ ਖਰੀ ਮਿਤ ਪਾਈ । ਖੋਟਾ ਖਰਾ ਖਰਾ ਜਬ ਭਇਆ । ਖੀਰ ਸਮੁੰਦ ਕਾ ਮਾਰਗ ਲਹਿਆ। ਸਭ ਤਨ ਮਾਰ ਖਾਕੁ ਹੋਇ ਰਹੈ । ਤਉ ਨਾਨਕ ਖੀਰ ਸਮੁੰਦ ਕਉ ਲਹੈ ॥੩੦॥ ਜਲ ਸਮੁੰਦ ਮਹਿ ਸੀਤਲ ਰਹੈ । ਅੰਨ ਜਲ ਕਛੁ ਨਿਮਖ ਗਹੈ । ਸਦਾ ਸੀਤਲੁ ਜਲ ਮਾਹਿ ਸਮਾਨਾ। ਜਲ ਤੇ ਨਿਕਸ ਜਲ ਕੀਆ ਪਿਆਣਾ । ਸੀਤਲ ਸਾਂਤਿ ਆਈ ਜਲ ਸਾਗਰਿ। ਤਬ ਮਨ ਜਾਇ ਮਿਲਿਆ ਬੈਰਾਗਰਿ । ਅਗਮ ਤੇ ਅਗਮੁ ਅਗਮ ਕਉ ਧਾਇਆ । ਜਬ ਇਹੁ ਮਨੁ ਸੀਤਲ ਸਮੁੰਦ ਮਾਹਿ ਨਾਇਆ । ਸਪਤਿ ਸਮੁੰਦ ਕੀਏ ਜੀਅ ਮਾਹੀ । ਨਾਨਕ ਸਭਿ ਕਿਛੁ ਅੰਤਰ ਆਹੀ ॥੩੧॥ ਸਪਤ ਸਮੁੰਦ ਕੀ ਸਭ ਮਿਤ ਕਾਢੀ । ਤਨ ਚੀਨਿ ਸੁਰਤਿ ਤਨ ਬਾਢੀ। ਰੋਮ ਰੋਮ ਕਰ ਸਭੁ ਤਨ ਸੋਧਿਆ । ਇਹੁ ਮਨੁ ਪੂਰੇ ਗੁਰ ਪਰਬੋਧਿਆ। ਪੂਰੇ ਗੁਰ ਬਿਨ ਸੁਧ ਨ ਹੋਈ । ਸਾਢੇ ਤ੍ਰੈ ਕਰ ਦੇਹ ਬੁਲਾਈ। ਮਥ ਮਥ

ਦੇਹ ਚੀਨ ਇਹ ਕੀਨੀ। ਨਾਨਕ ਗੁਰ ਕਿਰਪਾ ਤੇ ਇਹ ਬਿਧ ਨੀਨੀ ॥੩੨॥ ਆਗੇ ਦੀਪ ਚਲੈ ਹੈ ਭਾਈ। ਜੋ ਚੀਨੈ ਤਿਨ ਇਹ ਮਤਿਪਾਈ। ਜੰਬੂ ਦੀਪ ਜਬਿ ਮਨੁ ਠਹਿਰਾਇ। ਜੰਪੈ ਲਹਰ ਤਬਿ ਜੋਗੁ ਕਮਾਇ। ਦੀਪ ਦੀਪ ਕੀ ਸਭ ਮਿਤ ਆਵੈ। ਜੰਪੈ ਲਹਰਿ ਤੋਜ ਮਿਟਿ ਜਾਵੈ। ਜੋ ਜਾਨੈ ਇਹ ਸੁਰਤਿ ਨਿਰਾਰੀ। ਸੋਈ ਸੂਰੁ ਜਿਸ ਖੂਲੈ ਤਾਰੀ। ਜੰਬੂ ਦੀਪ ਗਾਇਆ ਜਬ ਮਨੁਆ। ਪੰਚਿ ਜੀਤਿ ਗਏ ਸਭ ਅਨੂਆ। ਆਨ ਤਿਆਗਿ ਗਏ ਲਪਟਾਨਾ। ਨਾਨਕ ਇਹੁ ਮਨੁ ਜੰਬੂ ਦੀਪਿ ਸਮਾਨਾ ॥੩੩॥ ਪਲਥ ਦੀਪ ਪਲਕੈ ਮਨੁ ਜਾਇ। ਤਜੈ ਪਰਾਈ ਸਹਜਿ ਸੁਭਾਇ। ਸਹਜਿ ਸੁਭਾਇ ਨਿੰਦ ਸਭੁ ਤਜੈ। ਪਲਕ ਪਲਕ ਹਰਿ ਸਹਜਿ ਭਜੈ। ਸਹਜਿ ਸਹਿਜ ਹਰਿ ਕੈ ਗੁਣ ਗਾਵੈ। ਪਲਥ ਦੀਪ ਮਨੁ ਜਾਇ ਸਮਾਵੈ। ਪਲਕਿ ਪਲਕਿ ਮਨੁ ਹਰਿ ਸਿਉ ਜੋਰੈ। ਗਿਆਨ ਡੰਡ ਸਭਿ ਭਾਂਡੇ ਫੋਰੈ। ਪਾਇਕਿ ਜਾਰੈ ਦੁਰਮਤਿ ਛਾਨਿ। ਇਹੁ ਘਰਿ ਜਾਰਿਆ ਤਬ ਜਨੁ ਤਤੀਆਨਿ। ਭਇਆ ਨਿਰਾਰਾ ਜਬ ਛਪਰੀ ਜਾਰੀ। ਨਾਨਕ ਪਲਥ ਦੀਪ ਮਨਿ ਤਾਰੀ ॥੩੪॥ ਸਲ ਮਿਲ ਦੀਪ ਸੋਲ ਮਨੁ ਕਰੈ। ਰਹੈ ਉਦਾਸ ਮਨੁ ਮਹਲਿ ਨ ਧਰੈ। ਕਬਿ ਉਤਰਿ ਕਬਿ ਪਛਮ ਧਾਵੈ। ਸਲ ਮਿਲਿ ਦੀਪਿ ਮਨ ਜਾਇ ਸਮਾਵੈ। ਅਨੇਕ ਧਿਆਨ ਕਰੈ ਮਨ ਮਾਹੀ। ਤਬ ਮਨੁ ਸਲ ਮਿਲ ਜਾਇ ਸਮਾਈ। ਖੰਡ ਬ੍ਰਹਿਮੰਡ ਦੀਪ ਸਭਿ ਭਰਮੈ। ਆਵਤ ਜਾਨਤਿ ਕਿਤਹੂ ਬਲ ਮੈ। ਐਸਾ ਦੀਪ ਕੀਆ ਮਨ ਮਾਹਿ। ਜਿਤੁ ਮਨੁ ਜਾਹਿ ਅਹਿਨਸਿ ਭਰਮਾਹਿ। ਇਤੁ ਸੈ ਬਿਗੂਤਾ ਨਹ ਕਿਟੈ ਠਹਰਾਵੈ। ਨਾਨਕ ਤਬ ਮਨ ਸਲਮਿਲ ਜਾਇ ਸਮਾਵੈ ॥੩੫॥ ਕੁਸੁ ਦੀਪਿ ਜਬ ਇਹੁ ਮਨੁ ਜਾਇ। ਏਕ ਪ੍ਰਧਾਨ ਪੰਚਿ ਕੁਹਿ ਖਾਇ। ਏਕੁ ਅਮਰੁ ਫਿਰਾਵੈ ਨਗਰੀ। ਪਿਛਲੀ ਤਿਆਗੈ ਰਾਚੈ ਅਗਰੀ। ਆਗਲ ਡੋਬੋ ਪਾਛਲ ਤਰੈ। ਜਬ ਮਨ ਕੁਸੁ ਦੀਪ ਮਹਿ ਬਰੈ। ਇਹੁ ਮਨੁ ਆਇਆ ਪਦਵੀ ਨੀਚੀ। ਕੁਸੁ ਜਾਇ ਦ੍ਰਿਸਟਿ ਨ ਊਚੀ। ਊਚ ਨੀਚ ਤੇ ਰਹੇ ਨਿਆਰਾ। ਤਬ

ਕੂਸੂ ਦੀਪ ਜਾਇ ਕੀਆ ਪਸਾਰਾ । ਕੂਸੂ ਦੀਪ ਮਨੁ ਸਹਜਿ ਸਮਾਵੈ ਤਉ ਨਾਨਕ ਅਗਮ ਨਿਗਮ ਕਉ ਪਾਵੈ ॥੩੬॥

ਕੁਰੰਚ ਦੀਪ ਜਬ ਮਨੂਆ ਬਹੈ । ਰੰਚਕ ਹਰਿ ਜਸੁ ਅੰਤਰ ਗਹੈ ਰੰਚਕ ਭਾਉ ਪ੍ਰੀਤ ਕਰਿ ਧਾਵੈ । ਕੋਟ੍ਰ ਜੋਜਨ ਜਮ ਨਿਕਟ ਨ ਆਵੈ ਚਉਰਾਸੀ ਕਾ ਮਾਰਗ ਤੋਰੈ । ਜੇ ਰੰਚਕ ਪ੍ਰੀਤਿ ਨਾਮ ਸਿਉ ਜੋਰੈ । ਨਰਕ ਸੁਰਗ ਤੇ ਤਬ ਮਨੁ ਬਚੈ । ਜੇ ਰੰਚਕ ਪ੍ਰੀਤਿ ਨਾਮ ਸਿਉ ਰਚੈ । ਗਾਈ ਰੰਚਕ ਜਬਿ ਮਨਿ ਆਵੈ । ਤਬ ਇਸ ਮਨ ਕਉ ਦੁਖੁ ਨ ਸੰਤਾਵੈ । ਅਹਿਨਿਸ ਪਕੜੈ ਏਕੁ ਅਧਾਰ । ਨਾਨਕ ਤਬ ਕੁਰੰਚ ਦੀਪ ਕੀ ਪਕੜ ਲਿਆਰ ॥੩੭॥ ਸੰਕ ਦੀਪ ਕਉ ਜਬਿ ਮਨ ਜਾਨੈ । ਸਭ ਮਹਿ ਏਕੋ ਸਚ ਪਛਾਨੈ । ਏਕਸ ਨ ਧਾਵਤ ਸਭਿ ਏਕਾ । ਸੰਕ ਦੀਪ ਨਹੀ ਕਰੈ ਬਿਬੇਕਾ । ਏਕ ਪਾਉਣ ਏਕ ਹੀ ਮਾਟੀ । ਸਭਿ ਪੁਤਰੀ ਏਕਸ ਤਨਿ ਥਾਟੀ। ਥਾਟਨ ਹਾਰਾ ਏਕੋ ਸਾਈ । ਏਕ ਹੀ ਰੀਤ ਏਕ ਤੇ ਆਈ । ਸਭ ਮਹਿ ਏਕੋ ਏਕੁ ਪਛਾਨੈ । ਜਬ ਇਹੁ ਮਨੁ ਸੰਕ ਦੀਪ ਮਹਿ ਆਨੈ । ਸੰਕ ਦੀਪ ਜਾਇ ਸਕਤਿ ਗਵਾਈ । ਨਾਨਕ ਕਿਆ ਕਥੀਐ ਕਿਛ ਕੀਮ ਨ ਪਾਈ ॥੩੮॥ ਪੁਹਕਰਿ ਦੀਪ ਪੁਹ ਮਨੁ ਬੂਝੈ । ਡਾਲ ਪਤ੍ਰ ਫਲ ਅੰਤਰ ਸੂਝੈ। ਤਰਵਰ ਨਿਰਖਤ ਇਹੁ ਮਨੁ ਮਗਨਾਨਾ । ਮੂਲ ਫੂਲ ਫਲੂ ਅੰਤਰਿ ਜਾਨਾ। ਫਲ ਚਾਖਤ ਮਨੁ ਰਹਿਆ ਅਘਾਇ । ਤਬ ਪੁਰਖ ਦੀਪ ਕੀ ਸੋਝੀ ਪਾਇ। ਮਨ ਪੁਹਕਰ ਮਹਿ ਰਹਿਆ ਸਮਾਇ । ਨਾਨਕ ਤਾਕੈ ਬਲਿ ਬਲਿ ਜਾਇ ॥੩੯॥ ਸਪਤ ਦੀਪ ਮਨ ਮਾਹਿ ਜਨਾਏ । ਬਿਅੰਤ ਧਨੀ ਮਿਤਿ ਨਿਮਖ ਨ ਪਾਏ । ਸਪਤ ਦੀਪ ਸਭ ਮਨ ਮਹਿ ਬਾਂਧੇ । ਗੁਰ ਪ੍ਰਸਾਦ ਕਿਨੈ ਵਿਰਲੈ ਲਾਧੇ । ਤਿਨ ਲਾਧੇ ਜਿਸ ਕਿਰਪਾ ਭਈ । ਸਪਤ ਦੀਪ ਕੀ ਤਬ ਮਿਤਿ ਪਈ । ਸਭ ਮਿਤਿ ਜਾਨੀ ਸਤਿਗੁਰ ਜਨਾਈ । ਨਾਨਕ ਅਗਮ ਪਿੰਡੂ ਕੀ ਤਬਿ ਮਿਤਿ ਪਾਈ ॥੪੦॥ ਦੀਪ ਦੀਪ ਕੀ ਸਭ ਸਭ ਮਿਤਿ ਜਾਨੀ। ਤਬ ਮਨ ਮਹਿ ਉਪਜਿ ਰਹੀ ਹੈਰਾਨੀ । ਹੋਇ ਹੈਰਾਨੁ ਰਹਿਆ ਘਟ

ਦੇਖਿਆ । ਅਗਮੁ ਪ੍ਰਗਾਸੀ । ਤਾ ਕਉ ਮਿਲਿਆ ਗੁਰ ਅਬਿਨਾਸੀ । ਗੁਰ ਮਿਲੇ ਕਾ ਇਹੀ ਪ੍ਰਤਾਪੁ । ਜਾ ਕਉ ਦ੍ਰਿਸਟਿ ਪਰੈ ਸਭੁ ਆਪੁ । ਆਪੁ ਚੀਨਿ ਸਭੁ ਦੇਹੁ ਬੀਚਾਰਿਆ । ਕਹੁ ਨਾਨਕ ਗੁਰਿ ਅਨੁਗ੍ਰਹੁ ਧਾਰਿਆ ॥੫੧॥ ਪ੍ਰਿਥਮੇ ਖੰਡੁ ਇਲਾ ਪਰਬਤੁ ਕੀਆ । ਤਾ ਮਹਿ ਏਕੁ ਅਵਰੁ ਨਹੀ ਬੀਆ । ਏਕੁ ਹੀ ਆਪਿ ਅਵਰੁ ਨਹੀ ਦੂਜਾ। ਤਹਾ ਪਾਪੁ ਪੁੰਨੁ ਨਹਿ ਵਰਤੁ ਨ ਪੂਜਾ । ਇਸ ਮਨ ਮਹਿ ਇਕ ਕਾਰੀ ਸਮਾਈ। ਨਉ ਖੰਡ ਕੀ ਤਹਾ ਬਨਤ ਬਨਾਈ। ਇਲਾ ਪਰਬਤੁ ਖੰਤੁ ਕੀਆ ਹੈ ਪਹਿਲਾ। ਊਹਾ ਜਾਹਿ ਮਨ ਹੋਵੈ ਅਹਿਲਾ । ਅਹਿਲ ਮਲੰਗੁ ਹੋਇ ਉਤ ਜਾਇ । ਪਉਣ ਅਹਾਰੀ ਪੀਵੈ ਨ ਖਾਇ । ਖਾਨ ਪੀਅਨ ਤੇ ਰਹੈ ਨਿਰਾਰਾ। ਇਲਾ ਪਰਬਤੁ ਖੰਡ ਮਹਿ ਕੀਆ ਪਸਾਰਾ । ਪ੍ਰਿਥਮੇ ਖੰਡਿ ਜਾਇ ਮਨੁ ਬਸਿਆ। ਕਹੁ ਨਾਨਕ ਮਨੁ ਸਹਿਜੀ ਰਸਿਆ ॥੫੨॥ ਭੇਦਿ ਖੰਡਿ ਮਨੁ ਜਾਇ ਸਮਾਨਾ। ਭੇਦ ਭਰਮ ਕਾ ਘਰੁ ਬਿਸਰਾਨਾ। ਭੇਦਾ ਭੇਦ ਕਾ ਭੇਦੁ ਪਛਾਨੈ। ਆਨ ਭੇਦ ਕਉ ਮਨੁ ਨਹੀ ਆਨੈ । ਭਾਦੂ ਮਨ ਕਉ ਭਉ ਦਿਖਲਾਵੈ। ਭੇਦੀ ਕਉ ਲੇ ਮਹਲਿ ਮਿਲਾਵੈ । ਮਹਲਿ ਜਾਇ ਮਨਿ ਸਹਜੁ ਸਮਾਨਾ। ਜਬ ਤੇ ਹਰਿ ਪ੍ਰਭ ਮਨ ਮਾਹਿ ਜਾਨਾ । ਆਤਮੁ ਚੀਨਿ ਪਰਾਤਮੁ ਡੀਠਾ। ਨਾਨਕ ਸਤਿਗੁਰ ਤੇ ਆਤਮੁ ਪੈਰੀਠਾ ॥੫੩॥ ਹਰਿ ਵਰਖੁ ਖੰਡੁ ਮਨ ਮਹਿ ਬਨਾਇਆ । ਹਰਿ ਹਰਿ ਵਰਖਾ ਸਦਾ ਸੁਵਾਇਆ । ਭਉ ਪਵਨੁ ਬਾਦਰੁ ਮਨੁ ਕੀਨਾ । ਸੁਰਤਿ ਬੂੰਦਾ ਗੁਰ ਗਿਆਨੁ ਮੁਖਿ ਦੀਨਾ । ਬਾਨੀ ਕਿਰਪ ਦਰਖ ਤਹੀ ਭੀਜੈ । ਜੀਵਤੁ ਮਰੈ ਤਉ ਦੇਹੁ ਨ ਛੀਜੈ । ਦੇਹੁ ਨ ਛੀਜੈ ਅਮਰੁ ਤਬ ਹੋਇ । ਸਬਦਿ ਸੁਹਾਗੈ ਇਹੁ ਮਨੁ ਕੋਇ । ਹਰਿ ਹਰਿ ਵਰਖਾ ਸਹਜੀ ਲਾਈ । ਸਹਜਿ ਪਾਕੀ ਖਰੀ ਸਵਾਈ । ਜਬ ਮਨ ਗਾਹਿ ਲੇਹੁ ਖਲਵਾਰਾ । ਛੂਟੀ ਠਾਕ ਮੁਏ ਸਿਕਦਾਰਾ । ਰਾਜੇ ਮਹਤੇ ਸਗਲ ਬਡਾਇਆ । ਨਾਨਕ ਹਰਿ ਵਰਖੇ ਖੰਡ ਮਨ ਸਹਜਿ ਸਿਧਾਰਿਆ ॥੫੪॥ ਕੇਤਮਾਲ ਖੰਡ ਕੀਆ ਵਿਚਿ ਦੇਹੀ । ਨੇਹੁ ਨ ਲਾਵੈ ਆਨਿ

ਅਨੇਹੀ। ਕਰਨਹਾਰ ਕਰਤੇ ਨਹੀ ਜਾਨੈ। ਦੂਜਾ ਭਉ ਜਿਤ ਕਿਤ ਮਹਿ ਆਨੈ। ਏਕ ਨ ਬੂਝੈ ਦੂਜੈ ਰਾਤਾ। ਸੀਤੁ ਨ ਹੋਵੈ ਸਦ ਹੀ ਤਾਤਾ। ਕਿਉ ਕਉ ਆਇਆ ਕਰੀ ਕਮਾਈ। ਕਾਮ ਕਰੋਧ ਸਿਉ ਰਚਿ ਲਿਵ ਲਾਈ। ਤਬ ਮਨ ਕੀ ਸਭ ਗਈ ਕਮਾਈ। ਜਬ ਕੇਤਮਾਲ ਮਹਿ ਕਰੀ ਸਮਾਈ। ਬਿਨ ਪ੍ਰਭ ਕਿਤ ਕਉ ਅਵਰ ਅਰਾਧਹੁ। ਨਾਨਕ ਕੇਤਮਾਲ ਜਪਿ ਛੂਟਹਿ ਉਪਾਧਹੁ ॥੫੫॥ ਆਸਰ ਖੰਡ ਸਭ ਆਸ ਤਿਆਗਿ। ਆਸਾ ਮਨਸਾ ਤਜੀ ਬੈਰਾਗਿ। ਆਸਾ ਨ ਕਰ ਕਾਹੂ ਕੀ ਮੀਤਾ। ਐਸੇ ਆਸਨਿ ਰਹਤ ਅਤੀਤਾ। ਆਸ ਅੰਦੇਸਾ ਤਮਕ ਬਿਡਾਰੀ। ਆਸਰ ਖੰਡ ਮਹਿ ਮਾਰੀ ਤਾਰੀ। ਕਰਮ ਤਿਆਗਿ ਭਏ ਨਿਹਕਰਮਾ। ਆਸਰ ਖੰਡ ਜਾਇ ਬਹੁਰ ਨ ਭਰਮਾ। ਆਸਰ ਖੰਡ ਕੀ ਰਹਤ ਸੁਨੀਜੈ। ਨਾਨਕ ਤਬ ਮਨੁ ਮੰਦਰੁ ਕੀਜੈ ॥੫੬॥

ਅਦੋਤ ਖੰਡ ਮਹਿ ਆਦਿ ਸਮਾਨਾ। ਆਦਿ ਪੁਰਖੁ ਸੁੰਨਿ ਸਿਖਰਿ ਸਮਾਨਾ। ਨਿਰਮਲ ਸਿਖ ਸੁਨੀਜੇ ਸਾਧੂ। ਅਦੋਤ ਜਾਇ ਹਰਿ ਨਾਮੁ ਅਰਾਧੂ। ਨਾਮੁ ਅਰਾਧਿ ਇਹੁ ਹਟੁ ਬਿਲਰੋਹੁ। ਤਬ ਨਾਨਕ ਗੜ ਮਹਿ ਨਿਰੰਜਨ ਟੋਲਹੁ ॥੫੭॥ ਸਲੀਅਤਿ ਖੰਡਿ ਹਲਕ ਸਭ ਖੋਈ। ਸੀਤਲ ਦੇਹ ਸਾਧ ਕੀ ਹੋਈ। ਮਾਇਆ ਸਲਕ ਮਨਿ ਸਹਜਿ ਤਿਆਗੀ। ਅਨਦਿਨੁ ਸਲਕ ਨਾਮੈ ਸਿਉ ਬਾਗੀ। ਸਲਕਤ ਸਲਕਤ ਹਰਿ ਪ੍ਰਭੁ ਜਾਨੈ। ਗੁਰ ਉਪਦੇਸੁ ਸਹਜੁ ਮਨੁ ਮਾਨੈ। ਸਲਕਤ ਸਲਕਤ ਸਲਿਲ ਸਮਾਨਾ। ਨਾਨਕ ਪ੍ਰਭ ਜਨ ਏਕ ਸਮਾਨਾ ॥੫੮॥ ਇਤ ਆਵਨ ਖੰਡ ਜਾਇ ਇਤ ਨਹੀ ਆਵੈ। ਉਤਰਿ ਅਵਘਟਿ ਸਰਵਰਿ ਨਾਵੈ। ਇਤ ਕੀ ਰਹਤ ਬਿਸਰੈ ਭਾਈ। ਏਤ ਆਵਨ ਖੰਡ ਕੀ ਸਭ ਮਿਤਿ ਆਈ। ਊਨਾ ਕਬਹੂ ਨ ਹੋਵੈ ਹਰਿ ਜਨੁ। ਏਤ ਆਵਨ ਖੰਡ ਬੇਧਿਆ ਜਾ ਕਾ ਮਨੁ। ਮਨ ਪਨ ਕੀ ਸਭ ਜੁਗਤਿ ਪਛਾਨੀ। ਨਾਨਕ ਖੰਡ ਖੰਡ ਕੀ ਸਖਾ ਬਖਾਨੀ ॥੫੯॥ ਪਲ ਪ੍ਰੀਤਿ ਖੰਡ ਹਲਕ ਨਹੀ ਲਾਗੈ। ਸੁੰਨਿ ਸਮਾਇ

ਤਬ ਅਨ ਦਿਨੁ ਜਾਗੈ । ਪਲਕ ਪਲ ਧੁਨਿ ਪਿੰਡੁ ਕਿਆ ਲਿਖੀਐ ਲੇਖਾ । ਇਸ ਦੇਹੀ ਕਾ ਕਿਆ ਵੀਚਾਰਉ । ਹਡ ਨਾਰਿ ਕਿਆ ਰਮ ਸਮਾਰਉ । ਨਉ ਦਰਵਾਜੇ ਦਸਵਾਂ ਦੁਆਰ । ਨਾਨਕ ਇਸ ਪ੍ਰਾਨ ਪਿੰਡ ਕਾ ਅਗਮੁ ਬੀਚਾਰ ॥੪੧॥ ਸਪਤ ਪਰਬਤ ਇਸ ਮਨੁ ਮਹਿ ਕੀਨੇ । ਮਹਾ ਬਿਖਮ ਮਹਿ ਜਾਹਿ ਨ ਚੀਨੇ । ਉਨਕੇ ਨਾਮ ਬਤਾਵੈ ਕੋਈ । ਤਿਨ ਕੀ ਧੂੜਿ ਮੁਕਤਿ ਗਤਿ ਹੋਈ । ਕਉਨ ਕਉਨ ਪਰਬਤ ਅਸ ਥਾਪੇ । ਨਾਨਕ ਗੁਰ ਕਿਰਪਾ ਤੇ ਜਾਪੇ ॥੪੨॥ ਪ੍ਰਿਥਮੇ ਪਰਬਤ ਹਿਮੰਚਲ ਧਰਿਆ । ਸਹੀ ਭਿ ਹੋਸੀ ਜਿਨਿ ਸਭਿ ਕਿਛੁ ਕਰਿਆ । ਹੋਵਨਹਾਰ ਹਿਕਮਤਿ ਇਹ ਕੀਨੀ । ਮਾਟੀ ਕੀ ਕਰ ਪੁਤ੍ਰੀ ਦੀਨੀ । ਤਿਸ ਮਹਿ ਅਗਮ ਬਸਤ ਬਨਾਈ । ਤਉ ਬਿਅੰਤ ਧਨੀ ਮਿਤਿ ਤਿਲੁ ਨਹੀ ਪਾਈ । ਤੇ ਘਟਿ ਮਹਿ ਪਰਬਤ ਸਹਜਿ ਬਨਾਈ । ਨਾਨਕ ਕੁਦਰਤ ਕਹੀ ਨ ਜਾਈ ॥੪੩॥ ਹੇਮ ਕੁੰਟ ਕੀਆ ਹੈ ਦੂਜਾ । ਘਟ ਬਿਅੰਤ ਮੁਖੁ ਕੀਆ ਕੂਜਾ । ਹੇਮ ਕੁੰਟ ਜਾਕਾ ਨਾਮ ਧਰਿਆ । ਦੂਜਾ ਪਰਬਤ ਘਟ ਮੈ ਕਰ ਧਰਿਆ । ਹੇਮ ਕੁੰਟ ਕੀ ਬਿਖੜੀ ਘਾਟੀ । ਨਿਰਾਲੰਬ ਹੋਇ ਹਰਿ ਪ੍ਰਭ ਤਾਟੀ । ਆਪਿ ਥਟੁ ਕੀਆ ਨਿਰੰਕਾਰ । ਇਸ ਪੁਤ੍ਰੀ ਕਾ ਬਡਾ ਬਿਸਥਾਰੁ । ਬਿਅੰਤ ਨਗਰੀ ਅਨੰਤ ਬਾਜਾਰਾ । ਨਾਨਕ ਧਨਿ ਨਗਰੀ ਜਿਤੁ ਹਰਿ ਰਹੈ ਨਿਰਾਰਾ ॥੪੪॥ ਨਿਖਧੁ ਪਰਬਤ ਕੀਆ ਇਸ ਮਾਹੀ । ਹੋਇ ਨਿਖਧੁ ਜਬ ਉਤ ਘਰਿ ਜਾਹੀ । ਉਆ ਗੜਿ ਜਾਇ ਨਿਖਧੁ ਮਨੁ ਹੋਤਾ । ਹਾਥ ਪਛੋੜਿ ਗੁਰੂ ਬਿਨੁ ਉਹ ਰੋਤਾ । ਓਹਿ ਸਮੁੰਦਾ ਕੀ ਜਬਿ ਗਤਿ ਜਾਨੀ । ਤਬੁ ਮਨੁ ਹੋਇ ਰਹਿਆ ਹੈਰਾਨੀ । ਨਿਖਧ ਸਮਾਨਿ ਨਾਹੀ ਕਿਛੁ ਜਾਨੈ । ਨਾਨਕ ਬਿਨੁ ਗੁਰ ਕਿਉ ਸਮੁੰਦੁ ਪਛਾਨੈ ॥੪੫॥ ਸੁਮੇਰ ਪਰਬਤੁ ਜਿਸੁ ਮਨ ਮਹਿ ਰਾਖਾ । ਸੁਮਤਿ ਸੁਭਾਉ ਗੁਰਮਤਿ ਪਛਾਨਾ । ਸੀਤਲ ਮਤਿ ਸੁਮਤਿ ਮਨ ਆਈ । ਸਹਜਿ ਸੁਭਾਇ ਸਧਿ ਮਿਤਿ ਪਾਈ । ਸਨਕ ਸਨੰਦ ਸਿਉ ਸਨੁ ਮਾਨਿਆ । ਤਬ ਸੁਮੇਰ ਅੰਤਰਿ ਮਹਿ ਜਾਨਿਆ । ਸੁਮੇਰ ਪਰਬਤੁ ਜਬ ਅੰਤਰਿ ਡੀਠਾ । ਨਾਨਕ

ਗੁਰ ਕੀਆ ਜਨਿ ਲਾਗਾ ਮੀਠਾ ॥੪੬॥

ਨੀਲ ਪਰਬਤ ਲੇ ਮਨ ਮਹਿ ਧਰਿਆ । ਬਿਨੁ ਗੁਰ ਮੰਤਿ ਕਿ ਹਥਿ ਨ ਚਰਿਆ । ਅਨਜਾਨਤ ਕੈਸੇ ਕੋ ਪੇਖੇ । ਨੀਲ ਜਾਇ ਮਨੁ ਹੋਆ ਅਲੇਖੈ । ਨੀਲੀ ਨਜਰਿ ਨ ਸਾਧੂ ਪਹਿਚਾਨੇ । ਨਰਕਿ ਜਾਇ ਨਹੀ ਮਨੁ ਸਚਿਆਨੇ । ਸਚ ਸਬਦਿ ਕੀ ਨਹੀ ਮਿਤਿ ਆਵੈ । ਤਥਿ ਨਾਨਕ ਇਹੁ ਮਨਿ ਨੀਲ ਸਮਾਵੈ ॥੪੭॥ ਸੁਅੰਤਿ ਪਰਬਤਿ ਮਨੁ ਸਹਜਿ ਸਮਾਨਾ ਸੁਅੰਤਿ ਪਰਬਤ ਘਟ ਮਾਹਿ ਦਿਖਾਨਾ । ਸੁਅੰਤਿ ਨਿਖਤ੍ਰ ਸਹਜ ਸੁਖ ਮਿਲਿਆ । ਤਬ ਮਨ ਸੁਆਂਤੀ ਸਹਜ ਹਿਲਿਆ । ਹਿਲਿ ਮਿਲਿ ਸੁਆਂਤੀ ਮਾਹਿ ਸਮਾਨਾ । ਸੇਤ ਫਟਕ ਕਾ ਮਰਮੁ ਪਛਾਨਾ । ਤਬ ਮਨਿ ਸੁਆਂਤੀ ਛਾਵਨੀ ਛਾਈ । ਆਠ ਪਹਰ ਅਗਨਤ ਧੁਨਿ ਲਾਈ । ਸੁ ਅੰਤਰਿ ਪਰਬਤ ਇਹ ਮਨੁ ਆਇਆ । ਨਾਨਕ ਮਨ ਕਾ ਮਥਨੁ ਸਭੁ ਪਾਇਆ ॥੪੮॥ ਸਿੰਗ੍ਰੀ ਪਰਬਤੁ ਤਿਸੁ ਮਨ ਮਹਿ ਕੀਨਾ । ਸ੍ਰੀ ਸਤ ਸਬਦੁ ਜਬਿ ਦੀਨਾ । ਸਤਿ ਸਤਿ ਜਬ ਮਨ ਮਹਿ ਆਇਆ । ਤਬ ਮਨ ਸਿੰਗ੍ਰੀ ਮਾਹਿ ਸਮਾਇਆ । ਸਿੰਗ੍ਰੀ ਗੋਪਾਲ ਮਨ ਮਾਹਿ ਜਬ ਜਾਨਾ । ਤਬ ਮਨੁ ਸਿੰਗ੍ਰੀ ਮਾਹਿ ਸਮਾਨਾ । ਸਰਹਿ ਹੋਇ ਸਾਹ ਰਗ ਕਉ ਮਿਲੈ । ਜਾਇ ਨ ਬਿਰਥਾ ਸਫਲਿਓ ਫਲੈ । ਜਬ ਸਿੰਗ੍ਰੀ ਮਹਿ ਜਾਇ ਸਮਾਇਆ । ਨਾਨਕ ਅਸਥਿਰੁ ਤਬ ਫਿਰਨ ਮਿਟਾਇਆ ॥੪੯॥ ਸਪਤ ਪਰਬਤ ਸਭ ਬਿਧਿ ਲਾਧੀ । ਏਕ ਪਛਾਨਾ ਦੁਰਮਤਿ ਬਾਧੀ । ਦੂਜਾਂ ਤਿਆਗਿ ਏਕੁ ਰੰਗੁ ਲਾਇਆ । ਮਰਨੁ ਪਛਾਤਾ ਮਰਮੁ ਸਭੁ ਪਾਇਆ । ਸਤਿ ਸਤਿ ਜਬ ਮਨ ਮਹਿ ਜਾਨਿਆ । ਸਪਤ ਪਰਬਤ ਕਾ ਮਰਮੁ ਪਛਾਣਿਆ । ਮਨੁ ਤਨੁ ਸੋਧਿਆ ਸਭ ਇਸ ਕੈ ਮਾਹਿ । ਨਾਨਕ ਗੁਰ ਕਿਰਪਾ ਤੇ ਨਦਰੀ ਆਹਿ । ਗੁਰ ਕਿਰਪਾ ਤੇ ਦੇਹੁ ਸਭ ਮਥਿਆ । ਨਾਨਕ ਐਸਾ ਅਚਰਜੁ ਕਥਿਆ ॥੫੦॥ ਆਗੈ ਖੰਡ ਖੰਡ ਕਾ ਕੀਆ ਬਨਾਉ । ਇਸ ਦੇਹੀ ਮਹਿ ਬਿਅੰਤ ਸਮਾਉ । ਖੰਡ ਖੰਡ ਕੀ ਜੁਗਤਿ ਪਛਾਨੈ । ਸਗਲ ਖੰਡ ਕੀ ਆਖਿ ਬਖਾਨੈ । ਖੰਡ

ਖੰਡ ਕੇ ਸੂਰ ਬਤਾਵੈ । ਤਾ ਕਉ ਅਗਮ ਦ੍ਰਿਸਟਿ ਹੋਇ ਆਵੈ। ਅਗਮ ਨਿਗਮ ਕੀ ਜੋਤਿ ਧਿਆਨੁ ਲਗਾਵੈ । ਧੁਨਿ ਧਰਿ ਹਰਿ ਨਿਰਬਾਣਿ ਸਮਾਵੈ। ਅਠ ਰਿਵਸਾ ਸਰਿ ਪ੍ਰਗਟੈ ਨਾਵਾ ਗੁਹਜਾ। ਜਿਸੁ ਨਾਵਾ ਪ੍ਰਗਟੈ ਸੋ ਹੋਵੈ ਸੁਹਦਾ । ਨਾਵਾ ਖੰਡ ਪਲ ਪ੍ਰਤਿ ਸਾਜੈ । ਨਾਨਕ ਤਾ ਪੈ ਬ੍ਰਹਮ ਬਿਰਾਜੈ ॥੬੦॥ ਨਉ ਖੰਡ ਕੀ ਸਖਾ ਸੁਨੀਜੈ । ਇਹੁ ਮਨੁ ਸੁਲਤਾਨੁ ਹਰਿ ਖੜਗਿ ਪਤੀਜੈ । ਰਾਰਾ ਖੋਲਿ ਮਮਾ ਬਖਤਰੁ ਕਰਿ । ਗਿਆਨਿ ਖੜਗਿ ਮਨ ਆਨਿਆ ਜਾ ਘਰਿ । ਪੰਚਿ ਬਿਦਾਰਿ ਪੰਚੀਸ ਮਾਰੀ। ਨਉ ਕਰਿ ਹਿਤੁ ਖਟਿ ਦੂਰਿ ਬਿਦਾਰੀ। ਖੰਡਿ ਬ੍ਰਹਮੰਡ ਨਿਰਖਿ ਮਨੁ ਮਾਨਿਆ। ਜਬ ਨਾਨਕ ਸਤਿਗੁਰ ਸਬਦ ਪਛਾਨਿਆ ॥੬੧॥

ਖੰਡ ਨਿਬੜੇ ਆਗੈ ਭਉਣ ਚਲੇ। ਪ੍ਰਿਥਮੇ ਭਉਣ ਦੀ ਕਥਾ ਸੁਨੀਜੈ। ਬਕਨ ਕਹਨ ਤੇ ਖਿਮਾ ਗਹੀਜੈ । ਉਤਰਿ ਅਉਘਟਿ ਮਜਨੁ ਕਰੈ । ਅਨਹਦ ਧੁਨਿ ਮਹਿ ਸਬਦੁ ਉਚਰੈ। ਅਕਾਸ ਬਿਮਲ ਜਲੁ ਸਹਜਿ ਪੀਵੈ। ਹਰਿ ਰਸੁ ਸਤੁ ਪੀਵੈ ਸਹਜਿ ਮਨੁ ਥੀਵੈ । ਚਿਹਨ ਭਵਨ ਕੀ ਸਖਾ ਸੁਨਾਈ। ਨਾਨਕੁ ਭਵਨ ਦੀਪ ਕੀ ਤਬ ਮਿਤਿ ਪਾਈ ॥੬੨॥ ਦੁਤੀਆ ਭਵਨੁ ਬਿਚਿਹਨੁ ਸੁਨਾਇਆ । ਗਗਨ ਨਿਵਾਸੁ ਸਮਾਧਿ ਸਮਾਇਆ। ਪਾਰਸੁ ਪਰਸਿ ਪਰਮਿਤਿ ਜਬ ਜਾਨੀ। ਅਤਿ ਅਗਾਧਿ ਉਪਜੀ ਹੈਰਾਨੀ। ਸਤਿਗੁਰੁ ਪਰਚੈ ਤਾਮਸ ਜਾਲੀ । ਮੁਖੁ ਕਾਲਾ ਕਰਿ ਪ੍ਰਗਟੈ ਲਾਲੀ। ਬਿਚਿਹਨ ਭਵਨ ਕਾ ਇਹੁ ਬਰਤੰਤੁ । ਨਾਨਕ ਅੰਤੁ ਨ ਪਾਈਐ ਧਨੀ ਬਿਅੰਤੁ ॥੬੩॥ ਅਧਰ ਭਵਨ ਧਰ ਧੁਰ ਨਹੀ ਆਵੈ । ਤਨ ਸਰਵਰ ਸਭ ਗੁਰਮਤਿ ਪਾਵੈ । ਆਹੂ ਘਰੁ ਚੀਨਿ ਅਗਨਿ ਬੁਝਾਵੈ । ਸਬਦ ਸੋਧਿ ਗੁਰ ਨਿਜ ਪਦੁ ਪਾਵੈ । ਚੀਟੀ ਰੀਤਿ ਨਿਜ ਮਹਿਲਿ ਸਮਾਵੈ । ਅਧਰ ਧਰਨ ਕਉ ਮਨਹਿ ਹਿਤਾਵੈ । ਅਧਰ ਧਰਨਿ ਕੀ ਸਭ ਬਿਧਿ ਪਾਈ । ਨਾਨਕ ਤਾਤੇ ਸਤਿਗੁਰੂ ਸਹਾਈ ॥੬੪॥ ਨਿਆਧਰ ਭਵਨ ਕਵਨ ਧਰਿ ਰਹਤਾ। ਬਕਨ ਕਹਨ ਤੇ ਦਸ ਕਰਿ ਬਹਤਾ। ਹੂਆ ਘਰਿ ਜਾਨਿ ਸੀਤਲ

ਮਿਤਿ ਪਾਈ । ਸੇਵਾ ਸੁਰਤਿ ਬਭੂਤਿ ਚਰਾਈ । ਵਰਸਨਿ ਪਤਿ ਸਹਜ ਘਰੁ ਜਾਨਾ । ਨਿਰਮਲ ਸਬਦੁ ਜੋਗ ਲਪਟਾਨਾ । ਨਿਆਧਰ ਭਵਨ ਕੀ ਕਥਾ ਸੁਨੀਜੈ । ਨਾਨਕ ਤਾ ਮਨੁ ਗੁਰ ਕੀ ਸਖਾ ਪਤੀਜੈ ॥੬੫॥ ਨਿਜਲ ਭਵਨ ਮਹਿ ਜਲ ਨਿਧਿ ਪਾਈ । ਭ੍ਰਮਤਾ ਆਤਮਾ ਰਹੈ ਇਕ ਠਾਈ । ਕਿਰਪਾ ਕਰੈ ਸੋ ਹੋਵੈ ਠਰੂਰ । ਇਹ ਬਿਸਤਾਰ ਇਸੁ ਦੇਹ ਕਾ ਬਿਨ ਸਤਿਗੁਰ ਲਇਆ ਨ ਜਾਇ । ਨਾਨਕ ਜਾਕਉ ਗੁਰੂ ਮਿਲੈ ਸੋਈ ਜਨੁ ਲਹੈ ਹੁਭਾਇ ॥੮੮॥ ਬਾਰਹ ਚਉਦਹ ਇਸ ਮਹਿ ਹੈ ਨਾਉ ਛਿਆਉ ਬੀਸ ਚਾਰਿ । ਅਠ ਅਠਾਹਠ ਅਵਰ ਬਤੀਸਾ ਇਸ ਹੀ ਮਹਿ ਬਿਕਾਰਿ । ਬਾਰਹ ਚਾਰਿ ਪੰਦ੍ਰਹ ਦਸੋ ਇਕੀਹ ਚਉਰਾਸੀਹ ਸਭੇ ਇਸ ਮਹਿ ਧਰੈ ਪਰੋਇ । ਨਾਨਕ ਜਿਸ ਕਉ ਗੁਰੁ ਮਿਲੈ ਸੋ ਪਿੰਡੁ ਚੀਨਿ ਸੁਧ ਹੋਇ ॥੮੯॥ ਬਾਰਹ ਅਠ ਅਰੁ ਬੀਸਾ । ਸਤ ਪੰਦ੍ਰਹ ਨਉ ਮੋਹਿ ਕੀਨਾ । ਚਾਰਿ ਬੇਦ ਚਉਦਹ ਸ਼ਾਸਤ੍ਰ । ਸੰਧਿਆ ਅਰੁ ਗਾਇਤ੍ਰੀ ਕਰਮ । ਦੂਨੇ ਤਰੈ ਰਸ ਬਾਨੇ ਦੋਇ ਭਵ ਦੂਗੁਨ ਕੀ ਰਾਸਿ ? ਪਉਣੋ ਦੋਇ ਦੂਣੇ ਮਥੈ ਤਿਸ ਜਨੁ ਹੋਇ ਬਿਗਾਸੁ । ਸਭ ਕੁਛ ਸਾਢੇ ਤੀਨਿ ਮਹਿ ਬਿਰਲਾ ਲਹੈ ਬੀਚਾਰਿ । ਨਾਨਕ ਜਿਸੁ ਇਹ ਬਿਧਿ ਪਰੈ ਤਿਨਿ ਚੀਨੇ ਦਸੈ ਦੁਆਰ ॥੯੦॥੩॥ ਪ੍ਰਾਨ ਸੰਗਲੀ ਧਿਆਉ ਪੂਰਨ ਹੋਆ ।

੧ੴ ਸਤਿਗੁਰ ਪ੍ਰਸਾਦਿ ॥

ਲਿਖਤੰ ਪ੍ਰਾਨ ਸੰਗਲੀ ॥ ਸੁੰਨ ਮਹਲ ਕੀ ਕਥਾ । ਨਿਰੰਕਾਰ ਕਾ ਧਿਆਨ । ਗੁਹਜੀ ਬਾਣੀ ਬਾਬੇ ਕਾ ਬੋਲਣਾ । ਪਾਣ ਪਿੰਡ ਕਾ ਮਥੰਤੁ । ਸਮੁੰਦ ਕੈ ਪਾਰਿ ਹੋਈ । ਰਾਜੇ ਸ਼ਿਵ ਨਾਭ ਤਦਸੁ ਬਾਬਾ ਪਉਣ ਆਹਰੀ ਥਾ । ਧਿਆਉ ਪਹਿਲਾ ਆਸਾ ਕਾ ॥ ਸਲੋਕ ॥ ਅਗਮ ਨਿਗਮ ਕੀ ਕਥਾ ਕੋ ਮੋਹਿ ਸੁਨਾਵੈ ਆਇ । ਜਿਨਿ ਕੀਆ ਪ੍ਰਗਾਸੁ ਸੁੰਨਿ ਤੇ ਨਾਨਕ ਰੰਗ ਬਨਾਇ ॥੧॥ ਪਉੜੀ ॥ ਉਨ ਮਨਿ ਸੁਨਿ ਸੁਨਿ ਸਭ ਕਹੀਐ ॥ ਓਨ ਮਨਿ ਹਰਖ ਸੋਗਿ ਨਹਿ ਕਹੀਐ । ਓਨ ਮਨਿ ਆਸ ਅੰਦੇਸਾ ਨ

ਬਿਆਪਤ। ਉਨ ਮਨਿ ਵਰਨੁ ਚਿਹਨੁ ਨਹੀ ਜਾਪਤ। ਉਨ ਮਨਿ ਕਥਾ ਕੀਰਤਨੁ ਨਹੀ ਬਾਨੀ। ਉਨ ਮਨਿ ਰਹਤਾ ਸੁਨਿ ਧਿਆਈ। ਉਨ ਮਨਿ ਆਪਨਾ ਆਪ ਨ ਜਾਨਿਆ। ਨਾਨਕ ਉਨ ਮਨਿ ਸਿਉ ਮਨੁ ਮਾਨਿਆ ॥੧॥ ਉਨ ਮਨਿ ਮਾਤ ਪਿਤਾ ਨਹੀ ਕੋਈ। ਉਨ ਮਨਿ ਸੁਰਤਿ ਸੁਧਿ ਨਹੀਂ ਲੋਈ। ਉਨ ਮਨਿ ਮਾਇਆ ਮਮਤਾ ਨ ਹੋਤੀ। ਉਨ ਮਨਿ ਸੁੰਨਿ ਨ ਡੇਹੁਰੀ ਹੋਤੀ। ਉਨ ਮਨਿ ਗਿਆਨ ਧਿਆਨ ਨ ਬੀਚਾਰੈ। ਉਨ ਮਨਿ ਮੁਕਤਿ ਬੈਕੁੰਠ ਨ ਤਾਰੈ। ਉਨ ਮਨਿ ਭਾਉ ਭਗਤਿ ਨਹੀ ਕਾਈ। ਨਾਨਕ ਉਨ ਮਨਿ ਸਿਉਂ ਬਨਿਆਈ ॥੨॥ ਉਨ ਮਨਿ ਸੁੰਨਿ ਨਾਰਾਇਣ ਰਹਤਾ। ਉਨ ਮਨਿ ਬਕਨ ਕਹਨ ਨਹੀ ਕਹਤਾ। ਉਨ ਮਨਿ ਆਪਨਾ ਆਪ ਨ ਜਾਨਾ। ਉਨ ਮਨਿ ਅਗਮ ਮਹਲਿ ਸਮਾਨਾ। ਉਨ ਮਨਿ ਹੋਤ ਨ ਮਨਸਾ ਮਾਈ। ਉਨ ਮਨਿ ਸਖਾ ਮੀਤ ਨਹਿ ਭਾਈ। ਉਨ ਮਨਿ ਏਕੋ ਏਕ ਇਕੇਲਾ। ਨਾਨਕ ਉਨ ਮਨਿ ਰਹੈ ਸੁਹੇਲਾ। ਉਨ ਮਨਿ ਅਸਥਾਵਰ ਨਹੀ ਜੰਗਮ। ਉਨ ਮਨਿ ਛਾਇਆ ਮਹਿਲੁ ਬਿਹੰਗਮੁ। ਉਨ ਮਨਿ ਰਵ ਕੀ ਜੋਤਿ ਨ ਧਾਰੀ। ਉਨ ਮਨਿ ਕਿਰਨਿ ਨ ਸਸਹਿ ਸਵਾਰੀ। ਉਨ ਮਨਿ ਨਿਸਦਿਨੁ ਨ ਉਜੀਆਰਾ। ਉਨ ਮਨਿ ਏਕੁ ਨਹਿ ਕੀਆ ਪਸਾਰਾ। ਉਨ ਮਨਿ ਖਾਣੀ ਬਾਣੀ ਨਹੀ ਜਾਣੈ। ਨਾਨਕ ਉਨ ਮਨਿ ਰਹਤ ਨਿਰਬਾਣੈ ॥੪॥ ਉਨ ਮਨਿ ਪਉਣੁ ਪਾਣੀ ਨਹੀ ਕੀਨਾ। ਉਨ ਮਨਿ ਉਪਤਿ ਖਪਤਿ ਨ ਚੀਨਾ। ਉਨ ਮਨਿ ਖਡ ਪਤਾਲ ਨ ਸਾਗਰ। ਉਨ ਮਨਿ ਨੀਰ ਨ ਮਛ ਬੈਰਾਗਰ। ਜੀਅ ਜੰਤ ਨਹਿ ਕੀਨੇ। ਉਨ ਮਨਿ ਅਪੁਨੇ ਆਪੁ ਨ ਚੀਨੇ। ਉਨ ਮਨਿ ਮੁਕਤਿ ਬੈਕੁੰਠ ਨ ਕੀਏ। ਨਾਨਕ ਉਨ ਮਨਿ ਮਹਲਿ ਸਮੀਏ ॥੫॥ ਉਨ ਮਨਿ ਬ੍ਰਹਮੁ ਨ ਬਿਸਨੁ ਮਹੇਸੁ। ਉਨ ਮਨਿ ਤ੍ਰੈ ਗੁਨ ਨਾਹਿ ਪ੍ਰਵੇਸੁ। ਉਨ ਮਨਿ ਜਾਤਿ ਜਨਮੁ ਨਹੀ ਕੋਈ। ਉਨ ਮਨਿ ਦੂਖੁ ਨ ਮਮਤਾ ਹੋਈ। ਉਨ ਮਨਿ ਜਤੀ ਸਤੀ ਨ ਬੀਚਾਰੀ। ਉਨ ਮਨਿ ਸੁੰਨਿ ਮਹਲਿ ਧੁਨਿ ਤਾਰੀ। ਉਨ ਮਨਿ ਘੂਰਮਿ

ਤਾਰੀ ਲਾਗੀ । ਨਾਨਕ ਊਨ ਮਨਿ ਮਗਨ ਬੈਰਾਗੀ ॥੬॥ ਊਨ ਮਨਿ ਸਿਧ ਸਾਧਿਕ ਨਹੀਂ ਗਿਆਨੀ । ਊਨ ਮਨਿ ਜਤੀ ਸਤੀ ਨਹੀ ਧਿਆਨੀ। ਊਨ ਮਨਿ ਸੰਗੀ ਜਗਮ ਨਹੀਂ ਬੇਤਾ । ਊਨ ਮਨਿ ਏਕੁ ਇਕੇਲਾ ਹੋਤਾ। ਊਨ ਮਨਿ ਨਾਥੁ ਨ ਹੋਤਾ ਬੀਆ । ਊਨ ਮਨਿ ਏਕੁ ਇਕੇਲਾ ਥੀਆ। ਊਨ ਮਨਿ ਕਥਨੁ ਸੁਨਨੁ ਨਹੀਂ ਸਾਜੇ । ਨਾਨਕ ਊਨ ਮਨਿ ਸਹਜਿ ਬਿਰਾਜੈ ॥੭॥

ਊਨ ਮਨਿ ਸੁਚਿ ਸੰਜਮ ਨਹਿ ਹੋਤੀ । ਚੰਦਨੁ ਤੁਲਸੀ ਮਾਲ ਨ ਪਰੋਤੀ। ਗਊ ਗੁਆਲੁ ਨ ਗੋਪੀ ਕਾਨਾ । ਊਨ ਮਨਿ ਬੰਸੁ ਨ ਨਾਦ ਬਜਾਨਾ। ਊਨ ਮਨਿ ਪਾਖੰਡੁ ਨ ਧ੍ਰਮੁ ਨ ਕੀਨਾ । ਊਨ ਮਨਿ ਏਕੰਕਾਰੁ ਅਲੀਨਾ । ਊਨ ਮਨਿ ਸਿਉ ਊਨ ਹੀ ਬਨਿਆਈ । ਨਾਨਕ ਊਨ ਮਨਿ ਗਤਿ ਲਖੀ ਨ ਜਾਈ ॥੮॥ ਊਨ ਮਨਿ ਕੋਈ ਕੋਈ ਨ ਕਿਸੈ ਧਿਆਵੈ। ਊਨ ਮਨਿ ਜਿਨ ਸਿਰ ਧਰਨਿ ਸਮਾਵੈ । ਊਨ ਮਨਿ ਭਰਨੁ ਭੇਖੁ ਨ ਗਹੀਜੈ। ਊਨ ਮਨਿ ਕਹਨਿ ਕਥਨਿ ਨਹ ਭੀਜੈ । ਊਨ ਮਨਿ ਦੇਹੁਰਾ ਦੇਉ ਨ ਕੋਊ। ਊਨ ਮਨਿ ਹੋਮ ਜਗ ਨਹੀ ਪੂਜਾ । ਨਾਨਕ ਊਨ ਮਨਿ ਏਕੁ ਨ ਦੂਜਾ ॥੯॥ ਊਨ ਮਨਿ ਸਾਸਤ੍ਰ ਬੇਦ ਨ ਕੀਨੇ । ਊਨ ਮਨਿ ਪੰਚ ਤਤ ਨਹੀਂ ਚੀਨੇ। ਊਨ ਮਨਿ ਨਉ ਬਾਰਹ ਨਹੀਂ ਸਾਧੇ । ਊਨ ਮਨਿ ਬਾਰਹ ਬੀਸ ਨ ਲਾਧੇ। ਊਨ ਮਨਿ ਦਸ ਅਰੁ ਅਠ ਨ ਕੀਏ । ਊਨ ਮਨਿ ਬੀਸ ਸਤ ਨ ਮਥੀਏ। ਊਨ ਮਨਿ ਚਉਦਹ ਚਾਰ ਨ ਮਾਨੇ। ਨਾਨਕ ਊਨ ਮਨਿ ਸਹਿਜ ਸਮਾਨੇ ॥੧੦॥ ਊਨ ਮਨਿ ਜੋਗੁ ਨਹੀਂ ਬੈਰਾਗੁ । ਊਨ ਮਨ ਸੰਜਮੁ ਦ੍ਰਿੜਤ ਨ ਤਿਆਗੁ । ਊਨ ਮਨਿ ਸਬਦੁ ਕੁਸਬਦੁ ਨ ਕੋਈ। ਊਨ ਮਨਿ ਉਸਨ ਸੀਤਲੁ ਨ ਹੋਈ । ਊਨ ਮਨਿ ਰਾਜ ਰੰਕ ਨ ਫਕੀਰਾ। ਊਨ ਮਨਿ ਮਹਤਾਨ ਰਾਜ ਬਜੀਰਾ । ਊਨ ਮਨਿ ਊਚ ਨੀਚ ਨ ਕਹਾਵੈ। ਨਾਨਕ ਊਨ ਮਨ ਮਹਲਿ ਅਭੈ ਕਹਾਵੈ ॥੧੧॥ ਊਨ ਮਨਿ ਅਨਹਦ ਸਿਉ ਮਨੁ ਲਾਗਾ । ਊਨ ਮਨਿ ਸੁਖ ਮਨਿ ਸੋਵਨਿ ਨ ਜਾਗਾ । ਊਨ

ਮਨਿ ਸੂਖਮ ਨਹੀਂ ਅਸਥੂਲਾ। ਉਨ ਮਨਿ ਡਾਲੁ ਸਖਾ ਨਹੀਂ ਫੂਲਾ। ਉਨ ਮਨਿ ਥੂਲ ਫਲੁ ਕਛੂਅ ਨ ਜਾਨਾ। ਉਨ ਮਨਿ ਦਸ ਅਠ ਨ ਪ੍ਰਗਟਾਨਾ। ਉਨ ਮਨਿ ਉਨਵੰਜਹ ਕਰੋੜੀ ਨ ਬਾਂਧੀ। ਨਾਨਕ ਉਨਮਨ ਰਾਤੇ ਕੁਛੁ ਸੁਨਿ ਨ ਲਾਧੀ ।੧੨।। ਉਨ ਮਨਿ ਸੋਲਹ ਕਰੋੜ ਨ ਕੀਨੇ। ਉਨ ਮਨਿ ਬਾਹਰ ਕਰੋੜਿ ਨ ਚੀਨੇ। ਉਨ ਮਨ ਨਉ ਕਰੋੜਿ ਨਹੀਂ ਸਾਜੀ। ਉਨ ਮਨਿ ਕਰੀ ਨ ਉਪਤਿ ਸਉ ਬਾਜੀ। ਉਨ ਮਨਿ ਆਠ ਲਾਖ ਨਹਿ ਕੀਨੇ। ਉਨ ਮਨਿ ਕੁੰਟ ਚਾਰਿ ਨਹਿ ਚੀਨੇ। ਉਨ ਮਨਿ ਪੂਰਬ ਪਛਮ ਨ ਕਰੇ। ਨਾਨਕ ਉਤਰ ਦਖਣ ਨਹਿ ਬਿਚਾਰੇ ।।੧੩।। ਉਨ ਮਨਿ ਧਿਆਨ ਲਾਗੋ ਨਿਰੰਕਾਰ। ਤਬ ਅੰਡਜ ਜੇਰਜ ਨ ਕਿਛੁ ਪਸਾਰ। ਉਨ ਮਨਿ ਧਿਆਨੁ ਨ ਸੇਤਜ ਕੀਨੇ। ਉਨ ਮਨਿ ਧਿਆਨਿ ਨ ਉਤਭੁਜ ਚੀਨੇ। ਉਨ ਮਨਿ ਸਹਜਿ ਬਾਣਿ ਨ ਬੀਚਾਰੀ। ਉਨ ਮਨ ਸੰਜਮ ਖੁਲੀ ਨ ਤਾਰੀ। ਸੁਭਾਉ ਬਾਣਿ ਉਨ ਮਨਿ ਨਹੀਂ ਮਥੀ। ਨਾਨਕ ਅਤੀਤ ਬਾਣਿ ਉਨ ਮਨਿ ਨ ਲਖੀ ।।੧੪।। ਉਨ ਮਨਿ ਅਗਮ ਨਿਗਮ ਨਹਿ ਧਾਰੇ। ਉਨ ਮਨਿ ਸਖਾ ਸਿਖਨ ਸਵਾਰੇ। ਉਨ ਮਨਿ ਸੰਜਮ ਸੀਲੁ ਨ ਹੋਤਾ। ਉਨ ਮਨਿ ਧਿਆਨਿ ਅਨਹਦ ਸਰੋਤਾ। ਉਨ ਮਨਿ ਅਨਹਦ ਬੀਨੈ ਰਾਤਾ। ਉਨ ਮਨਿ ਅਨ ਹਦੁ ਸਬਦੁ ਪਛਾਤਾ। ਉਨ ਮਨਿ ਧਿਆਨਿ ਰਾਤਾ ਨਿਰੰਕਾਰਾ। ਨਾਨਕ ਉਨ ਮਨਿ ਰਹਤਾ ਨਿਰਾਰਾ ।।੧੫।। ਉਨ ਮਨਿ ਭਾਰੀ ਤੇਜ ਨ ਹੂਆ। ਉਨ ਮਨਿ ਏਕੰਕਾਰੁ ਨ ਦੂਆ। ਏਕ ਏਕੁ ਰਹਤ ਨਿਰਬਾਣੁ। ਸੁੰਨਿ ਮਹਲ ਕਾ ਇਹੀ ਧਿਆਨਿ। ਤਬ ਏਕੁ ਇਕੇਲਾ ਕੋਈ ਆਨਿ ਨ ਕਹਤਾ। ਉਨ ਮਨਿ ਧਿਆਨ ਨਿਰਾਲਮੁ ਰਹਤਾ। ਅਪਨੇ ਜੀਅ ਕੀ ਆਪੇ ਜਾਨੈ। ਨਾਨਕ ਰਹਤਾ ਸੁੰਨਿ ਧਿਆਨੈ ।।੧੬।। ਸੁੰਨ ਨਿਰੰਤਰਿ ਦੀਜੈ ਬੰਧੁ। ਉਡੈ ਨ ਹੰਸਾ ਪੜੈ ਨ ਕੰਧੁ। ਸੁੰਨਿ ਗੁਫਾ ਘਰਿ ਛਾਵਨ ਛਾਇਆ। ਪੜੁ ਨ ਦੇਹੁ ਜੋਨਿ ਨਹਿ ਆਇਆ। ਅਜਰਾਵਰੁ ਅਨਰਾ ਪੁਰ ਵਾਸਾ। ਸੁੰਨਿ ਗੁਫਾ ਮਹਿ ਭਇਆ ਨਵਾਸਾ। ਉਨ ਮਨਿ ਗੰਠਿ ਨ ਖੂਲੈ ਮਨ ਕੀ। ਨਾਨਕ

ਉਨ ਮਨਿ ਸੁਰਤਿ ਨ ਤਨ ਕੀ ॥੧੭॥ ਉਨ ਮਨਿ ਖੂਲਾ ਛੁਟਕੀ ਤਾਰੀ। ਉਨ ਮਨਿ ਖੁਲਾ ਜੋਤਿ ਪਸਾਰੀ। ਉਨ ਮਨਿ ਖੋਲਿ ਧਾਰੀ ਜਬ ਧਰਨਾ। ਉਨ ਮਨਿ ਖੋਲਿ ਰਵਿ ਸਸਿ ਪ੍ਰਗਟਾਨੇ। ਉਨ ਮਨਿ ਖੋਲਿ ਤ੍ਰੈ ਕੀਏ ਸਮਾਨੇ। ਉਨ ਮਨਿ ਖੋਲਿ ਕੀਆ ਪਸਾਰਾ। ਨਾਨਕ ਏਕਸ ਤੇ ਬਿਸਥਾਰਾ ॥੧੮॥

ਉਨ ਮਨਿ ਖੂਲਾ ਨੇਤ੍ਰ ਉਘਾਰੇ। ਉਨ ਮਨਿ ਖੋਲੈ ਸੰਜਮ ਪ੍ਰਭ ਸਾਰੇ। ਉਨ ਮਨਿ ਕੀ ਜਬ ਛੁਟਕੀ ਡੋਰੀ। ਤਬ ਚੀਨਾ ਦੇਹੁ ਮਥੀ ਸਭ ਖੋਰੀ। ਉਨ ਮਨਿ ਖੋਲ ਬਤਾਈ ਮਨਸਾ। ਤੁਮ ਦੇਖਤ ਮਨੁ ਬਿਗਾਸਿ ਸਰਸਾ। ਸੁਆਮੀ ਪੂਛਤ ਮਨਸਾ ਮਾਈ। ਕਿਛੁ ਕੀਜੈ ਆਲਮੁ ਮਨੁ ਨਾਨਕ ਬਿਗਸਾਈ ॥੧੯॥ ਆਪਹੁ ਕੀਨੀ ਮਨਸਾ ਮਾਈ। ਆਪਹੁ ਤ੍ਰੈ ਗੁਣ ਪੂਰਿ ਸਮਾਈ। ਆਪਹੁ ਪੰਚਿ ਤਤ ਲੇ ਕੀਆ। ਆਪਹੁ ਲੋਹੁ ਕਲਮ ਮਥਿ ਲੀਆ। ਆਪਹੁ ਖਟ ਛਿਅ ਚਾਰਿ ਉਪਾਏ। ਆਪਹੁ ਬੀਸ ਇਕੀਸ ਕਰਾਏ। ਆਪਹੁ ਸਭ ਕਿਛੁ ਕੀਆ ਬਣਾਇ। ਨਾਨਕ ਉਨ ਗਤਿ ਲਖੀ ਨ ਜਾਇ ॥੨੦॥ ਓਅੰਕਾਰ ਉਤਪਤਿ ਪ੍ਰਭ ਕੀਨੀ। ਓਅੰਕਾਰ ਚਰਨਾ ਮਥਿ ਲੀਨੀ। ਓਅੰਕਾਰ ਪਸਾਰ ਪਸਾਰਿਆ। ਰਾਜਸੁ ਤਾਮਸੁ ਸਾਤਕੁ ਮਾਇਆ। ਬ੍ਰਹਮਾ ਮਹੇਸ ਉਪਾਏ। ਤਿਨਕੀ ਰਚਨਾ ਗਨੀ ਨ ਜਾਏ। ਅਨੇਕ ਭਾਂਤਿ ਜਲ ਥਲ ਮਹਿ ਜੀਆ। ਨਾਨਕ ਓਅੰਕਾਰ ਤੇ ਸਭ ਕਿਛੁ ਥੀਆ ॥੨੧॥੪॥

ਸਤਿਗੁਰ ਪ੍ਰਸਾਦਿ ॥ ਰਾਗ ਗਉੜੀ ਪੂਰਬੀ। ਧਿਆਉ ਪਰਮ ਤਤ ਕਾ ॥ ਸਲੋਕੁ ॥ ਜਬ ਮਨੁ ਤਨੁ ਪ੍ਰਾਨ ਕਛੁ ਕੀਆ ਅਕਾਰੁ। ਨਾਨਕ ਉਨ ਮਨਿ ਰਚਿ ਰਹਿਆ ਸੁਖ ਸਾਗਰ ਨਿਰੰਕਾਰਿ ॥ ਪਉੜੀ ॥ ਤਨ ਮਹਿ ਮਨੂਆ ਜੋ ਠਹਰਾਵੈ। ਜੰਮਣੁ ਮਰਣੁ ਭਿਸਤੁ ਅਰੁ ਦੋਜਕੁ ਤਾਕੈ ਨਿਕਟਿ ਨ ਆਵੈ। ਆਤਮੁ ਚੀਨਿ ਪਰਾਤਮੁ ਚੀਨੈ ਗਿਆਨਿ ਮਥਨੁ ਆਤਮਾ ਸਮਝਾਵੈ। ਨਾਨਕ ਇਹ ਬਿਧਿ ਘਟੁ ਮਟੁ ਸੋਧੈ ਤਬ ਭੀ ਪ੍ਰਮ

ਤਤ ਕਉ ਪਾਵੈ ॥੧॥ ਜੈਸੇ ਬਿਨੁ ਪਗ ਪੰਧੇ ਚਲੈ ਉਡਿ ਅੰਡਾ । ਇਹ ਬਿਧਿ ਇਹੁ ਮਨੁ ਚੜੈ ਬ੍ਰਹਮੰਡਾ। ਗਵਨਿ ਬਿਹੰਗਮਿ ਕਬਹੂੰ ਨ ਜਾਸੀ। ਭੋਜਨ ਬਿਨਾਂ ਤ੍ਰਿਪਤਿ ਅਘਾਸੀ । ਜੈਸੇ ਮੰਦਰ ਪੈ ਸਿਰ ਵੈ ਵਰੁ ਨਾਰੀ। ਉਦਾਸ ਰੀਤਿ ਨਾਨਕ ਇਉਂ ਨਿਆਰੀ ॥੨॥ ਤਹਾਂ ਪੂਜ ਜਹਾ ਬਿਮਨੁ ਦਿਵਾਲਾ। ਮਨੁ ਮਧਿ ਸੋਧਿ ਨਿਰੰਜਨੁ ਬਾਲਾ । ਤਜਿ ਆਤਮੁ ਪਰਾਤਮ ਪਖਾਨਿ । ਚੀਨਿ ਲਹੈ ਕੇਵਲ ਨਿਰਬਾਨਿ । ਅਹਿਨਿਸਿ ਰੀਤਿ ਜੋ ਜੋਗ ਕਮਾਵੈ । ਨਾਨਕ ਸੁੰਨ ਮਹਲ ਕਉ ਸੁੰਨਿ ਲਗਾਵੈ ॥੩॥ ਸੁੰਨਿ ਮਹਲ ਮਹਿ ਜਾਇ ਸਮਾਵੈ। ਰਤਨੁ ਅਮੋਲਕ ਤਦਿ ਹੀ ਪਾਵੈ । ਜਹ ਕੇਵਲ ਨਿਰਬਾਣੁ ਬਸੇਰਾ । ਜੋਗ ਰਤਿ ਜਨੁ ਪਹੁਚੈ ਤੇਰਾ । ਹੋਇ ਅਨਭੈ ਜੋਗੀ ਭਉ ਸਭ ਡਾਰੈ । ਨਾਨਕ ਤਤੁ ਲਹੈ ਘਰੁ ਸੋਧਿ ਬੀਚਾਰੇ ॥੪॥ ਅਠਸਠਿ ਤੀਰਥ ਕਾਂਇਆਂ ਭੀਤਰ ਗਗਨ ਗੰਗਾ ਮੁਖੁ ਕਾਸੀ । ਗੁਰ ਕਿਰਪਾ ਨਿਰਬਾਨ ਰਹੈਗਾ ਖੋਜਿ ਲਹੈ ਸੋ ਉਦਾਸੀ। ਨਿਤਿ ਸੁਆਸੁ ਮੁਖਿ ਆਵਤੁ ਤਬ ਲਿਵ ਲਾਈ ਅਬਨਾਸੀ। ਪਦ ਪੰਕਜ ਮਹਿ ਪ੍ਰਾਨ ਰਚਾਉਗਾ ਮਨ ਪਨ ਮਹਿ ਸਮਾਸੀ । ਕਹੁ ਨਾਨਕ ਪਦਿ ਪਰਸਿ ਬਿਲੰਮੈ ਤਊ ਮਿਲੈ ਨਿਰੰਜਨ ਜਾਇ ॥੫॥ ਇਹ ਮਨੁ ਹੋਇ ਰਹੈ ਜਬ ਸਹੁਦਾ। ਅਨਦਿਨ ਜਪੈ ਸਦਾ ਪਦੁ ਗਹੁਜਾ । ਮੀਨ ਹੋਇ ਬਿਮਲ ਜਲੁ ਸੋਧੈ । ਸਤਿਗੁਰਿ ਗਿਆਨਿ ਆਤਮ ਪਰਬੋਧੈ। ਕਰਿ ਮਨੁ ਤਰਵਰੁ ਮਤੁ ਪਵਨਹਿ ਲੀਆ। ਨਾਨਕ ਇਹੁ ਮਨੁ ਢਾਹਿ ਪਰਮ ਪਦੁ ਲੀਆ ॥੬॥ ਅਚਲ ਸਮਾਨਿ ਦ੍ਰਿੜੈ ਇਸੁ ਮਨ ਕਉ । ਤਿਸੁ ਕਾਲੁ ਸੰਤਾਵੈ ਨਿਮਖ ਨ ਮਨ ਕਉ । ਚੰਦ ਸੂਰ ਕਾ ਜੋ ਮਤੁ ਲਈ । ਗੁਰ ਕਉ ਖਾਇ ਮਨੁ ਸਹਜਿ ਰਵੇਈ । ਜਿਸ ਤੇ ਉਪਜਿਆ ਫਿਰਿ ਤਿਸਹਿ ਸਮਾਵੈ । ਨਾਨਕ ਇਹ ਬਿਧ ਪਰਮਪਦੁ ਪਾਵੈ ॥੭॥ ਅਗਮ ਅਗਾਧਿ ਨਾਥ ਪ੍ਰਭੁ ਜਪਨੇ । ਮਹਲਿ ਅਮਹਲਿ ਮਿਲੈ ਪ੍ਰਭ ਅਪਨੇ । ਤਿਸੁ ਸੂਝਤੁ ਹੈ ਪਦੁ ਨਿਰਬਾਨਾ । ਜੋ ਛਾਡਿ ਆਪੁ ਹੋਇ ਰਹੈ ਹੈਰਾਨਾ । ਉਰਮਾਰ ਪਾਰ ਕੀ ਸਭ ਮਿਤਿ ਪਾਵੈ । ਨਾਨਕ ਇਹ ਬਿਧਿ

ਪਰਮ ਪਦੁ ਪਾਵੈ ॥੮॥ ਜੈਸੇ ਮੀਨ ਜਲ ਤਜਿ ਬਿਗਸੈ ਐਸ ਇਹੁ ਮਨੁ ਰਹਤਾ। ਮਾਰਗੁ ਛਾਡਿ ਪੜੇ ਮਗਿ ਬਿਖੜੇ ਤਬ ਘਰੁ ਗੁਹਜਾ ਲਹਤਾ। ਗੁਹਜ ਮਹਲਿ ਮਹਿ ਮਨੁ ਮਗਨਾਨਾ ਤਬ ਉਲਟਿ ਕਵਲੁ ਬਿਗਸਾਵੈ। ਨਾਨਕ ਹੋਇ ਦਾਸਨੁ ਕੋ ਦਾਸਨ ਤਬ ਪਰਮ ਤਤ ਕਉ ਪਾਵੈ ॥੯॥ ਖਟ ਦਲਿ ਕਵਲ ਨਿਵਾਸਾ ਹੋਇ। ਚਹੁ ਕਉ ਫੇਰਿ ਮਿਲਾਵੈ ਸੋਇ। ਚਹੁ ਕੈ ਬੀਚਿ ਸਮ ਧੀ ਰਹੈ। ਤਿਸਤੇ ਕਾਲੁ ਤ੍ਰਿਭਕਿ ਡਰਿ ਰਹੈ। ਏਕ ਹੀ ਰਚੇ ਆਨਿ ਨਹਿ ਧਾਵੈ। ਨਾਨਕ ਪਰਮ ਤਤੁ ਤਬ ਪਾਵੈ ॥੧੦॥

ਅਸਟ ਕਵਲ ਦਲ ਭੀਤਰਿ ਬਸੈ। ਤਹਾ ਸਿਰੀ ਰੰਗੁ ਸਹਜੀ ਬਿਗਸੈ। ਸਤਿਗੁਰ ਮਿਲੈ ਗੁਹਜ ਘਰੁ ਪਾਈਐ। ਰਤਨੁ ਜਨਮੁ ਬਿਰਥਾ ਨ ਗਵਾਈਐ। ਗੁਰ ਪ੍ਰਸਾਦਿ ਅਗਮ ਘਰਿ ਜਾਵੈ। ਨਾਨਕ ਪਰਮ ਤਤੁ ਤਬ ਪਾਵੈ ॥੧੧॥ ਕਤਲ ਕੁਦਮੁ ਘਰਿ ਦਲ ਭੀਤਰ ਜਾਤਾ। ਦਸ ਅੰਗੁਲ ਕੈ ਬੀਚ ਸਮਾਤਾ। ਤਹ ਦੁਆਦਸ ਦਸ ਰਹੈ ਅਭੀਚੁ। ਇਸ ਮਨਿ ਜਨਮੁ ਨ ਆਵੈ ਮੀਚੁ। ਖੋਜ ਅਧਾਤਮੁ ਆਗਮਿ ਧਾਵੈ। ਨਾਨਕ ਪਰਮ ਤਤੁ ਤਬ ਪਾਵੈ ॥੧੨॥ ਬੰਕ ਨਾਰਿ ਕੈ ਅੰਤਰਿ ਜਾਇ। ਪਛਮ ਦਿਸ ਕੀ ਸਭ ਸੁਧਿ ਪਾਇ। ਨਿਝਰੁ ਝਰੈ ਜਲੁ ਪੀਵੈ ਅਘਾਇ। ਭਵਰੁ ਗੁਫਾ ਕੈ ਘਾਟਿ ਸਮਾਇ। ਹੋਇ ਮੁਕੰਦੁ ਕਵਲ ਲਪਟਾਨਾ। ਨਾਨਕ ਪਰਮ ਤਤੁ ਤਬ ਜਾਨਾ ॥੧੩॥ ਤ੍ਰਿਬੇਨੀ ਮਨ ਕਉ ਸਹਜਿ ਧਿਆਵੈ। ਸੁਰਤਿ ਹਥਿ ਕਰ ਮਨੁ ਪਤੀਆਵੈ। ਬਹੁਰਿ ਨ ਫਿਰਿ ਫਿਰਿ ਮਾਰਗਿ ਧਾਵੈ। ਸਸਿਕਾਦਿਕ ਸੰਗਿ ਗੋਸਟਿ ਪਾਵੈ। ਤ੍ਰਿਬੇਣੀ ਛੁਟੇ ਸੁੰਨਿ ਸਮਾਵੈ। ਨਾਨਕ ਪਰਮ ਤਤੁ ਤਬ ਪਾਵੈ ॥੧੪॥ ਗਗਨੁ ਗਰਜਿ ਮਗੁ ਜੋਰਿ ਅਨੰਤਾ। ਤਹਾ ਬਿਜਲੀ ਚਮਕਿ ਘਨੁ ਸਹਜਿ ਬਸੰਤਾ। ਤਹ ਭੀਜਤ ਸੰਤ ਅੰਮ੍ਰਿਤ ਕੀ ਬਾਣੀ। ਗਗਨ ਨਗਰ ਕੀ ਤਬ ਮਿਤਿ ਜਾਣੀ। ਗਗਨ ਗੰਭੀਰ ਨਗਰੁ ਦ੍ਰਿਸਟਾਇਆ। ਨਾਨਕ ਪਰਮ ਤਤੁ ਤਬ ਪਾਇਆ ॥੧੫॥ ਖੋੜਸਿ ਕਵਲ ਜਬ ਚੇਤਿ ਪਰਾਨੀ। ਮਿਲ ਗਏ ਸ੍ਰੀਧਰ ਨਿਗਮ ਪਛਾਨੀ। ਜਰਾ

ਮਰਨੁ ਭਰਮੁ ਤਾਗਿ ਸਮਾਨਾ। ਜਿਉ ਜਲੁ ਜਲ ਚਿ ਜਾਇ ਸਮਾਨ। ਪੁਨਰਪਿ ਜਨਮਿ ਬਹੁਰਿ ਨਹੀਂ ਆਵੈ। ਨਾਨਕ ਪਰਮ ਤਤੁ ਤਬ ਪਾਵੈ ॥੧੬॥ ਸਹਜਿ ਆਧਿ ਤਬ ਮਨੁ ਜਾਈ। ਜਨਮੁ ਮਰਨੁ ਕੀ ਚੂਕੀ ਧਾਈ। ਜਰਾ ਰੋਗੁ ਸੁਫਨੇ ਨਹੀਂ ਆਵੈ। ਸਹਜਿ ਸੁਭਾਇ ਉਪਾਧਿ ਮਿਟਾਵੈ। ਉਪਜਿਆ ਪ੍ਰੇਮੁ ਤਬਹਿ ਪਛਾਤਾ। ਨਾਨਕ ਤਾ ਤੇ ਪਰਮਪਦੁ ਜਾਤਾ ॥੧੭॥ ਖੇਲੇ ਹੋਇ ਪ੍ਰਗਟ ਛਾਡੈ ਸੰਕਾ। ਝੁਝੈ ਸਨਮੁਖਿ ਕਾਟ ਕਲੰਕਾ। ਦਰਸਨੁ ਪਰਸੈ ਗੁਰ ਕੈ ਭਾਇ। ਬਖੇਜ ਖੇਡੈ ਭਰਮੁ ਸਭੁ ਜਾਇ। ਨਿਤਿ ਉਠਿ ਚਲੈ ਬਿਖਮ ਕੀ ਬਾਟ। ਤਬ ਨਾਨਕ ਤੋੜੈ ਅਵਘਟ ਘਾਟ ॥੧੮॥ ਅਵਰਨੁ ਵਰਹਿ ਨਹਿ ਕਰਮ ਕਉ ਧਾਵੈ। ਅਸਾਧਹਿ ਸਾਧਿ ਅਬਧ ਬਧਾਵੈ। ਗਗਨ ਤਾਲਾ ਗੁਰ ਕਿਰਪਾ ਤੋੜੇ। ਨਿਰਭਉ ਭਰੈ ਅਜਰ ਕਉ ਜੋੜੇ। ਹੋਇ ਬਹੈ ਬਿਰਧੀ ਤੇ ਬਾਲਾ। ਨਾਨਕ ਪਰਮ ਤਤ ਇਹ ਚਾਨਾ ॥੧੯॥ ਗਰਭਿ ਨ ਆਵੈ ਭਰਮ ਭਉ ਖਾਵੈ। ਚੀਟ ਹੋਇ ਸਾਗਰੁ ਸਮਾਵੈ। ਕਾਲ ਹੋਇ ਤਤ ਮਹਿ ਬੁਡਾਵੈ। ਨਉ ਖੰਡ ਜੀਤੈ ਪਾਤਸ਼ਾਹੁ ਕਹਾਵੈ। ਉਨ ਮਨ ਧਿਆਨ ਅਦਲ ਕਉ ਦਲੈ। ਨਾਨਕ ਪਰਮ ਤਤ ਜਬਿ ਰਲੈ ॥੨੦॥ ਲੰਬ ਕਾ ਉਲਟਿ ਛਿਦ੍ਰ ਤਲੈ ਧਰੈ ਨਹਿ ਸਬਦਿ ਹੋਇ ਗਲ ਤਾਨਾ। ਮਨ ਪਵਰ ਧਵਰ ਤਹਿ ਜੀਤੈ ਤਉ ਮਖਨਿ ਮਾਨਿ ਨ ਸਾਨਾ। ਅੰਤਰ ਗਹੀ ਸੁਰਤਿ ਮੁਕਤਾਲ ਹਿਤੁ ਕਰ ਮਿਲੇ ਗੁਸਾਈ। ਤ੍ਰਿਕੁਟੀ ਸੰਧਿ ਨਾਸਕਾ ਅਰੁ ਤਾਲ ਕੀ ਸੁਖਮਨ ਜਾਇ ਸਮਾਈ। ਇੰਗੁਲ ਪਿੰਗੁਲ ਪਛਮ ਧਾਵੈ ਰਵਿ ਸਸ ਅਸਤੁ ਵਿਹਾਣਾ। ਨਾਨਕ ਗੁਰ ਕਿਰਪਾ ਤੇ ਸਾਚ ਪਰਮ ਤਤੁ ਪਛਾਨਾ ॥੨੧॥ ਸਰਵਰ ਸੁੰਨਿ ਬਨੇ ਸਹੰਸ ਦਲ ਭਵਰ ਗੁਫਾ ਮਗਨਾਨੇ। ਅਤਿਚਿਤ੍ਰ ਸਾਲ ਬਨੀ ਮਹਲੀ ਵਰ ਜਹ ਤਹਾ ਸਮਾਨੇ। ਲਿਸਿ ਮਿਸਿ ਨਾਮਨੀ ਰਿਮ ਝਿਮ ਬਰਸੈ ਹਸਿ ਪ੍ਰਭ ਮਿਲੈ ਨਿਰਾਰਾ। ਕਹੁ ਨਾਨਕ ਜਬ ਤਤੁ ਬੀਚਾਰਿਆ ਤਬ ਪ੍ਰਗਟਿਆ ਭਾਨੁ ਨਿਰਾਰਾ ॥੨੨॥ ਹਰਿ ਅਗਮ ਅਗੋਚਰ ਅਗਮ ਅਪਰੰਪਰ ਪਰੈ ਤੇ ਪਰੈ ਅਨੰਤਾ। ਸਰਬ

ਬਿਸਮਾਹਿ ਤਾਕੀ ਲੀਲਾ ਰਵਿ ਰਹਿਆ ਭਗਵੰਤਾ। ਸਭ ਤੇ ਨਿਕਟਿ ਸਭਹੂ ਤੇ ਦੂਰ ਸਦਾ ਅਲਿਪਤੁ ਰਹੈ। ਜਹ ਪਦੁ ਨਿਰਬਾਣੁ ਬਸੈ ਤਹਾ ਆਪਿ ਨਾਨਕ ਕੋ ਬਿਰਲਾ ਖੋਜਿ ਲਹੈ ॥੨੩॥ ਜਾ ਕੀ ਚੀਰੀ ਮੁਕਤਿ ਸੁਰਗ ਅਵਗਨੀ ਐਸਾ ਜਾਪੁ ਜਪੀਜੈ। ਜਾ ਕੀ ਮਾਇਆ ਦਾਸੀ ਨਵ ਨਿਧਿ ਸੇਵਾ ਕਰੀ ਰਿਧਿ ਸਿਧਿ ਕਰਨ ਲਗੀਜੈ। ਕਹੁ ਨਾਨਕ ਅਮਰਾ ਪਦਿ ਰਾਚੈ ਚਉਥੈ ਪਦਿ ਸਹਜਿ ਪਤੀਜੈ ॥੨੪॥ ਏਕ ਘਰਿ ਚੰਦ ਸੂਰਜ ਕਉ ਆਨੈ ਅਰਧਿ ਉਰਧਿ ਮਿਤਿ ਪਾਵੈ। ਤਸਕਰ ਕੀ ਗਤਿ ਖੋਵੈ ਸਹਜੋ ਅੰਤਰ ਬ੍ਰਹਮੁ ਟਿਕਾਵੈ। ਜਨੁ ਨਿਕਸੀ ਮਾਇਆ ਪਛੁਤਾਨੀ ਤਬ ਨਾਨਕ ਸੁੰਨਿ ਸਮਾਵੈ ॥੨੫॥

ਦੀਪਕੁ ਜਾਰਿ ਧਰੈ ਬਿਨੁ ਤੋਲੈ ਭਉਰੁ ਦੇਖਿ ਲਪਟਾਨੇ। ਇਹ ਘਟ ਭੀਤਰ ਜੋਤਿ ਪ੍ਰਗਾਸੀ ਦੇਖਿ ਲੋਇ ਉਰਝਾਨੇ। ਨਾਨਕ ਜੋਤਿ ਰਲੀ ਸੰਗਿ ਜੋਤਹਿ ਤਬ ਬ੍ਰਹਮ ਰੂਪ ਪ੍ਰਗਟਾਨੇ ॥੨੬॥ ਨਉ ਦਰ ਮੁੰਦਿ ਕਾਂਇਆ ਸਮ ਰਾਖੈ ਦਸਵੈ ਸਸ ਘਰਿ ਸਹਜਿ ਜਸੈ। ਕੋਟ ਜਨਮ ਅਘ ਸਭ ਕਾਟੈ ਸੁਖਮਨ ਮੰਦਰਿ ਸਹਜਿ ਰਸੈ ॥ ਕਨਿਕ ਮੰਦਰ ਰਤਨ ਕੀ ਸਹਜਾ ਨਾਨਕ ਕਵਲ ਪ੍ਰਗਾਸਿ ਹਸੈ ॥੨੭॥ ਮਨੂਆ ਅਨ ਤਨ ਜਾਨ ਨ ਦੇਈ। ਬੀਜੁ ਮੰਤੁ ਚੀਨਿ ਮਿਤਿ ਲੇਈ। ਸਭਿ ਇੰਦ੍ਰੀ ਕਉ ਖੋਜਿ ਬੀਚਾਰੈ। ਤਸਕਰ ਪੰਚ ਸਬਦਿ ਸੰਘਾਰੈ। ਸਹਸਾ ਜਲਿ ਕਰੈ ਸਭ ਛੋਈ। ਨਾਨਕ ਤਬ ਅਨਭੈ ਮਤਿ ਹੋਈ ॥੨੮॥ ਸਿਵ ਸੰਤ ਸਰੋਵਰ ਸੰਤ ਸਖਾਨੇ। ਫਿਰਨ ਟੁਰਨ ਕੇ ਗਵਨ ਮਿਟਾਨੇ। ਆਵਨੁ ਜਾਨੁ ਬਾਹੁਰਿ ਨ ਹੋਈ। ਸਿਵ ਸੰਤ ਸਰੋਵਰ ਨਾਵੈ ਕੋਈ। ਸਿਵ ਬਿਰੰਚ ਤਿਸੁ ਦਰਸਨ ਆਛਹਿ। ਨਾਨਕ ਇਹ ਗਤਿ ਬਿਰਲੇ ਬਾਛਹਿ ॥੨੯॥ ਬ੍ਰਹਮੇ ਬਿਸਨ ਮਹਾ ਦੇਉ ਗੋਰਖ ਹਾਰੇ ਖੋਜਤ ਬਾਟਾ। ਸੰਤਨ ਬਾਂਸਾ ਕੀਆ ਹੈ ਨਿਜ ਘਰਿ ਬਜਹਕ ਖੁਲੇ ਕਪਾਟਾ। ਨਉ ਦਰਿ ਮਾਰਿ ਅਨਾਹਦ ਰਹਿਆ ਲਖ ਚਉਰਾਸੀ ਕਾਟਾ। ਨਾਨਕ ਹਰਿ ਜਨੁ ਹਰਿ ਮਿਲਾਇਆ ਏਕੁ ਜਿਉ ਨੀਮ ਕੁ ਮਿਲਿ ਆਟਾ ॥੩੦॥

ਉਹੂ ਸਰਸੁਖੁ ਨਿਧਿ ਅਤਿ ਬਿਲਾਸੁ ਹੈ । ਅਨਤ ਥਾਨ ਸਭ ਠਉਰ ਜੋ ਜਨੁ ਜਾਇ ਰਹੈ। ਤਹ ਸਿਵ ਹੋਇ ਜਿਉ ਅਲੀਅਲ ਪਰ ਭਉਰ । ਭਏ ਬਿਦੇਹ ਮਤਿ ਗਤਿ ਬਦਲਾਨੀ ਭਈ ਜਾਤਿ ਕੁਲ ਅਉਰ । ਨਾਨਕ ਜਿਨ ਕਉ ਗੁਰ ਦਿਖਾਈ ਪਾਰਬ੍ਰਹਮ ਕੀ ਠਉਰ ॥੩੧॥ ਜਨਿ ਅੰਤਰਿ ਜਾਇ ਨਿਰੰਤਰੁ ਦੇਖਿਆ ਅਤਿ ਬਿਲਾਸੁ ਨਿਰੰਕਾਰ । ਜਾਕੇ ਏਕ ਰੋਮ ਤੇ ਉਪਜੈ ਸੁਰ ਸਿਧ ਦਸ ਉਤਾਰ। ਹਰਿ ਨਿਰਖਤ ਬੁਧਿ ਚੀਤੁ ਮਗਨਾਨਾ ਨਿਰਲੰਬ ਗਲਤਾਨ। ਨਾਨਕ ਦੇਹੁ ਤਜੈ ਜਿਉ ਕੂਜੈ ਮਨੁ ਨਿਰਬਾਨਿ ਸਮਾਨ ॥੩੨॥ ਹਰਖੁ ਦੇਖਿ ਮਨੁ ਨਾਹਿ ਬਿਗਸਾਨਾ ਸੋਗਿ ਨਹੀ ਕੁਰਮਾਵੈ । ਸੰਪੈ ਦੇਖਿ ਨ ਕਉਲ ਬਿਗਾਸੇ ਬਿਪਤਿ ਨਹੀ ਮੁਰਝਾਵੈ । ਜਿਉ ਸੰਪੈ ਤਿਉ ਬਿਪਤਿ ਪਛਾਨੈ ਬੇਗਮ ਮਹਲਿ ਲਡਾਵੈ। ਕਹੁ ਨਾਨਕ ਜੋ ਪਰਮਪਦਿ ਰਾਤਾ ਇਹ ਬਿਧਿ ਨਿਕਟਿ ਨ ਆਵੈ ॥੩੩॥ ਜਪ ਤਪ ਸੰਗਿ ਨਹੀ ਜਨੁ ਰਾਤਾ ਸਤੁ ਸੀਲੁ ਨ ਕਮਾਵੈ। ਤਦਿ ਅਨਹਦ ਰਾਤਾ ਭਇਆ ਬੈਰਾਗੀ ਉਸਤਤਿ ਨਿੰਦਨ ਭਾਵੈ। ਅਠਡੀਠੇ ਸਉ ਸਹਜਿ ਪਤੀਆਨਾ ਤਬ ਤੇ ਭਇਆ ਬਿਦਾਵੈ । ਕਹੁ ਨਾਨਕ ਜਬ ਪਰਮ ਪਦਿ ਰਾਤਾ ਐਸੇ ਅਭੈ ਪਦੁ ਪਾਵੈ ॥੩੪॥ ਆਤਮਾ ਛਾਡਿ ਪਰ ਆਤਮੈ ਰਾਤਾ ਭਇਆ ਬਿਦੇਹ ਨਿਰਾਰਾ। ਭਉ ਕਉ ਤਿਆਗਿ ਅਭੈ ਪਦਿ ਰਾਤਾ ਅਗਨਿ ਮਹਲਿ ਪਸਾਰਾ । ਅਗਮ ਨਿਗਮ ਮਹਿ ਸਹਿਜ ਸਮਾਨਾ ਮਿਤਿ ਕੀ ਮਤਿ ਨਹੀਂ ਜਾਨੀ। ਕਹੁ ਨਾਨਕ ਜਬ ਦੇਹੁ ਬੀਚਾਰਿਆ ਤਬ ਉਪਜਿ ਰਹੀ ਹੈਰਾਨੀ ॥੩੫॥੪॥

ਧਿਆਉ ਸੰਪੂਰਨ ਹੋਆ ॥

ੴ ਸਤਿਗੁਰ ਪ੍ਰਸਾਦਿ

ਪ੍ਰਾਨ ਪਿੰਡ ਕੀ ਮਿਹਨਤਿ । ਕਲਬੂਤ ਕੀ ਮਿਹਨਤਿ ਸੁਨ ਹੋਈ। ਪ੍ਰਾਨ ਪਿੰਡ ਕੀ ਉਤਪਤਿ ॥ ਸਲੋਕੁ॥ ਵਰਨੁ ਚਿਹਨੁ ਨਹੀਂ ਬੂਝੀਐ ਤੀਨਿ ਗੁਣਾਂ ਤੇ ਦੂਰਿ । ਨਾਨਕ ਕਿਨ ਬਿਧਿ ਪਾਈਐ ਸਰਬ ਰਹਿਆ ਭਰਪੂਰਿ ॥

ਪਉੜੀ ॥ ਸੁੰਨਿ ਸੁੰਨਿ ਕਹੈ ਸਭ ਕੋਇ । ਸੁੰਨਿ ਧਿਆਨਿ ਬੈਠਾ ਪ੍ਰਭੁ ਸੋਇ।
ਸੁੰਨਿ ਧਿਆਨਿ ਜਬ ਰਹੈ ਇਕੇਲਾ । ਊਹਾਂ ਕਉਨ ਗੁਰੂ ਕਉਨ ਕਹੀਐ
ਚੇਲਾ । ਆਪਿ ਗੁਰੂ ਆਪ ਹੀ ਚੇਲਾ । ਜਬ ਧੁੰਧੂਕਾਰ ਪ੍ਰਭੁ ਰਹੈ ਇਕੇਲਾ।
ਤੂੰ ਏਕੰਕਾਰ ਏਕੋ ਨਿਰਬਾਣੁ । ਦੇਖਿ ਕੁਦਰਤਿ ਨਾਨਕ ਰਹਿਆ ਹੈਰਾਣੁ
॥੧॥ ਨਾ ਤਦਿ ਧਰਤੀ ਨ ਆਕਾਸ । ਨਾ ਤਦਿ ਚੰਦ ਸੂਰਜ ਪਰਗਾਸ।
ਨਾ ਤਦਿ ਦਿਵਸੁ ਨ ਕੀਨੀ ਰਾਤਿ । ਨਾ ਤਦਿ ਬ੍ਰਹਮੁ ਨ ਕੀਨੀ ਭ੍ਰਾਂਤਿ।
ਨਾ ਤਦਿ ਸਿਵ ਸਕਤੀ ਕਿਛੁ ਦੂਜਾ । ਨਾ ਤਦਿ ਪਾਪੁ ਪੁੰਨੁ ਨਹੀਂ ਪੂਜਾ।
ਏਕੰਕਾਰ ਇਕੇਲਾ ਰਹਤਾ । ਨਾਨਕ ਤਬਹੁ ਨ ਕੋਈ ਸੁਨਤਾਨ ਕੋਈ
ਬਕਤਾ ॥੨॥ ਤੇਰੀ ਕੁਦਰਤਿ ਦੇਖਿ ਰਹਿਆ ਹੈਰਾਨ । ਤਦਹੁ ਖਾਤਾ ਕਿ
ਰਹਤਾ ਨਿਰਬਾਨ । ਤਦਹੁ ਕਿਛੁ ਪੀਤਾ ਕਿ ਰਹਤਾ ਤਿਹਾਇਆ । ਤੂੰ
ਆਪੇ ਹੀ ਉਪਜਿਆ ਕਿ ਕਿਨਹਿ ਉਪਾਇਆ । ਤਬ ਕਿਉਂ ਕਰਿ ਬੈਠਾ
ਕਿਉਂ ਕਰਿ ਸੋਤਾ । ਜਬ ਧਰਨਿ ਅਕਾਸੁ ਕਛੁ ਨਹੀਂ ਹੋਤਾ । ਤਦ ਨਉਂ
ਖੰਡ ਕੀਏ ਨ ਕੀਆ ਪਸਾਰਾ । ਨਾਨਕ ਹਰਿ ਪ੍ਰਭੁ ਰਹੈ ਨਿਰਾਰਾ ॥੩॥
ਓਅੰਕਾਰ ਨ ਪਰੰ ਧਿਆਨੁ ਓਅੰਕਾਰ ਨ ਪਰੰ ਸਿਵਹਿ । ਓਅੰਕਾਰ ਨ
ਪਰੰ ਪੂਜਾ ਓਅੰਕਾਰ ਨ ਪਰੰ ਦੇਵਹ । ਓਅੰਕਾਰ ਨ ਪਰੰ ਮੰਤ੍ਰ ਓਅੰਕਾਰ
ਨ ਪਰੰ ਜਪਹ । ਓਅੰਕਾਰ ਨ ਪਰੰ ਨਾਦੰ ਓਅੰਕਾਰ ਨ ਪਰੰ ਤਪਹ ।
ਓਅੰਕਾਰ ਨ ਪਰੰ ਭੋਗੰ ਓਅੰਕਾਰ ਨ ਪਰੰ ਸੁਖਹ । ਓਅੰਕਾਰ ਨ ਪਰੰ
ਅਸੰਧੰ ਓਅੰਕਾਰ ਨ ਪਰੰ ਦੁਖਹ । ਜਸ ਲੁਭਧੰ ਓਅੰਕਾਰ ਤਹੁ ਕਿਰਪਾ
ਗੁਰ ਮੰਤਵਹ । ਨਾਨਕ ਓਅੰਕਾਰ ਪਰੈ ਅਪਰੰਪਰ ਓਅੰਕਾਰ ਤੇ ਸਰਬ
ਮਾਇਆ ॥੪॥ ਚਤਰ ਜੋਗੰ ਚਤਰ ਰੂਪੰ ਚਤਰ ਸਮਾਧੀ ਚਾਰਿ ਪਦਹ।
ਚਤਰ ਅਸਥਾਪਨੰ ਚਤਰ ਅਸਥਾਨੰ ਸਰਬ ਮਧੇ ਸਿਵ ਸਿਵਹ । ਚਾਰਿ
ਸਮਾਧੀ ਚਾਰਿ ਪਦਿ ਕਾਰਿ ਜੋਗ ਚਾਰਿ ਰੂਪ । ਚਾਰ ਥਾਨ ਚਾਰਿ ਥਾਪਨ
ਸਭਹੂ ਮਹਿ ਏਕੁ ਅਰੂਪੁ ॥ ਚਹੁ ਸਮਾਧੀ ਕੀ ਤਬ ਮਿਤਿ ਪਾਵੈ । ਰਕਤ
ਬਿੰਦੂ ਤੇ ਕਿਉਂ ਕਰਿ ਪਾਕਾ। ਕੋਈ ਮਹਲੁ ਬਤਾਵੈ ਉਆ ਕਾ । ਚਾਰਿ

ਸਮਾਨੀ ਬੀਚਿ ਸਮਾਨਾ । ਨਾਨਕ ਚਤਰ ਸਮਾਧੀ ਰਹਿਆ ਹੈਰਾਨਾ ॥੬॥ ਸੁੰਨ ਮੰਡਲ ਤੇ ਕੀਆ ਪ੍ਰਗਾਸੁ । ਨਉਂ ਖੰਡ ਕਰਿਕੈ ਕੀਆ ਅਕਾਸੁ । ਅਠ ਖੰਡ ਕਰਿ ਰਚਨੁ ਰਚਾਇਆ। ਨਾਵਾ ਖੰਡੁ ਸਰੀਰ ਬਨਾਇਆ । ਰਵਿ ਸਸ ਅਠਵੀਂ ਜੋਤਿ ਸਵਾਰੀ । ਨਾਵੀਂ ਜੋਤਿ ਪ੍ਰਭ ਰਖੀ ਨਿਰਾਰੀ। ਨਾਲੀਂ ਜੋਤਿ ਮਹਿ ਬ੍ਰਹਮੁ ਸਮਾਨਾ । ਨਾਨਕ ਡਿਠਾ ਲਾਇ ਧਿਆਨਾ ॥੭॥ ਪਹਿਲਾ ਧਰਤੀ ਕਿ ਪਹਿਲਾ ਆਕਾਸੁ । ਪਹਿਲਾ ਪੁਹਪ ਕਿ ਪਹਿਲਾ ਬਾਸੁ । ਪਹਿਲਾ ਰਾਤ ਕਿ ਪਹਿਲਾ ਦਿਨੁ । ਪਹਿਲਾ ਪਾਪੁ ਕਿ ਪਹਿਲਾ ਪੁੰਨੁ। ਪਹਿਲਾ ਚੰਦੁ ਕਿ ਪਹਿਲਾ ਸੂਰੁ । ਪਹਿਲਾ ਸਚੁ ਕਿ ਪਹਿਲਾ ਕੂੜੁ ॥੫॥ ਪਹਿਲਾ ਮਾਈ ਕਿ ਪਹਿਲਾ ਬਾਪੁ । ਪਹਿਲਾ ਧਰਮੁ ਕਿ ਪਹਿਲਾ ਪਾਪੁ। ਪਹਿਲਾ ਗੁਰੂ ਕਿ ਪਹਿਲਾ ਸਿਖੁ । ਕਹਿ ਦੇਵੈ ਕੋਈ ਏਹੁ ਬਿਬੇਕ । ਇਹੁ ਬਿਬੇਕ ਜੇ ਕੋ ਕਹਿ ਦੇਵੈ। ਊਆ ਕੇ ਚਰਨ ਨਾਨਕ ਜਨੁ ਸੇਵੈ ॥੮॥ ਪਹਿਲਾ ਧਰਤੀ ਤਾ ਪੀਛੈ ਅਕਾਸੁ। ਪਹਿਲਾ ਪੁਹਪ ਤਾ ਪੀਛੈ ਬਾਸੁ। ਪਹਿਲੇ ਪਾਪੁ ਤਾ ਪੀਛੈ ਪੁੰਨੁ । ਪਹਿਲਾ ਰਾਤ ਤਾ ਪੀਛੈ ਦਿਨੁ। ਪਹਿਲਾ ਚੰਦ ਤਾ ਪੀਛੈ ਸੂਰੁ । ਪਹਿਲਾ ਸਾਚੁ ਤਾ ਪੀਛੈ ਕੂਰੁ । ਪਹਿਲਾ ਮਾਇ ਤਾ ਪੀਛੈ ਬਾਪੁ । ਪਹਿਲਾ ਧਰਮੁ ਤ ਪੀਛੈ ਪਾਪ। ਪਹਿਲਾ ਗੁਰੂ ਤ ਪੀਛੈ ਸਿਖੁ । ਨਾਨਕ ਦਾਸੁ ਇਹੁ ਕਹੈ ਬਿਬੇਕ ॥੯॥ ਨਹੀ ਕੁਛ ਡਾਲੀ ਨਹੀ ਕਛੁ ਮੂਲੁ । ਨਾਹੀ ਸੂਖਮੁ ਨਹੀ ਅਸਥੂਲ । ਆਛਾ ਲੋਹੂ ਆਛਾ ਮਾਸੁ। ਆਛਾ ਸਰਵਰੁ ਆਛਾ ਹੰਸੁ । ਆਛੀ ਭੂਮਿ ਕਰਹਿ ਮੰਤਾ। ਆਛਾ ਬੀਜੁ ਪੜਹਿ ਤਿਹ ਖੇਤਾ। ਅਗਨਿ ਪੜੈ ਅਗਨੀ ਹੀ ਹੋਇ। ਮਾਟੀ ਪੜੈ ਮਾਟੀ ਹੀ ਹੋਇ । ਜੈਸਾ ਬੀਜੈ ਤੈਸਾ ਹੋਇ। ਕੁਸਹਜਿ ਪਰੈ ਨ ਜਨਮੈ ਸੋਇ । ਤਿਸੁ ਭੂਮ ਮਹਿ ਦੇਹੁ ਬਿੰਦੁ ਸਾਮੁ । ਤਿਸੁ ਬਿੰਦ ਕਉ ਹਾਡੁ ਨ ਚਾਮ। ਕਹਿ ਦੀਆ ਇਸ ਕਉ ਬਿਸਰਾਮੁ । ਕਾਂਇਆ ਗੜ ਮਹਿ ਰਹਿਆ ਦਸ ਮਾਸ । ਅਗਨਿ ਪੁਜਾਰੀ ਪਵਨਿ ਨਿਵਾਸ । ਮਾਤਾ ਕੀ ਰਕਤੁ ਪਿਤਾ ਕੀ ਬਿੰਦ । ਮਨਸਾ ਦੇਹੁ ਰਖਿਆ ਮਨਿ ਮੰਦੁ । ਨਾਨਕ ਅਚਰਜ ਆਖਿ

ਬਖਾਨੈ। ਅਚਰਜ ਦੇਖਿ ਰਹਿਆ ਹੈਰਾਨੈ ॥੧੦॥ ਤਬ ਏਕੰਕਾਰ ਇਕੇਲਾ ਹੋਤਾ। ਸਾਸੁ ਮਾਸੁ ਤਬ ਕਛੂ ਨ ਹੋਤਾ। ਦੇਹੁਰੀ ਹੋਤੀ ਨ ਹੋਤੇ ਪ੍ਰਾਨਾ ਇਹੁ ਬੋਲਨਹਾਰਾ ਕਹਾ ਸਮਾਨਾ। ਬੋਲਨਹਾਰੁ ਪਵਨ ਕੀ ਨਿਆਈ। ਨਿਸ ਦਿਨੁ ਵਹੈ ਕਛੁ ਸੂਝ ਨ ਪਾਈ। ਕਿਆ ਦੇਖਉ ਕਿਆ ਕਰੋ ਬੀਚਾਰਾ। ਨਾਨਕ ਸਾਹਿਬ ਅਗਮ ਅਪਾਰਾ ॥੧੧॥

ਜਬ ਤੂ ਏਕੰਕਾਰ ਇਕੇਲਾ। ਜਬ ਕੀਆ ਪ੍ਰਗਾਸ ਕਵਨੁ ਓਹੁ ਵੇਲਾ। ਨਵਕ ਬਾਪੁ ਕਵਨ ਮਹਤਾਰੀ। ਤੇਰਾ ਕਵਨ ਨਾਮੁ ਕਿਆ ਜਾਤਿ ਤੁਮਾਰੀ। ਸੁੰਨ ਮੰਡਲ ਤੇ ਕੀਆ ਉਜੀਆਰਾ। ਆਪ ਛਪਾਇ ਕੀਆ ਪਸਾਰਾ। ਕੀਆ ਪਸਾਰਾ ਹੋਇ ਅਨਤ ਤਰੰਗਾ। ਨਾਨਕ ਲਖੇ ਨ ਜਾਹੀ ਰੰਗਾ ॥੧੨॥ ਜਬ ਪ੍ਰਭੁ ਮਨਸਾ ਮਨਿ ਮਹਿ ਧਰਤਾ। ਤਬ ਬੋਲ ਬਚਨ ਮਨਸ਼ਾ ਸਿਉ ਕਰਤਾ। ਬਚਨ ਦੇਤ ਹਥਿ ਛਾ ਕੁ ਪਰਿਆ। ਤੀਨਿ ਮੂਰਤਿ ਕਾ ਅਸਰ ਮੁਕਰਿਆ। ਮਨਸਾ ਮਾਈ ਕਿਆਸਿ ਭੂਤਾ। ਇਕ ਸੰਸਾਰੀ ਇਕ ਅਵਧੂਤਾ। ਇਕੁ ਲਾਹਿ ਬਹੈ ਦੀਬਾਨੁ ਦੁਆਰੇ। ਨਾਨਕ ਆਪੇ ਭੰਨਿ ਸਵਾਰੇ ॥੧੩॥ ਬ੍ਰਹਮੇ ਕਉ ਪ੍ਰਭ ਆਗਿਆ ਕੀਨੀ। ਅਬ ਖਾਕ ਆਤਿਸ ਲੇ ਗਾਡੀ। ਪਵਨ ਰਲਾਇ ਮਨਸਾ ਮਹਿ ਆਡੀ। ਲੋਹ ਕਲਮ ਲੇ ਸਾਜਨ ਕੀਨੀ। ਕਰਿ ਗਹਿ ਕਲ ਬ੍ਰਹਮੇ ਕਉ ਕੀਨੀ। ਘੜਿ ਘੜਿ ਭਾਂਡੇ ਬ੍ਰਹਮਾ ਸਾਜੇ। ਕਲਾ ਬਨਾਇ ਵਿਚ ਪਉਨ ਬਿਰਾਜੇ। ਬ੍ਰਹਮੈ ਕੀਨਾ ਏਹ ਪਸਾਰਾ। ਜਬ ਆਗਿਆ ਕੀਨੀ ਪ੍ਰਭ ਨਿਰੰਕਾਰਾ। ਤੁਮਰੀ ਆਗਿਆ ਤੇ ਏਹ ਰਚਨਾ ਹੋਈ। ਤਬ ਆਬ ਖਾਕ ਆਤਿਸ ਲੇ ਗਈ। ਅਪਨੇ ਸੂਤ ਸਭ ਆਪੇ ਪਰੋਈ। ਨਾਨਕ ਕਰਨੇਹਾਰੁ ਨ ਕੋਈ ॥੧੪॥ ਪ੍ਰਿਥਮੇ ਤਉ ਸਮਾਧ ਸੁਨਾਈ। ਜਠਰ ਅਗਨਿ ਕੀ ਆਵੀ ਚੜਾਈ। ਤਾਇ ਤਾਇ ਤਨੁ ਤਬਹਿ ਪਕਾਇਆ। ਜਬ ਪਾਕਾ ਤਬ ਠਨਿਕ ਸੁਨਾਇਆ। ਆਵੀ ਤੇ ਜਬ ਨਿਕਸੈ ਸਾਰਾ। ਤਬਹਿ ਖਸਮ ਲੇ ਹਟਿ ਉਤਾਰਾ। ਅਚਰਜ ਬਸਤ ਬੀਚਾਰ ਲੇ ਪਾਈ। ਨਾਨਕ ਪ੍ਰਿਥਮ ਤਉ ਸਮਾਧਿ ਸੁਨਾਈ ॥੧੫॥

ਦੁਤੀਆ ਅਪਰ ਅਪਾਰ ਸਮਾਧਿ ਵਿਚਿ ਰਾਖੀ । ਪਰਮ ਤਤ ਧਰਿਆ ਵਿਚਿ ਸਾਖੀ । ਪਉਨ ਪਰਾਤਾ ਪ੍ਰਾਨ ਕੈ ਮਾਹਿ ॥ ਪਉਨ ਮਾਰਗ ਹਰਿ ਲਖੇ ਨ ਜਾਇ । ਪ੍ਰੇਮ ਸਮਾਧਿ ਕੀ ਜੋ ਮਿਤਿ ਜਾਨੈ । ਪਰਮ ਤਤ ਕਉ ਤਬਹਿ ਪਛਾਨੈ । ਪਰੈ ਤੇ ਪਰੈ ਪਰਮਿਤਿ ਜਬ ਆਵੈ । ਤਉ ਨਾਨਕ ਪ੍ਰੇਮ ਸਮਾਧਿ ਸੁਨਾਵੈ ॥੧੬॥ ਤ੍ਰਿਤੀਆ ਅਪਰ ਅਪਾਰ ਸਮਾਧਿ । ਆਪੁ ਚੀਨਿ ਆਪ ਤੇ ਲਾਧੀ । ਅਪਰ ਅਪਾਰ ਅਪਰੰਪਰ ਪਜਾਰੇ । ਅਪੁਨੇ ਆਪੁ ਆਪਿ ਸਵਾਰੇ । ਅਪੁਨੇ ਆਪ ਆਪੇ ਪਤੀਆਰੁ । ਆਪੇ ਭੰਨ ਸਵਾਰਣ ਹਾਰੁ । ਅਪਰ ਅਪਾਰ ਸਮਾਧਿ ਸੁਨਾਈ । ਨਾਨਕ ਪ੍ਰਾਨ ਨਗਰੀ ਕੀ ਤਬ ਮਿਤਿ ਪਾਈ ॥੧੭॥ ਚਤੁਰਥ ਮਹਾ ਸਮਾਧਿ ਜਬ ਕੀਨੀ । ਬਿਅੰਤ ਧਨੀ ਮਿਤਿ ਕਿਨਹੀ ਨ ਲੀਨੀ । ਮਹਿਮਾ ਊਚੀ ਮੁਖਿ ਕਹੀ ਨ ਜਾਇ । ਮਹਾ ਸਮਾਧਿ ਮਹਿ ਰਹਿਆ ਸਮਾਇ । ਏਕੁ ਘਾਟਿ ਦਰੀਆਉ ਹਜਾਰੁ । ਦਸ ਦੁਆਰੇ ਅਠਸਠਿ ਕੀਆ ਬਜਾਰ । ਨਉ ਨਾੜੀ ਬਹਤਰਿ ਕੋਠੜੀਆ । ਨਾਨਕ ਚਹੁ ਸਮਾਧਿ ਕੀ ਤਬ ਮਿਤਿ ਪੜੀਆ ॥੧੮॥ ਪਿਰਥਮੇ ਸਮਾਧਿ ਕੇ ਕਵਨ ਨੀਸਾਨਾ । ਭਿੰਨ ਭਿੰਨ ਕਰਿ ਪ੍ਰਗਟਿ ਦਿਖਾਨਾ । ਦਾਤਾ ਭਗਤਾ ਨਹਿ ਦੂਖੁ ਦਿਖਾਵੈ । ਅਤਿ ਉਦਾਰ ਨਿਹਚਉ ਨਹਿ ਧਾਵੈ । ਨਿਸਬਾਸੁਰਿ ਊਹ ਨਿਹਚਉ ਕਰੈ । ਸਬਦ ਸਿਧਿ ਏਕ ਕੀ ਕੁਰੇ । ਬਾਲ ਬਿਵਸਥਾ ਬੇਗਮੁ ਰਹੈ । ਨਾਨਕ ਪ੍ਰਿਥਮੇ ਸਮਾਧਿ ਬ੍ਰਹਮੁ ਹੋਇ ਰਹੈ ॥੧੯॥ ਦੁਤਿਆ ਸਮਾਧਿ ਕੇ ਲਖਣ ਕਉਣ । ਖਿਮਾ ਸਾਂਤਿ ਸੁਖ ਸੋਭਾ ਸਵਣੁ । ਦਇਆ ਧਰਮੁ ਧੀਰਜੁ ਸੰਤੋਖੁ । ਨ ਤੋਟਾ ਪੁੰਨ ਬਿਘਨੁ ਨ ਦੇਖੁ । ਗਿਆਨ ਧਿਆਨ ਮਹਿ ਰਹੈ ਚੇਤੰਨ । ਲਿਵ ਜਾਪ ਮਹਿ ਰਹੈ ਅਨਦਿਨੁ । ਸਮਦ੍ਰਿਸਟੀ ਅਤਿ ਧੀਰਜ ਮੰਤੁ । ਘਸੈ ਨਿਰੰਤਰਿ ਮੁਖਿ ਮਹਿ ਮੰਤੁ । ਅਸਟਿ ਦਿਸਾ ਮਹਿ ਚਰਨ ਲਪਟਾਨੇ । ਨਾਨਕ ਦੁਤੀਆ ਸਮਾਧਿ ਬਖਾਨੇ ॥੨੦॥ ਤ੍ਰਿਤੀਆ ਸਮਾਧਿ ਕਾ ਇਹੀ ਬੀਚਾਰੁ । ਮਹਾ ਬਿਅੰਤੁ ਅਤਿ ਹੀ ਬਿਸਥਾਰੁ । ਅਤਿ ਅਉਧੂਤੁ ਮਹਾ ਆਲੇਖੁ । ਤਿਸੁ ਜਾਤੀ ਨ ਪਾਤੀ ਵਰਨੁ ਨ ਭੇਖੁ । ਮਾਇਆ

ਨ ਛਾਇਆ ਦ੍ਰਿਸਟੀ ਨ ਆਵੈ । ਜਿਸੁ ਕ੍ਰੋਧ ਕਰਿ ਦਖ ਤਿਸੁ ਤ੍ਰਿਣ
ਜਿਉ ਜਲਾਵੈ । ਬਸੈ ਦਰਿਆਵੀ ਮਾੜੀ ਮਸਾਣੀ। ਅਤਿ ਬਿਸੁਧੁ ਬੋਲੈ
ਬਿਕਲ ਬਾਣੀ । ਨਾਸਕਾ ਤਾਲਕਾ ਤ੍ਰਿਕੁਟੀ ਧਿਆਨੀ। ਲੰਕਾ ਉਲਟਿ
ਪੀਵੈ ਗਗਨਿ ਬਾਨੀ । ਸੁੰਨਿ ਨਿਰੰਤਨਿ ਜਾਇ ਨਾਦ ਬਜਾਵੈ। ਨਉ ਸੈ
ਨਾੜਿ ਬਹਤਰਿ ਕੋਠੜੀਆ ਇਕ ਪਲ ਮਹਿ ਫਿਰਿ ਆਵੈ। ਰੋਮ ਰੋਮ
ਖੰਡ ਖੰਡ ਕਰਿ ਕਾਇਆ ਬੀਚਾਲੈ। ਰਾਜੁ ਕਰੈ ਖਟ ਚਕ੍ਰ ਅਰੁ ਚੌੜ
ਸਿਧਰੈ । ਆਦਿ ਮਧਿ ਅੰਤਿ ਬੂਝੈ ਬੰਧਾਨੁ । ਨਾਨਕ ਤ੍ਰਿਤੀਆ ਸਮਾਧਿ
ਬਖਾਨੁ ॥੨੧॥ ਚਤੁਰ ਸਮਾਧਿ ਬਸਿਆ ਆਪਿ ਆਪੇ । ਪਿਸੁ ਜਾਤਿ ਨ
ਵਰਨੰ ਮਾਈ ਨਾ ਬਾਪੰ। ਅਤਿ ਨਿਰਲੰਬ ਅਤਿ ਨਿਰਬਕਾਰੀ ਮਹਾ
ਨਿਰੰਸਾਰੀ ਮਹਾ ਨਿਰੰਧਾਰੀ। ਪਉਣੈ ਨ ਹੋਖੰ ਅਗਨੀ ਨ ਜਰਾਇ। ਪਾਣੀ
ਨ ਡੂਬੈ ਗਹਿਆ ਨ ਜਾਇ। ਚੰਦ ਅਨੰਦ ਰੂਪ ਅਨੂਪ ਸਰੂਪੰ । ਨਿਃ
ਅਸੋਧਿ ਕਰਿ ਸਤਿ ਸਪਿ ਧੂਪੰ। ਪਾਰਬ੍ਰਹਮ ਜੋਤੀ ਇਤ ਉਤੰ । ਸਰਬ
ਗੁਨੀਆ ਸਬਦੂ ਅਤੀਤੰ । ਮਹਾ ਅਕਾਸੀ ਸਰਬ ਨਿਵਾਸੀ ਸਗਲ ਰੂ
ਜਾਸੀ । ਨਾਨਕ ਪਾਰਬ੍ਰਹਮ ਜੋਤਿ ਜਾਇ ਆਣਿ ਕੈ ਪਰਗਾਸੀ ॥੨੨॥
ਜਹ ਗੁਰ ਮਮੰ ਪ੍ਰੇਮੰ ਰੂਪ ਨ ਨਾਮੰ। ਅਹਨਿਸਿ ਜਾਗੈ ਤ੍ਰਿਕੁਟੀ ਧਿਆਨੰ।
ਭੀ ਪਾਰਬ੍ਰਹਮ ਜੋਤਿ ਜਾਇ ਆਣ ਕੈ ਬਿਸਰਾਮੰ ॥੨੩॥ ਜਬ ਜੋਤਿ ਜਾਗੈ
ਤਬ ਹੋਇ ਪਸਾਰਾ । ਜਬ ਜੋਤ ਸੁਖਿ ਸਵੈ ਤਬ ਹੋਇ ਅੰਧਾਰਾ । ਜਬ
ਜੋਤਿ ਜਾਗੈ ਹੋਇ ਬਿਸਥਾਰ । ਭੀ ਪਾਬ੍ਰਹਮ ਜੋਤਿ ਉਰਵਾਰ ਨ ਪਾਰੁ।
ਪ੍ਰੇਮ ਦੇਉ ਪ੍ਰੇਮ ਆਤਮੰ ਪਰਮਿਤਿ ਪਰ ਅਸਥਾਪਨੰ। ਚਤੁਰੁ ਸਮਾਧੀ ਜੋ
ਬਸੈ ਨਾਨਕ ਤੇ ਲਖਣ ਪਰਵਾਣੰ ॥੨੪॥ ਆਪਿ ਉਪਾਇ ਮਨਸਾ ਮਹਿ
ਧਰੀ । ਖਿਆਲੁ ਖਲੂਲ ਕਰਿ ਖਲਕ ਸਵਾਰੀ ਸਾਢੇ ਉਣਵੰਜਹ ਕਰੋੜ
ਖਾਕੁ । ਮਨ ਮਹਿਮਧੇ ਸੋਧਿ ਦ੍ਰਿਸਟ ਕਰਿ ਪਾਕੁ। ਬਹਤਰਿ ਕਰੋੜੀ ਪਉਣ
ਉਪਾਇਆ । ਸੋਲਹ ਕਰੋੜੀ ਜਲ ਬਿੰਬ ਪ੍ਰਗਟਾਇਆ । ਨਉ ਕਰੋੜ
ਆਤਸਿ ਹੈ ਕੀਨੀ । ਨਾਨਕ ਕੋਟਿ ਮਧੇ ਕਿਨੈ ਵਿਰਲੈ ਚੀਨੀ ॥੨੫॥

ਨਾ ਕਿਛੁ ਤੇ ਕੁਛੁ ਕਰਿ ਦਿਖਾਇਆ। ਰਕਤੁ ਬਿੰਦੁ ਕਾ ਦੇਹੁ ਉਪਾਇਆ। ਊਰਧ ਕਵਲ ਮਹਿ ਸਿਮਰਨ ਆਧਾਰੁ। ਹਰਿ ਬਿਸਾਰਿ ਗਇਆ ਤਬ ਲਾਗੀ ਮਾਇਆ। ਬਹਤਰਿ ਘਰ ਏਕੁ ਪਰਧਾਨੁ। ਨਾਨਕ ਲਾਗੇ ਸਹਜਿ ਧਿਆਨੁ ॥੨੬॥ ਲੇ ਮਾਟੀ ਗੋਇ ਬੁਤੁ ਕਮਾਇਆ। ਆਬ ਖਾਕ ਆਤਿਸ ਗੋਵਾਇਆ॥ ਬੁਤੁ ਕੀਆ ਕਲਬੂਤੁ ਉਸਾਰਿ। ਹਾਥੁ ਨਾਕੁ ਮੁਖੁ ਕੀਆ ਸਵਾਰਿ। ਹੋਠ ਬਤੀਸੀ ਨਾਸਕ ਕਾਨ। ਤ੍ਰਿਕੁਟੀ ਬੀਚਿ ਰਖਿਆ ਮੈਦਾਨੁ। ਭਉਹਾਂ ਸੇਲੀ ਮਸਤਕੁ ਕੀਆ। ਨਾਨਕ ਕਰਨੈ ਹਾਰੁ ਨ ਬੀਆ ॥੨੭॥ ਨੇਤ੍ਰ ਕੀਏ ਬਿਚਿ ਰੰਗ ਬਨਾਇ। ਅਚਰਜ ਭਾਂਤ ਕੇ ਦਿਸਤੇ ਪਾਇ। ਸਿਆਹ ਸੁਪੇਦੀ ਰੰਗੁ ਸੁਰਖਾਈ। ਗਿਰਦ ਕਟੋਰੀ ਆਖਿ ਬਨਾਈ। ਧੀਰੀ ਬੀਚਿ ਦ੍ਰਿਸਟਿ ਸਭ ਰਾਖੀ। ਰਸਨਾ ਕਰੀ ਜਪਨ ਕਉ ਸਾਖੀ। ਘਟ ਤੇ ਤਲੈ ਬੰਕ ਨਾਲ ਬਨਾਈ। ਘਟ ਕੇ ਤਲੈ ਕਛੁ ਸੁਆਦੁ ਨ ਪਾਈ। ਏਹੁ ਬਿਸਥਾਰੁ ਗਲੇ ਤੇ ਊਪਰਿ। ਨਾਨਕ ਸੋ ਸੋਭੈ ਤਿਸੁ ਜੋਤਿ ਅਨੂਪਰਿ ॥੨੮॥

ਦੋਇ ਭੁਜਾ ਦੋਇ ਕਰ ਦਸ ਨਾਰੀ ਨਾਲੇ। ਨਾਰਿ ਮਰਦੁ ਕਰ ਏਕੁ ਬਹਾਲੇ। ਨਾਰਿ ਮਰਦ ਕਉ ਲੀਕ ਲਗਾਈ। ਬੇਨੀ ਊਪਰਿ ਧਰੀ ਕਲਾਈ। ਊਪਰਿ ਡਉਲ ਗਾਂਠਾ ਮੇਰੁ। ਗਾਂਠੀ ਤਲੈ ਬਿਅੰਤੁ ਅੰਧੇਰ। ਮਿਟੈ ਅੰਧੇਰੁ ਦੀਪਕੁ ਜਬ ਜਾਲੈ। ਨਾਨਕ ਗਿਆਨੁ ਬੀਚਾਰਿ ਹਰਿ ਨਾਮੁ ਸਮਾਲੈ ॥੨੯॥ ਘਟ ਤੇ ਤਲੈ ਬਹਤਰਿ ਨਾਰੀ। ਬਿਚਿ ਸੁਖਮਨ ਇੜਾ ਪਿੰਗੁਲਾ ਭਾਰੀ। ਜਿਸ ਸੁਖਮਨ ਹੋਵੈ ਪਰਗਾਸੁ ॥ ਇੜਾ ਪਿੰਗੁਲਾ ਸਦਾ ਨਿਵਾਸੁ। ਨਾਭ ਕਵਲ ਤੇ ਊਪਰਿ ਹਾਟ। ਤਿਨ ਕਉ ਅਠਸਠਿ ਦੋਏ ਕਪਾਟ। ਪੇਟੁ ਭੰਡਾਰੁ ਕੀਆ ਅਸਗਾਹੁ। ਨਾਨਕ ਗੁਹਜ ਨਾੜਿ ਪ੍ਰਾਨ ਸੁਖ ਰਾਹੁ ॥੩੦॥ ਨਾਭ ਤਲੈ ਇੰਦ੍ਰੀ ਕਾ ਬਾਸਾ। ਤਿਸਕੈ ਭੀਤਰਿ ਕਾਮੁ ਮਵਾਸਾ। ਇੰਦ੍ਰੀ ਤਲੈ ਨਲਾ ਕਾ ਡੇਰਾ। ਅਚਰਜੁ ਖੇਲੁ ਡੀਠਾ ਪ੍ਰਭ ਤੇਰਾ। ਸਥਲ ਗੋਡੇ ਪਿਨਾ ਅਰ ਪੈਰਾ। ਦਸ ਨਾਰੀ ਮਰਦ ਕਾ ਏਕੁ ਬਸੇਰਾ।

ਕਰਿ ਕਲਬੂਤੁ ਕੁਸਤ ਮੁਖਿ ਧਰਿਆ। ਨਾਨਕ ਰਕਤ ਬਿੰਦ ਤੇ ਅਚਰਜੁ ਕਰਿਆ ॥੩੧॥ ਕਈ ਜੁਗ ਕਲਬੂਤ ਸਵਾਰਿਆ। ਭੰਨਿ ਭੰਨਿ ਢਾਹਿ ਸਾਜਿ ਸਵਾਰਿਆ। ਜੀਉ ਪਾਏ ਅੰਤਰਿ ਬੈਠਲਾਇਆ। ਭੀਤਰਿ ਬਰਤਾ ਬਹੁ ਡਰੁ ਪਾਇਆ। ਪਿਰ ਸਉ ਬਚਨੁ ਕੀਆ ਫਿਰਿ ਆਵਨ। ਤਉ ਇਸੁ ਗੜ ਕੇ ਬੀਚੇ ਸਮਾਵਨ। ਅੰਤਰਿ ਜਾਇ ਬਹੁਤ ਲੋਭਾਨਾ। ਨਾਨਕ ਕਉਲੁ ਦੇਨ ਕਉ ਪਛੋਤਾਨਾ ॥੩੨॥

ਇਸੁ ਘਟ ਭਤਿਰਿ ਅਠਸਠਿ ਹਾਟ ॥ ਬਿਨੁ ਬੀਜੀ ਕਿਉ ਖੁਲਹਿ ਕਪਾਟ। ਕਹੁ ਕੁੰਜੀ ਜਿਤੁ ਖੁਲਹਿ ਤਾਲੇ। ਓਹੁ ਕਉਨੁ ਪੁਰਖੁ ਜੋ ਵਸਤ ਸਮਾਲੇ। ਅਠਸਠਿ ਹਾਟ ਕਾ ਕੀਆ ਬਿਬੇਰਾ। ਸੋਈ ਆਦਿ ਅੰਤਿ ਜਨੁ ਤੇਰਾ। ਸਤਿਗੁਰ ਮਿਲਹਿਤਾ ਖੁਲਹਿ ਕਪਾਟ। ਤਉ ਨਾਨਕ ਪ੍ਰਗਟਿ ਹੋਵਹਿ ਹਾਟ ॥੩੩॥ ਅਠਸਠਿ ਸਾਠ ਕਾ ਕਿਆ ਕਿਆ ਨਾਉ। ਉਹ ਕਉਨ ਹਾਟ ਜਿਤੁ ਰਹੇ ਹਿਆਉ। ਹੀਐ ਕਾ ਹਾਟੁ ਕੋਈ ਜਨੁ ਜਾਨੈ। ਜਾਨਉ ਦ੍ਰਿਸਟਿ ਪੂਰਨ ਭਗਵਾਨੈ। ਹੀਆ ਸੋਧਿ ਹੋਇ ਰਹੇ ਹੈਰਾਨ। ਸੋ ਅਠਸਠਿ ਹਾਟ ਕੀ ਦੇਖਿ ਪਤੀਆਨ। ਅਠਸਠਿ ਹਾਟ ਕੀ ਜਿਸੁ ਮਿਤਿ ਆਈ। ਨਾਨਕ ਜਿਸ ਕਉ ਆਪਿ ਦਿਖਾਈ ॥੩੪॥੨॥

ਰਾਗੁ ਸੂਹੀ ਕਾ ਧਿਆਉ ॥ ਰਾਮੁ ਨਾਮੁ ਜਪਿ ਮੂੜੇ ਅੰਧਾ। ਭ੍ਰਮਿ ਭ੍ਰਮਿ ਜਨਿ ਭੇਖ ਬਹੁ ਕੀਨੇ ਰਾਮ ਭਗਤ ਛੂਟਹਿ ਸਭ ਫੰਧਾ ॥ ਰਹਾਉ॥ ਪਰ ਘਿਰ ਜਾਇ ਨ ਘਰਿ ਬਸੈ ਸਦਾ ਚਾਮ ਲੋਭ ਕੀ ਤਾਤਿ। ਨਿਸਦਿਨ ਮਾਇਆ ਪਰ ਧਨੁ ਹਿਰੈ ਪਰ ਘਰੁ ਚਿਪਵੈ ਰਾਤਿ ॥ ਲਾਜ ਨਹੀਂ ਕੁਲ ਲੋਕ ਕੀ ਭਉ ਨਹੀਂ ਮਨਿ ਅਪਮਾਨੁ ॥ ਸਤਿਗੁਰੁ ਸਾਧੁ ਨ ਰਸਿ ਮਿਲੈ ਭ੍ਰਮਿ ਮੂਠਾ ਗਰਬਿ ਗੁਮਾਨੁ। ਪਾਨੁ ਫੂਲ ਰਸੁ ਮਾਸੁ ਭੋਗੈ ਭੋਗ ਅਨੀਤਿ। ਘਰਿ ਮੰਦਰਿ ਮਹਲੀ ਬਸੈ ਜਰੁ ਜਰੂਆ ਨਹੀਂ ਚੀਤਿ ॥੧॥ ਸੇਜ ਸੁਖਾਲੀ ਸੁਖੀ ਸਵੈ ਕਾਮਨਿ ਸਿਉ ਪ੍ਰੀਤਿ ਲਗਾਇ। ਡੂਤ ਭਾਇ ਹਰਿ ਬੀਸਰੈ ਸਹੈ ਜਮ ਡੰਡੁ ਸਜਾਇ। ਗਾਫਲੁ ਭੂਲਾ ਦੁਰਮਤੀ ਹਾਢੈ ਗਾਵਹਿ ਗਾਉ।

ਜੋਬਨ ਮਾਤਾ ਮੋਹਿ ਸੁਖਿ ਸਵੈ ਹਿਰਦੈ ਨਾਹਿ ਹਰਿ ਨਾਉ । ਹਰਿ ਭਗਤਿ
ਹੇਤਿ ਨਹੀਂ ਪਾਇਓ ਨਹੀਂ ਸਾਧੂ ਗੁਰ ਸੰਗੁ । ਨਾਨਕ ਸਚੇ ਨਾਮ ਬਿਨ
ਮਨੁ ਤਨੁ ਮੈਲਾ ਭੰਗੁ ॥੨॥ ਦ੍ਰਬ ਸਨੇਹੀ ਭੂਪ ਜਉ ਬਿਨੁ ਦੁਖ ਸੁਖਹਿ
ਨ ਰਾਮੁ । ਜਪ ਪੁਰਿ ਬਾਧੋ ਜਾਇਸੀ ਸਹਹਿ ਜਮ ਡੰਡੁ ਸਹਾਮੁ ॥ ਮੂੜੇ
ਭ੍ਰਮਿ ਨ ਛੂਟਿਐ ਬਿਨੁ ਸਤਿਗੁਰ ਕੀ ਟੇਕ । ਸਾਧ ਸੰਗਤਿ ਮਨੁ ਥਿਰੁ
ਰਹੈ ਤਿਸ ਗੁਰ ਸਬਦੁ ਬਿਬੇਕ। ਉਝੜਿ ਭੂਲਾ ਮਾਰੀਐ ਕਿਰਤੁ ਪਇਆ
ਸਿਰਿ ਕਾਲੁ । ਨਾਨਕ ਸਰਨਿ ਆਪਾਰ ਕੀ ਗੁਰਿ ਕੀਏ ਸਬਦਿ ਨਿਹਾਲੁ
॥੩॥ ਗੁਰਿ ਗਿਆਨੁ ਧਿਆਨੁ ਮਨੁ ਬੀਸਰੈ ਕਨਿਕ ਕਾਮਨੀ ਹੇਤਿ। ਅਸੁ
ਗਜ ਦੇਖੇ ਬਹੁ ਘਨੇ ਮਾਇਕ ਕਰਤ ਅਨੇਕ । ਸੁਇਨਾ ਰੁਪਾ ਦਰਬ ਬਹੁ
ਆਨਿ ਕਰਤਿ ਅਨੀਤ। ਜਿਉਂ ਮਾਖੀ ਮੀਠੈ ਪਚਿ ਖਪਹਿ ਮੀਨੈ ਤਨਿ
ਝੂਠਿ ਰੀਤਿ । ਕੂਕਰੁ ਰਸੀਆ ਜਿਉ ਗਲੇ ਨਿਕਸੈ ਫੀਟ ਕੀਤਿ। ਸੇਜ
ਸੁਖਾਲੀ ਮੋਹਿਓ ਅਰ ਕਾਮਨਿ ਹੇਤਿ ਪਿਆਰਿ । ਇਨ ਬਿਧਿ ਸੋ ਪ੍ਰਭੁ
ਬੀਸਰੈ ਜਗਿ ਖੇਲੈ ਜੂਐ ਹਾਰਿ ॥੪॥ ਗੜ ਮੰਡਪ ਬਹੁ ਸੋਹਿਨੇ ਊਚੇ ਗਾਚਨ
ਗਹੀਰ । ਦਲ ਲਸਕਰ ਤਿਸੁ ਅਗਲੇ ਬਹੁ ਦੀਸਹਿ ਭਾਈ ਬੀਰ । ਪੁਤ੍ਰ
ਘਨੇ ਪੋਤ੍ਰੇ ਬਹੁਤ ਅਰੁ ਦੀਸਹਿ ਸਪਰਵਾਹ। ਤਿਤੁ ਪੰਥਿ ਨ ਸਾਥੀ ਸਖਾ
ਕੋ ਅੰਤਿ ਕਾਲਿ ਸਹੁ ਮਾਰ । ਜਿਉਂ ਦੀਪਕੁ ਮੰਦਰ ਮਹਿ ਸਭ ਚਾਦਨੁ
ਮੰਦਰ ਮਾਹਿ । ਲੋ ਪਉਨੁ ਝਕੋਲੈ ਉਡਰੈ ਅੰਧਕੁ ਘਟ ਤਾਹਿ ॥੫॥ ਮੇਰੀ
ਮੇਰੀ ਸਭ ਕੋ ਕਹੈ ਕਿਛੁ ਲਦਿ ਨ ਚਲਿਓ ਕੋਇ। ਇਨਿ ਮਾਇਆ ਜਗੁ
ਮੋਹਿਆ ਆਇ ਜਾਇ ਦੁਖੁ ਰੋਇ । ਮਿਰਤਿ ਮੰਡਿਲ ਗ੍ਰਿਹ ਮੰਦਰ ਤਨੁ
ਧਨੁ ਦੇਖਿ ਭਲਾਇ । ਕੋ ਬਿਰਲਾ ਘਰੁ ਚੀਨੈ ਨਾਨਕ ਗੁਰਮਤਿ ਸਹਜਿ
ਸਮਾਇ । ਹਉ ਹਉ ਕਰਤਾ ਆਇਆ ਮੈ ਮੈ ਕਰਤਾ ਜਾਇ। ਰਾਮ ਨਾਮੁ
ਧਨੁ ਬੀਸਰੈ ਉਰਝਿ ਮੂਆ ਪਛੋਤਾਇ ॥੬॥ ਉਹੁ ਅਪਤੁ ਪਸੂ ਅਗਿਆਨ
ਮਰਿ ਹਰਿ ਭਗਤਿ ਨਹੀਂ ਅਚਾਰੁ । ਤੈਸੇ ਜੈਸੀ ਕਾਮਨੀ ਸੇਵ ਭਗਤਿ
ਬਿਨੁ ਛਾਰੁ । ਪੁਰਖ ਨਾਰ ਬਿਮੁਖ ਖਪੈ ਜੋ ਕੂੜੁ ਬੋਲਿ ਮਲੁ ਖਾਤਿ । ਜਿਹ

ਸਤਿਗੁਰ ਪੁਰਖ ਨ ਸੇਵਿਓ ਸੇ ਜਾਹਿ ਰਸਾਤਲ ਅੰਤਿ । ਬਿਖੁ ਖਾਵਣੁ
ਬਿਖੁ ਓਢਨੋ ਬਿਖ ਪੀਵਹਿ ਮੀਠਾ ਮਾਇ । ਹੁਕਮੁ ਵਇਆ ਸਭ ਛੋਡਣੋ
ਅੰਤਿ ਕਾਲਿ ਪਛੁਤਾਇ ॥੭॥ ਜਮ ਦਰਿ ਬਧਾ ਮਾਰੀਐ ਮਨਿ ਕਸੂਰੁ
ਸਿਰਿ ਮਾਰਿ । ਰੌਰਵ ਨਰਕ ਪਚਾਈਅਹਿ ਮੁਕਤਿ ਨਹੀ ਕੂੜਿਆਰ ।
ਤਿਨਿ ਝੂਠੈ ਝੂਠੀ ਮਤਿ ਹੈ ਕੂੜ ਬੋਲਿ ਪਚਿ ਜਾਇ । ਸਤਿਗੁਰ ਕੀ ਸੇਵ
ਨ ਕਰਿ ਸਕੇ ਨਾ ਹਰਿ ਭਗਤਿ ਸਭਾਇ । ਸੇ ਜਾਹਿ ਰਸਾਤਲ ਨਰਕਿ
ਕੁੰਡ ਜਮ ਬਾਧੇ ਕਾਲਿ ਬਿਹਾਲੁ । ਸਾਕਤਿ ਭਰਮਿ ਗਵਾਇਓ ਕਉਡੀ
ਬਦਲੈ ਲਾਲੁ ॥੮॥ ਜੀਵਨ ਧਨ ਸੰਤਤਿ ਕੀ ਆਸ ਮਨਿ ਕੀਨੀ ਹਰਿ
ਗੁਣ ਮਨਹੁ ਵਿਸਾਰਿ । ਰਸ ਭੋਗ ਕਰੈ ਸੁਖੁ ਚਿਤਵੈ ਭਰਿ ਜੋਬਨੁ ਵਰ
ਨਾਰਿ । ਪੰਚ ਚੋਰ ਤਿਸੁ ਘਰੁ ਮੁਸਹਿ ਹਉਮੈ ਮਾਨ ਅਪਮਾਨੁ । ਕਾਲੁ
ਨ ਦੀਸੈ ਸਿਰਿ ਖੜੋ ਜਿਸੁ ਵਸਿ ਜੀਉ ਪਰਾਨ । ਜਰੁ ਜਰੂਆ ਜਮ ਸਾਰਖੇ
ਅਉਧ ਘਟੈ ਸੁਖ ਕੇਵ । ਨਾਨਕ ਇਤੁ ਸਰਿ ਛੁਟੀਐ ਹਰਿ ਜਪੀਐ
ਸਤਿਗੁਰ ਸੇਵ ॥੯॥ ਬਿਖੁ ਅਗਨੀ ਤਨੁ ਪੀੜੀਐ ਪਰ ਤ੍ਰਿਆ ਪਰ ਤ੍ਰਿਆ
ਪਰ ਧਨ ਮੋਹਿ । ਪਰ ਨਿੰਦਿਆ ਜੀਉ ਚਿਤਵੈ ਮਾਇਆ ਲੇਵੇ ਧ੍ਰੋਹਿ ।
ਜਨਮ ਪਦਾਰਥੁ ਖੋਇਆ ਦੂਜੈ ਹੇਤਿ ਪਿਆਰਿ । ਕਾਲੀ ਹੂ ਧਉਲੇ ਭਏ
ਕਾਇਆ ਡੋਲੀ ਭਾਰਿ । ਆਵਤ ਕਿਆ ਲੈ ਆਇਓ ਜਾਤਉ ਕਿਆ ਲੈ
ਜਾਹਿ । ਬਿਨੁ ਹਰਿ ਭਗਤਿ ਨ ਛੂਟੀਐ ਸਮਝਿ ਦੇਖ ਮਨ ਮਾਹਿ ॥੧੦॥
ਬਿਰਧਿ ਭਇਆ ਤਨ ਕੰਪਿਆ ਹੀਣੀ ਦੇਹ ਸਰੀਰੁ । ਸਿਧਾ ਵੈਣ ਨ ਨਿਕਸੈ
ਨੇਤ੍ਰੀ ਧੁੰਧਲ ਨੀਰ । ਕੰਨੀ ਵੈਣੁ ਨ ਸੁਣੀਵੈ ਰਹੇ ਪਰਾ ਕਉ ਤਾਣੁ ।
ਹਥਿ ਡੰਗੋਰੀ ਪਗ ਖਿਸੈ ਡੋਲੀ ਦੇਹੁ ਨਿਮਾਣੁ । ਗਿਆਨੁ ਧਿਆਨੁ ਜਪੁ
ਤਪੁ ਨਹੀ ਸਾਧ ਸੰਗਤਿ ਨਹੀ ਪ੍ਰੀਤਿ । ਅਬਤ ਜੀਵਣੁ ਤੋਸਾ ਭਇਆ
ਆਸਾ ਮਨਸਾ ਚੀਤਿ ॥੧੧॥ ਜਮ ਜੰਦਾਰ ਸੀਸਿ ਤਿਸੁ ਜਬ ਮਨ ਤੇ
ਬਿਸਰੇ ਰਾਮੁ । ਜਿਉ ਆਇਆ ਤਿਉ ਜਾਇਸੀ ਸਹੁਹਿ ਜਮ ਤ੍ਰਾਸ ਸਹਾਮ ।
ਡੀਗੇ ਡੋਲੇ ਮਨੁ ਚਲੈ ਚਉਦਿਸ ਤ੍ਰਿਸਨਾ ਧਾਇ । ਕਿਸੈ ਨ ਭਾਵੈ ਘਰੁ

ਰਖਿਆ ਕੂੜੁ ਬੋਲਿ ਪਤਿ ਜਾਇ। ਪਾਪੀਆਸਸੁ ਨ ਭਾਰਈ ਕੂੜੈ ਧਰੈ ਪਿਆਰੁ। ਨਾਨਕ ਬੰਧਿ ਭਵਾਈਐ ਲਖ ਚਉਰਾਸੀਹ ਵਾਰ ॥੧੨॥ ਚਰਨ ਗਿਰਹਿ ਕਰ ਕੰਪ ਮਾਨ ਜਾਜਰ ਦੇਹਿ ਗਿਰੰਤਿ। ਸਿਰ ਕੰਪੈ ਥਰ ਥਰ ਕਰੈ ਜਿਹਥਾ ਰਸੁ ਨਹ ਰੰਚ। ਅਤਿ ਕ੍ਰੋਧੀ ਤ੍ਰਿਸਨਾ ਘਨੀ ਭੂਖ ਪਿਆਸਾ ਰੋਇ। ਕਹਿਆ ਕੋਇ ਨ ਮਾਨਈ ਅੰਤਿ ਸਾਥੀ ਨਹ ਕੋਇ। ਜੋਬਨੁ ਗਇਆ ਨ ਬਾਹੁੜੈ ਫੁਨਿ ਇਹੁ ਦੇਹੁ ਨ ਹੋਇ। ਨਾਨਕ ਨਾਮ ਬੀਸਰੈ ਜਨਮ ਅਕਾਰਥ ਹੋਇ ॥੧੩॥ ਇਹੁ ਅਉਸਰਿ ਬੀਸਰੈ ਦੇਖਹੁ ਸੁਨਹੁ ਗਵਾਰ। ਜਰੁ ਜੀਤੈ ਜੋਬਨ ਖਿਸੈ ਕਫ ਰੂਦੋ ਕੰਠ ਬਿਕਾਰ। ਨਰਕਿ ਪਚਹਿ ਗਰਭ ਜੋਨਿ ਫੁਨਿ ਜਨਮ ਪਦਾਰਥ ਨਾਹਿ। ਲਖ ਚਉਰਾਸੀਹ ਭਰਮਸੀ ਸਮਝਿ ਦੇਖੁ ਮਨ ਮਾਹਿ। ਚਿਤੁ ਕਸੁਧੁ ਮਨੁ ਥਿਰ ਨਹੀ ਮਰਿ ਜੰਮਹਿ ਜੋਨਿ ਅਚਿੰਤਿ। ਨਾਨਕ ਸਚੇ ਨਾਮ ਬਿਨੁ ਜਮ ਪੁਰਿ ਬਝਿਹ ਮਿਤ ॥੧੪॥ ਅੰਮ੍ਰਿਤ ਤਸਕਰ ਹਿਰ ਲੀਆ ਅਉ ਬਿਖ ਕੀ ਪੋਟਕ ਪਾਲਿ। ਬਿਨ ਹਰਿ ਰਤੇ ਪਤਿ ਨਹੀ ਦੇਖਹਿ ਨਦਰਿ ਨਿਹਾਲ। ਮਾਇਆ ਸਾਥ ਨ ਚਲਈ ਨ ਜਾਸੀ ਰੂਪ ਧਨੁ ਮਾਲੁ। ਜੋਬਨੁ ਧਨੁ ਮੀਤੁ ਨ ਆਖੀਐ ਬਦਫੈਲੀ ਕਿਆ ਹਾਲੁ। ਭੀਤਿ ਪੁਰਾਨੀ ਗਿਰਿ ਖਰੀ ਕਾਚੀ ਗਾਗਰਿ ਫੂਟਿ। ਜਗ ਸਿਉ ਪ੍ਰਿਤਿ ਖਿਨ ਮਹਿ ਗਈ ਨਿਮਖ ਘਰੀ ਮਹਿ ਟੂਟਿ ॥੧੫॥ ਜੋਬਨ ਕਾਮਨਿ ਸੰਗਿ ਰਤੁ ਮਨੁ ਭਰਮਿਓ ਸੁਖੁ ਕਾਹਿ। ਜਨਮਿ ਗਇਓ ਤਨੁ ਧਨੁ ਗਇਓ ਬੰਕੀ ਦੇਹ ਸੁਨਾਹਿ। ਵੇਮੁਖਿ ਗਤਿ ਮਿਤ ਪਤਿ ਗਈ ਖੋਇਓ ਰਤਨ ਗਵਾਰੁ। ਜੀਉ ਛੂਟੈ ਘਰਿ ਚੋ ਰਹੈ ਚਲੈ ਜਨਮ ਬਿਗਾਰਿ। ਦੂਖੁ ਸਹਸਾ ਮਨਹੁ ਨ ਚੁਕਈ ਸੋ ਦਿਨ ਆਇਓ ਨੈਰਿ। ਤੈਸੇ ਹੀ ਦੂਖ ਸਹਾਰੀਅਨਿ ਸਹੁ ਸਾਕਤ ਅਪੁਨੈ ਫੇਰਿ ॥੧੬॥ ਜਨਮੁ ਗਇਓ ਜਮ ਗ੍ਰਾਸਿਓ ਭਸਮ ਭਇਓ ਤਕ ਖਾਕੁ। ਗੁਰ ਮਿਠੇ ਜਿਉ ਮਖੀਆ ਪਚਿ ਮਰਹਿ ਕਹਾ ਸੋ ਘਰ ਤਾਕੁ। ਜਮ ਕੰਕਰ ਮਾਰਹਿ ਸਿਰਿ ਖੜੇ ਤਿਸ ਸਾਕਤ ਅੰਧ ਗੁਬਾਰ। ਸੁਖੀ ਹੂ ਦੁਖ ਉਪਜੈ ਬਿਨੁ ਹਰ ਹੇਤਿ ਪਿਆਰਿ। ਸੰਗਤ

ਗੁਰ ਸਾਧਨ ਪਾਈਆ ਅੰਧੁ ਧੁੰਧ ਲਪਟਾਨੁ । ਚੁਭਹਿ ਪਗ ਜਮ ਸੂਲ
ਤਿਸੁ ਸੂਰੁ ਤਪੈ ਸਿਰਿ ਮਾਰ । ਘੁਮਨ ਘੇਰੀਆ ਦੂਖ ਘਨੇ ਪਾਪਿ ਲਦੇ
ਸਿਰਿ ਭਾਰ । ਤਿਥੈ ਅਵਗੁਣ ਲੈ ਚਲੈ ਅੰਧ ਕੂਪ ਗੁਬਾਰਿ । ਗੁਣ ਨਾਹੀ
ਗੁਰ ਸਬਦਿ ਮਨਿ ਕਿਉ ਪਾਈ ਮੁਕਤਿ ਦੁਆਰੁ ॥੧੮॥

ਜਿਸ ਕੀ ਮਾਇਆ ਤਿਸੁ ਲਈ ਨਾਰੀ ਅਵਰ ਭਰਤਾਰੁ । ਬਿਨ
ਰੋਜੀ ੳ ਖੇਲਿਓ ਤਨੁ ਛੋਡਿ ਚਲੈ ਘਰਿ ਬਾਰੁ । ਜੈਸਾ ਕਰਮ ਕਮਾਈਐ
ਸੋ ਜੀ ਤੇਰੈ ਨਾਲਿ । ਅੰਧੁਲੇ ਨਾਮੁ ਵਿਸਾਰਿਆ ਵਸਗਤਿ ਕੀਤਾ ਕਾਲਿ।
ਅੰਤਿ ਨ ਸਾਥੀ ਸੰਗਿ ਕੋ ਕਿਛੁ ਭੋਜਨੁ ਖਾਨੁ । ਗਲਿ ਸੰਗਲੁ ਤਿਸੁ ਨਾਨਕਾ
ਓਹ ਦਰਗਾਹ ਕੁਪਰਵਾਨੁ ॥੧੯॥ ਸਾਕਤਿ ਗਰਬਿ ਬਿਆਪਿਆ ਜਨਮਿ
ਮਰਹਿ ਦੁਖੁ ਤਾਹਿ । ਆਵਾਗਉਨੁ ਨ ਮੇਟੀਐ ਜੇ ਜੁਗ ਘਨੇਰੇ ਜਾਹਿ।
ਕੁੰਭੀ ਨਰਕਿ ਪਚਾਈਐ ਜਿਸੁ ਸਾਧ ਸੰਗਤਿ ਬੁਧਿ ਨਾਹਿ । ਸਤਿਗੁਰ
ਕਾ ਸਬਦੁ ਨ ਚੀਨਿ ਨਿਸ ਨਾਨਕ ਤੇ ਨਰਕਿ ਪਚਾਹਿ । ਸੇਵਕ ਭਾਇ
ਫਲੁ ਪਾਈਐ ਸੇ ਦਰਗਾਹ ਪੈਧੇ ਜਾਹਿ ॥੨੦॥ ਦਰਗਹ ਪੈਧੇ ਸਚਿਆਰ
ਜਿਸੁ ਸਚੇ ਨਾਲਿ ਪਿਆਰੁ । ਕਰਮ ਧਰਮ ਦੁਇ ਸਾਖਿਆ ਤਿਸੁ ਸਚੇ
ਕੈ ਦਰਬਾਰਿ । ਦਰਿ ਸਚੈ ਲੇਖਾ ਨਿਬੜੈ ਬਹਿ ਧਰਮੁ ਕਰੇ ਵੀਚਾਰੁ ।
ਜਿਨੀ ਨਾਮੁ ਧਿਆਇਆ ਪੂਰੇ ਗੁਰ ਕੀ ਓਟ । ਸੇ ਮੁਕਤਿ ਭਏ ਜਨ
ਨਾਨਕ ਜਮ ਬਧੇ ਤੇ ਤਿਲਖੋਟ ॥੨੧॥ ਸਿਰਿ ਨਵਤਨੁ ਕਾਲੁ ਨ ਛੋਡਈ
ਥਾਕੀ ਕਰਮ ਕਮਾਇ । ਜੜ ਜੀਵਤ ਤਤ ਸੰਗ ਰਮੇ ਅਨਤ ਨ ਕਾਹੂ
ਜਾਇ । ਸਚਾ ਸਾਹਿਬੁ ਸੋਧਨੀ ਸਿਰਿ ਸਿਰਿ ਹੁਕਮੁ ਸਬਾਇ । ਆਸਾ ਮਨਸਾ
ਮੋਹਿਣੀ ਗਲ ਬੰਧਨੁ ਪਾਏ ਪਾਇ । ਮੋਹੁ ਸਦਾ ਅਪਮਾਨੁ ਮਨੁ ਹਉਮੈ
ਗਰਬੈ ਦੇਹੁ । ਕਾਮ ਕ੍ਰੋਧੁ ਮਨਿ ਬਸਿ ਰਹੈ ਅੰਤਿ ਕਾਲਿ ਤਨੁ ਖੇਹੁ ॥੨੨॥
ਦਹਦਿਸ ਧਾਵੈਂ ਭੂਖ ਮਨਿ ਤ੍ਰਿਪਤਿ ਨਹੀ ਦੂਅ ਏਵ । ਗਰਬੁ ਗੁਮਾਨੁ
ਨ ਚੂਕਈ ਦੁਰਮਤਿ ਛੂਟਹੁ ਕੇਵ । ਤ੍ਰਿਸਨਾ ਤਾਮਿਸ ਲੋਭ ਪਾਪਿ ਸਾਕਿਤ
ਮਨੁ ਲਾਇਆ । ਬਿਨੁ ਹਰਿ ਭਗਤਿ ਛੂਟਸੀ ਸਹੁ ਕੀਆ ਕਮਾਇਆ।

ਸੂਤਾ ਅੰਧੁ ਨ ਜਾਗਈ ਸਵ ਰੈਣਿ ਵਿਹਾਣੀ । ਨਾਨਕ ਸਰਣਿ ਅਪਾਰ ਕੀ ਗੁਰਮਿਤ ਬੁਧਿ ਜਾਨੀ ॥੨੩॥ ਉਤਮ ਜਨ ਸੰਗਤ ਤੇ ਪਰਧਾਨਾ ਮਨ ਸਮਝਾਇ ਰਹੈ ਮਨ ਮਨਹਿ ਸਮਾਨਾ । ਇਹੁ ਮਨੁ ਸਮਝੈ ਅਪਨੈ ਘਰਿ ਨਿਧਿ ਪਾਵੈ । ਅਕਥੁ ਕਥੇ ਅਲਗਤਿ ਕਉ ਧਿਆਵੈ । ਜੋ ਤਿਨਿ ਕੀਆ ਭਲਾ ਸੋ ਪਰਵਾਨੁ । ਨਾਨਕ ਬੂਝੀਅਲੈ ਪਦੁ ਨਿਰਬਾਨੁ ॥੨੪॥ ਸਬਦਿ ਸੁਰਤਿ ਗਤਿ ਪਤਿ ਰਹੈ ਜਬ ਪਾਈਐ ਗੁਰਦਿਆਲੁ । ਸੰਸਾ ਭਰਮੁ ਚੂਕੇ ਅਨਹਦ ਰਚੇ ਮਨਿ ਚੂਕੇ ਆਲ ਜੰਜਾਲ । ਇਸੁ ਕਚੀ ਮਹਿ ਸਚ ਜਮਾਈਅਲੇ ਬੂਝਹੁ ਗੁਰ ਗਿਆਨੁ ਵੀਚਾਰਿ । ਇਹ ਅਕਥ ਕਥਾ ਗੁਰ ਗਿਆਨ ਮਤਿ ਪ੍ਰਭ ਦੀਜੈ ਕਿਰਪਾ ਧਾਰਿ । ਇਹੁ ਮਨੁ ਰਾਤਾ ਸਚ ਸਿਉ ਹਉਮੈ ਭਰਮੁ ਚੁਕਾਇ । ਨਾਨਕ ਸਚਾ ਰਵਿ ਰਹਿਆ ਨਾ ਵਿਛੁੜਿ ਦੁਖੁ ਪਾਇ ॥੨੫॥੭॥੧॥

ੴ ਸਤਿਗੁਰ ਪ੍ਰਸਾਦਿ

ਰਾਗੁ ਭੈਰਿਉ ॥ ਗੁਰ ਉਸਤਤਿ ਨਿਰੰਜੋਗ ਭਗਤਿ । ਗੁਰਮੁਖਿ ਨਾਮੁ ਨਿਰੰਜਨੁ ਲੀਜੈ । ਸਾਧ ਸੰਗਤ ਮਹਿ ਰਾਖੁ ਗੁਸਾਈ ਰਾਮੁ ਰਿਦੈ ਮੁਖਿ ਅੰਮ੍ਰਿਤੁ ਪੀਜੈ ॥੧॥ ਰਹਾਉ ॥ ਗੁਰ ਜਤਿ ਸਤਿ ਪੂਰਾ ਮੁਕਤਿ ਵਰਦਾਤਾ ਜਪੁ ਤਪੁ ਸਹਿਜ ਧਿਆਨਾ । ਸੰਤੋਖੁ ਸਰੋਵਰੁ ਗਿਆਨ ਪਰਵਾਣੁ ਘਟਿ ਘਟਿ ਸੋ ਪਰਧਾਨਾ । ਸਭੁ ਸਚੁ ਸੰਜਮ ਗੁਰ ਗਿਆਨ ਪਦਾਰਥੁ ਹਰਿ ਅੰਤਰਿ ਭਗਤਿ ਖਜਾਨਾ । ਮਿਥਿਆ ਲੋਭੁ ਨਹੀ ਸਚਿ ਸੂਚਾ ਸਹਜਿ ਭਾਇ ਮਨੁ ਮਾਨਾ ॥੧॥ ਕਾਮੁ ਕ੍ਰੋਧੁ ਅਹੰਕਾਰੁ ਨ ਲੋਭਿ ਤ੍ਰਿਸਨਾ ਤਾਮਸੁ ਨਾਹੀ । ਮਨਸਾ ਸੋਗੁ ਬਿਜੋਗੁ ਨ ਬਿਆਪੈ ਸਬਦਿ ਰਤੇ ਮਨ ਮਾਹੀ । ਹਰਖ ਸੋਗ ਤੇ ਮੁਕਤਿ ਅਜੋਨੀ ਹਰਿ ਨਿਰਮਲ ਦੇਹ ਸਰੀਰਾ । ਅਨਹਦ ਰੂਪ ਅਨਾਹਦ ਬਾਨੀ ਪ੍ਰਭ ਜਨਹਿ ਪਰਪੀਰਾ। ਕੇਵਲ ਗੁਰ ਗਿਆਨੁ ਅਜੋਨੀ ਸੈਭੰ ਰਿਦੈ ਬਸੈ ਮਨੁ ਧੀਰਾ ॥੨॥ ਮੁਕਤਿ ਸਰੋਵਰਿ ਨਾਹਿ ਸੁ ਮੁਕਤਾ ਨ ਤਿਸੁ ਜਨਮੁ ਨ ਕਾਲੋ । ਨਾ ਤਿਸੁ ਵਾਸਾ ਗਰਭ

ਜਠਰ ਮਹਿ ਓਹੁ ਪੂਰਾ ਦੀਨ ਦਇਆਲੋ। ਸੂਚਾ ਮਨਿ ਸਾਚੁ ਨ ਮੈਲਾ ਹੋਇ। ਆਪਹਿ ਆਪਿ ਊਪੰਨਾ ਸੋਇ। ਆਪੁ ਪਛਾਨਿ ਬਸੈ ਬ੍ਰਹਮੰਡਿ। ਕਾਲ ਬਿਕਾਲ ਕਉ ਖੰਡ ਬਿਖੰਡਿ ਸਦਾ ਅਤੀਤੁ ਆਵੈ ਨ ਜਾਇ। ਨਾਨਕ ਗੁਣ ਗਹਿ ਗੁਣੀ ਸਮਾਇ ॥੩॥ ਜਾਤਿ ਵਰਨ ਤੇ ਮੁਕਤਾ ਹੈ ਸਾਧੂ ਕੁਲੁ ਅਪਮਾਨੁ ਨ ਗਰਬੁ ਕਰੇ। ਓਹੁ ਸਾਧੂ ਭੁਗਤੁ ਮੁਕਤਿ ਕਾ ਦਾਤਾ ਤਿਸੁ ਚਰਨ ਰਹਿਓ ਲਿਵ ਲਾਗਿ ਹਰੇ। ਹਰਖ ਸੋਗ ਤੇ ਰਹਤੁ ਨਿਰਾਰਾ ਸਹਜ ਭਾਇ ਬੈਰਾਗੀ। ਸਰਬ ਜੀਆ ਮਹਿ ਰਹਿਓ ਸਮਾਇ ਉਰਧਿ ਧਿਆਨ ਲਿਵ ਲਾਗੀ ॥੪॥ ਅੰਤਰਜਾਮੀ ਜੋਤਿ ਸਬਾਇਆ ਪ੍ਰਭ ਕਾਟਹਿ ਪਰ ਪੀਰਾ। ਸਭ ਤੀਰਥ ਮਜਨੁ ਦਰਸਨੁ ਤੁਮਰੋ ਰਿਦੈ ਬਸੈ ਮਨੁ ਧੀਰਾ। ਅਕਥ ਕਥਾ ਨਿਰਗੁਨ ਮਨੁ ਮਾਨਿਆ ਅਲਖ ਧਿਆਨ ਮਨੁ ਰਾਤਾ। ਸੁਰਤਿ ਸਬਦਿ ਧੁਨਿ ਧਿਆਨੁ ਨਿਰੰਜਨੁ ਉਹ ਪੂਰਨੁ ਪੁਰਖੁ ਬਿਧਾਤਾ ॥੫॥ ਏਕਾ ਏਕੀ ਰਹਤੁ ਨਿਰਾਲਮੁ ਆਤਮੁ ਤਤੁ ਬੀਚਾਰਾ। ਨਾਨਕ ਤਾਕੇ ਚਰਨ ਸਰੇਵਉ ਓਹੁ ਸਤਿਗੁਰੁ ਪੁਰਖੁ ਨਿਰਾਰਾ ॥੬॥ ਸੋ ਪਾਰਸੁ ਪਰਸ ਨਿਧਾਨ ਗਿਆਨੀ ਕਿਲਬਿਖ ਹੰਤਾ ਸਰਬ ਸਰੇ। ਨਿਰਾਹਾਰ ਨਾਥ ਨਿਰੰਜਨ ਦੇਵਾ ਉਰਧਿ ਧਿਆਨਿ ਲਿਵਲਾਏ ਏਕ ਹਰੇ। ਪਾਰਬ੍ਰਹਮੁ ਪਰਧਾਨੁ ਨਿਰਾਲਮੁ ਤ੍ਰਿਭਵਣ ਦੇਵ ਅਪਾਰਾ। ਸਤਿਗੁਰ ਸਰਣ ਮਹਾ ਰਸੁ ਪੀਆ ਸੋ ਅਕੁਲ ਰਿਦੈ ਪਿਆਰਾ। ਨਿਰਵੈਰੁ ਨਿਹਕਾਮੁ ਨਿਰੋਧਰੁ ਅਸਥਿਰੁ ਆਦਿ ਅਨੂਪੰ ॥੭॥ ਮੁਕਤਿ ਪਦਾਰਥੁ ਇਨਿ ਬਿਧਿ ਪਾਵਸਿ ਸਾਧ ਸੰਗਤਿ ਲਿਵ ਲਾਗਿ ਰਹੈ। ਸਾਧ ਸੰਗਤਿ ਮਨੁ ਅਸਥਿਰੁ ਆਠੈ ਗੁਰ ਅਲਖੁ ਲਖਾਵੈ ਨਦਰਿ ਕਰੈ। ਖਿਮਾ ਦਇਆ ਸਚੁ ਸੰਜਮੁ ਨਿਹਚਲੁ ਕਾਮ ਕ੍ਰੋਧ ਕਾ ਨਾਸੋ। ਲੋਭੁ ਮੋਹੁ ਜਨ ਨਿਕਟਿ ਨ ਆਵੈ ਦਰ ਸਾਚੈ ਦਾਸਨ ਦਾਸੋ। ਅਹਿਨਿਸਿ ਏਕ ਨਾਮ ਲਿਵਲਾਏ ਹਉਮੈ ਦੁਬਿਧਾ ਨਾਸੀ। ਸਤੁ ਸੰਤੋਖੁ ਬਸੈ ਘਟਿ ਭੀਤਰਿ ਪ੍ਰਭੁ ਪਾਇਓ ਅਬਿਨਾਸੀ ॥ ਨਿੰਦ ਚਿੰਦ ਨਹਿ ਤਾਤਿ ਪਰਾਈ ਤ੍ਰਿਸਨਾ ਤਾਮਸੁ ਦੂਰਿ ਕਰੇ। ਸੁਖ ਦੁਖ ਸੇ ਰਹਤੁ ਅਤੀਤੁ ਨਿਰਾਲਮ ਸੋ ਸਤਿਗੁਰੁ

ਸਾਧੂ ਮੁਕਤਿ ਸਰੈ। ਅਜਪਾ ਜਾਪੁ ਜਪੈ ਗੁਰਬਚਨੀ ਪਰਮ ਜੋਤਿ ਪੁਰਖੋਤਮੁ ਹੇ। ਏਕ ਜਾਤਿ ਅਨੇਕਾ ਸਬਾਈ ਨਿਰਗੁਨੁ ਸਰਗੁਨੁ ਏਕੋ ਹੇ। ਅਧਿਆਤਮ ਕਰਮ ਮਹਾ ਰਸ ਮੀਠੇ ਆਖੇ ਜਾਨੈ ਅਲਖੁ ਘਰੇ। ਮੂਲ ਮੰਤ੍ਰ ਏਕੋ ਕਉ ਚੀਨੇ ਜਨ ਨਾਨਕ ਤਾਕੀ ਸਰਨਿ ਪਰੇ ॥੯॥੮॥੧॥

ਧਿਆਉ ਸੰਪੂਰਣ ਹੋਇਆ ॥

ੴ ਸਤਿਗੁਰ ਪ੍ਰਸਾਦਿ ॥

ਧਿਆਉ ਹਾਟ ਕਾ ॥ ਪ੍ਰਾਨ ਸੰਗਲੀ ॥ ਮ:੧ ॥ ਪਹਲੇ ਹਾਟ ਕਾ ਨਾਉ ਅਨੰਤਾ। ਜਿਤੁ ਬਸੈ ਹੀਆ ਜਪੈ ਗੁਰਮੰਤਾ। ਪ੍ਰਭ ਕੈ ਮੰਤ੍ਰ ਹੈ ਨਿਰਬਾਣੁ। ਜਹ ਨਹੀ ਪੀਵਣ ਨਹੀ ਕਛੁ ਖਾਣੁ। ਖਾਣ ਪੀਣ ਤੇ ਰਹੈ ਨਿਰਾਰਾ। ਅਨੰਤ ਮਹਲ ਮਹਿ ਕੀਆ ਪਸਾਰਾ। ਅਨੰਤ ਮਹਿਲ ਮਹਿ ਹੀਆ ਹੈਰਾਨਾ। ਨਾਨਕ ਵਿਰਲੇ ਕਿਨੈ ਪਛਾਨਾ ॥੧॥ ਨਾਭ ਕਵਲ ਹਾਟ ਹੈ ਦੂਜਾ। ਕੁਦਰਤਿ ਧਾਰਿ ਬਣਾਇਆ ਕੂਜਾ। ਨਾਭ ਕਮਲ ਤੇ ਨਿਕਸੈ ਸਾਸੁ। ਨਾਭ ਕਵਲ ਤੇ ਨਾਮੁ ਪ੍ਰਗਾਸੁ। ਨਾਭ ਕਵਲ ਤੇ ਉਤਮੁ ਅਭਿਆਸੁ। ਨਾਭ ਕਵਲ ਹੀ ਏਕਾ ਬਾਸ। ਨਾਭ ਕਵਲ ਮਹਿ ਸਾਸ ਕਾ ਡੇਰਾ। ਨਾਨਕ ਖੋਜਿ ਲਹੈ ਜਨੁ ਤੇਰਾ ॥੨॥ ਤੀਜੇ ਹਾਟ ਕਾ ਨਾਉ ਭੰਡਾਰੁ। ਜਿਤੁ ਬਸੈ ਊਖਮਾ ਓਹ ਮੰਗੈ ਅਹਾਰੁ। ਹੋਇ ਸੰਪੂਰਨ ਤਬ ਆਵੈ ਸਾਂਤਿ। ਬਿਨਾ ਅਹਾਰਿ ਤੜਫੈ ਦਿਨੁ ਰਾਤਿ। ਅਹਾਰ ਬਿਨਾ ਕਛੁ ਅਵਰੁ ਨ ਸੁਝੈ। ਹੋਇ ਮਮੂਮ ਤਬ ਪ੍ਰਭ ਕਉ ਬੂਝੈ। ਪ੍ਰਭ ਬੂਝੈ ਤਾਂ ਹੋਇ ਅਹਾਰੁ। ਨਾਨਕ ਤੀਜਾ ਹਾਟ ਭੰਡਾਰੁ ॥੩॥ ਨਾਭ ਨਿਕਟਿ ਇਕ ਹਾਟ ਬਨਾਇਆ। ਤਹਾ ਉਦਮ ਆਛਾ ਦਰੁ ਛਾਇਆ। ਨਾਮੁ ਹਾਟ ਦਾ ਉਦਮ ਉਦੰਤਾ। ਤਹਾ ਉਦਮ ਸੁਖਿ ਸਹਜਿ ਬਸੰਤਾ। ਉਦਮ ਹੋਇ ਤਾ ਸਭੁ ਕਿਛੁ ਜਾਨੈ। ਉਦਮ ਹੋਇ ਤਬ ਤਤ ਪਛਾਨੈ। ਉਦਮ ਹੋਇ ਸਭ ਕਿਛੁ ਕਰੈ। ਉਦਮ ਕਰੈ ਤਦ ਪੰਚ ਸਿਉ ਲਰੈ। ਉਦਮ ਕਰੈ ਤਉ ਭਗਤਿ ਕਮਾਇ। ਉਦਮ ਕਰੈ ਤਉ ਤੀਰਥਿ ਨਾਇ। ਉਦਮ ਕੀਏ ਕਛੁ

ਸੁਕ੍ਰਿਤ ਹੋਈ। ਕਰਿ ਉਦਮ ਆਲਸ ਡੇਰਾ ਖੋਹੀ। ਚਉਥਾ ਹਾਟ ਹੈ ਉਦਮ ਉਦੰਤਾ। ਨਾਨਕ ਤਾ ਮਹਿ ਉਦਮ ਬਸੰਤਾ ॥੪॥ ਬੰਕ ਨਾਰਿ ਹਾਟ ਮਹਿ ਬਕਨੇ ਹਾਰਾ। ਆਵਤ ਜਾਤ ਹਰਿ ਨਾਮ ਚਿਤਾਰਾ। ਪੰਜਵਾਂ ਹਾਟ ਰਖਿਆ ਬੰਕ ਨਾਲੇ। ਨਿਸ ਦਿਨ ਬੰਕਿ ਹਰਿ ਨਾਮ ਸਮਾਲੇ। ਬੰਕ ਨਾਲਿ ਆਇਆ ਬਕਤਾ ਜੀਉ। ਆਠ ਪਹਰ ਕਰਤਾ ਪੀਉ ਪੀਉ। ਪੀਉ ਪੀਉ ਜਪੈ ਜਬ ਖੁਲਹਿ ਕਪਾਟ। ਨਾਨਕ ਬੰਕ ਨਾਲਿ ਬਕਤੇ ਕਾ ਹਾਟੁ ॥੫॥

ਸਹਰਗ ਹਾਟ ਸਹਰ ਅਤਿ ਨੀਕਾ। ਜਿਤੁ ਸਹਜੁ ਬਸੈ ਸੁਖੁ ਹੋਵੈ ਜੀ ਕਾ। ਸਾਤਿ ਆਵੈ ਜਬ ਸਹਰਗ ਚਲੈ। ਸਹਰਗ ਹਾਟੁ ਗਲੇ ਤੇ ਤਲੈ ॥ ਸਾਸੁ ਸੁਕੀ ਸਹਰਗ ਮਹਿ ਆਵੈ। ਸਹਰਗ ਚਲੈ ਤੇਜੁ ਮਿਟਿ ਜਾਵੈ। ਤੇਜੁ ਮਿਟੈ ਨਹੀ ਨਿਕਸ ਵਾਉ। ਨਾਨਕ ਛਟਵਾਂ ਹਾਟ ਸਹਰਗ ਕਾ ਨਾਉ ॥੬॥

ਘੰਟਿ ਹਾਟ ਜਬ ਤਾਲਾ ਮਿਲੈ। ਕਵਨ ਬਿਧਿ ਬਕੈ ਕਵਨ ਬਿਧਿ ਚਲੈ। ਬਕਨ ਚਲਨ ਤੇ ਇਹੁ ਠਹਰਾਇ। ਜਬ ਘਟਿ ਹਾਟਿ ਤਾਲਾ ਮਿਲਿ ਜਾਇ। ਦਰਿ ਖੁਲੈ ਇਹੁ ਹੋਇ ਸੁਹੇਲਾ। ਜਾਇ ਅਨਦਿਨੁ ਹੇ ਰਹੈ ਇਕੇਲਾ। ਸਭੁ ਕਿਛੁ ਖੁਸੀ ਜਬ ਖੁਲਹਿ ਕਪਾਟ ॥੭॥ ਪ੍ਰੇਮ ਹਾਟਿ ਜਬ ਇਹੁ ਮਨੁ ਜਾਇ। ਪ੍ਰੇਮ ਭਗਤਿ ਸਿਉ ਰਚੈ ਹਰਿ ਕੇ ਗੁਣ ਗਾਇ। ਪ੍ਰੇਮ ਭਗਤਿ ਸਿਉ ਜਬ ਮਨੂਆ ਲਾਗੈ। ਪ੍ਰੇਮ ਭਗਤਿ ਮਨੁ ਸੋਇਆ ਜਾਗੈ। ਪ੍ਰੇਮ ਮਹਿਲ ਜਬ ਇਹ ਠਹਰਾਨਾ। ਆਨ ਤਿਆਗਿ ਏਕ ਲਪਟਾਨਾ। ਪ੍ਰੇਮ ਹਾਟ ਅਸਟਵਾ ਕਹੀਐ। ਤਉ ਨਾਨਕ ਪ੍ਰਭ ਸੇਤੀ ਰਚਿ ਰਹੀਐ ॥੮॥ ਥਿਰਿ ਘਰਿ ਆਇ ਬਸੈ ਜਿਤੁ ਹਾਟ। ਤਹਾ ਮਨ ਸਹਜਿ ਬਿਛਾਈ ਹਾਟ। ਆਠ ਪਹਰ ਜਿਤੁ ਹਾਟਿ ਬਸੇਰਾ। ਤਹਾ ਸਹਜਿ ਸੁਭਾਇ ਕੀਆ ਮਨਿ ਡੇਰਾ। ਫਰਕਿ ਫਰਕਿ ਜਬ ਖੁਸੀਆ ਮਾਨੇ। ਕੋਟਿ ਮਧੇ ਕੋ ਵਿਰਲਾ ਜਾਨੈ। ਨਾਮੁ ਹਾਟ ਕਾ ਰਖਿਆ ਫੁਰਨਾ। ਨਾਨਕ ਜਿਨਿ ਵਸਿ ਕੀਤਾ ਤਿਸੁ ਜਰਾ ਨ ਮਰਨਾ ॥੯॥ ਰਸਨਾ ਹਾਟਿ ਸਭ ਸੁਆਦ

ਛਾਏ। ਜਿਸੁ ਗੁਰੂ ਮਿਲਿਆ ਤਿਸੁ ਠਾਕਿ ਰਹਾਏ। ਸੁਆਦ ਤਜੈ ਰਸਨਾ ਜਬ ਬਾਧੀ। ਇਕ ਨਾਮ ਪਰ ਰਸਨਾ ਸਾਧੀ। ਰਸਨਾ ਸਾਧੀ ਜਬ ਸਭ ਰਸ ਮੇਟੇ। ਜਬਤੇ ਪੂਰੇ ਸਤਿਗੁਰ ਭੇਟੇ। ਦਸਵਾਂ ਹਾਟੁ ਰਸਨਾ ਕਰਿ ਧਾਰਿਆ। ਨਾਨਕ ਹਰਿ ਸਿਮਰਨੁ ਤੇ ਤਰਿਆ ॥੧੦॥ ਬੰਦ ਹਾਟਿ ਜਬ ਇਹੁ ਮਨੁ ਜਾਵੈ। ਬੁਰਾ ਭਲਾ ਬਹਿ ਤਹੀ ਕਮਾਵੈ। ਸੁਕ੍ਰਿਤੁ ਕਬਹੂ ਕਰੈ ਨ ਕੋਊ। ਨਾਮੁ ਜਪਤ ਆਲਸੁ ਮਨਿ ਹੋਊ। ਇਤੁ ਆਲਸਿ ਮਨ ਮਿਲੈ ਸਜਾਇ। ਅਤਿ ਸੰਗਲੁ ਜਮ ਕਾ ਗਲਿ ਪਾਇ। ਬੰਦ ਹਾਟਿ ਮਹਿ ਸਭ ਭਰਿਆਈਆ। ਕਰਿ ਕ੍ਰਿਪਾ ਗੁਰਿ ਠਾਕਿ ਰਹਾਈਆ। ਯਾਰਵਾਂ ਹਾਟੁ ਬੰਦ ਬਿਆਧੀ। ਨਾਨਕ ਗੁਰ ਕਿਰਪਾ ਤੇ ਉਨਕੀ ਬਿਧਿ ਲਾਧੀ ॥੧੧॥ ਗਤੰ ਹਾਟ ਜਬ ਇਹੁ ਮਨ ਬਰੈ। ਅਠਸਠਿ ਮਜਨੁ ਸੁਕ੍ਰਿਤ ਕਰੈ। ਅਹਿਨਿਸ ਪੁੰਨ ਦਾਨ ਕਉ ਧਾਵੈ। ਕਤਿ ਭਗਤੀ ਮਨੂਆ ਠਹਰਾਵੈ। ਹਰਿ ਜਸੁ ਸੁਨੇ ਪ੍ਰੀਤਿ ਕਰਿ ਭਾਊ। ਸਤ ਸੰਗਤਿ ਦੇਖਿ ਉਪਜੈ ਚਾਉ। ਰੈਨ ਬਾਂਛੇ ਕਰਿ ਅੰਮ੍ਰਿਤੁ ਪੀਵੈ। ਗਤੰ ਹਾਟਿ ਜਬ ਇਹੁ ਮਨੁ ਥੀਵੈ। ਗਤੰ ਹਾਟੁ ਗੁਰ ਕਿਰਪਾ ਤੇ ਡੀਠਾ। ਨਾਨਕ ਬਾਰਵਾਂ ਹਾਟਿ ਅਨੰਤ ਸੁਖੁ ਡੀਠਾ ॥੧੨॥ ਅਨਗਤਿ ਹਾਟਿ ਅਗਿਆਨੁ ਸਮਾਇਆ। ਇਨਿ ਅਗਿਆਨਿ ਇਹੁ ਮਨੁ ਭਰਮਾਇਆ। ਭਰਮਿ ਭੂਲਾ ਕਬ ਰਹਨ ਨ ਪਾਈ। ਅਨਗਤਿ ਹਾਟ ਮਹਿ ਰਹਿਆ ਸਮਾਈ। ਕਿਵ ਗਤਿ ਹੋਇ ਜਬ ਅਨਗਤਿ ਜਾਇ। ਜਿਤੁ ਹਾਟਿ ਬਸੈ ਸਾ ਕਾਰ ਕਮਾਇ। ਜੈਸੇ ਸਰਿ ਜਾਇ ਤੈਸਾ ਪਰਗਾਸੁ। ਜੈਸਾ ਉਦਮ ਤੈਸਾ ਅਭਿਆਸੁ। ਅਨਗਤਿ ਹਾਟ ਜਾਇ ਹਰਿ ਨਾਮੁ ਬਿਸਾਰੇ। ਬਾਣੀ ਕਹੈ ਨਾਨਕੁ ਬੀਚਾਰੇ ॥੧੩॥ ਤਾਮਸ ਤ੍ਰਿਸਨਾ ਜਬ ਇਹੁ ਮਨਿ ਆਈ। ਤਬ ਆਛੇ ਮਨ ਕਉ ਲਾਗੀ ਕਾਈ। ਤੇਜ ਤਰੰਗ ਅੰਤਰ ਮਹਿ ਆਏ। ਤਬ ਇਨ ਮਨ ਮੀਠੇ ਕਰਿ ਭਾਏ। ਸੀਤੁ ਨ ਹੋਇ ਰਹੈ ਸਦ ਤਾਤਾ। ਤਬ ਤਿਸਨਾ ਹਾਟ ਮਹਿ ਏਹੁ ਮਨੁ ਜਾਤਾ। ਤੇਜ ਤਰੰਗ ਤਾਮਸ ਕਾ ਹਾਟ। ਤਿਨਕੇ ਮੁਹਕਮ ਮਾਰਿ ਕਪਾਟ। ਚਉਧਵੇ

ਹਾਟ ਕੈ ਤਾਕ ਅੜਾਇ । ਨਾਨਕ ਇਹੁ ਮਨੁ ਉਨ ਕੋਹਾ ਨ ਜਾਇ ॥੧੪
ਉਦਮ ਹਾਟਿ ਜਬ ਇਹੁ ਮਨੁ ਜਾਇ । ਉਦਮੁ ਕਰੰ ਅਨਤ ਸੁਖ ਪਾਇ
ਮਨ ਮਹਿ ਉਦਮੁ ਕਰੰ ਪਾਤਿਸ਼ਾਹੀ । ਉਦਮ ਭੀਤਿ ਭ੍ਰਮ ਕੀ ਢਾਹੈ
ਉਦਮੁ ਕਰੰ ਤਉ ਸਭ ਕਿਛੁ ਕਰੈ । ਬਿਨੁ ਉਦਮ ਬਸਿ ਜਮਕੈ ਪਰੈ ।
ਕਰਿ ਉਦਮੁ ਜਮੁ ਦੂਰਿ ਬਿਡਾਰਿਆ । ਉਦਮ ਤੈ ਕਈ ਕੋਟ ਉਧਾਰਿਆ ।
ਪੰਦ੍ਰਵੈ ਹਾਟਿ ਉਦਮੁ ਹੈ ਕੀਆ । ਕਰਿ ਉਦਮੁ ਨਾਨਕ ਹਰਿ ਜਸੁ ਲੀਆ
॥੧੫॥ ਉਕਤਿ ਹਾਟਿ ਜਬ ਇਹੁ ਮਨੁ ਜਾਤਾ । ਉਕਤਿ ਸਿਆਨਪ ਬਹੁਤ
ਕਮਾਤਾ । ਉਕਤਿ ਸਿਆਨਪ ਕਰਿ ਮਨੁ ਸੋਧੈ । ਕਰਿ ਉਕਤਿ ਸਿਆਨਪ
ਮਨੁ ਪਰਬੋਧੈ । ਕਰਿ ਸਿਆਨਪ ਪੰਚ ਨਿਵਾਰੈ । ਉਕਤਿ ਕਰੰ ਪ੍ਰਭ ਅੰਤਰਿ
ਧਾਰੰ । ਬਿਨੁ ਉਕਤਿ ਸਿਆਨਪ ਜਮੁ ਲੈਣੈ ਆਵੈ । ਬਿਨੁ ਉਕਤਿ
ਸਿਆਣਪ ਕਾਲੁ ਸੰਤਾਵੈ । ਸੋਲਵੰ ਹਾਟ ਕਾ ਨਾਉ ਹੈ ਉਕਤਾ । ਨਾਨਕ
ਉਕਤਿ ਸਿਆਣਪ ਕਰਿ ਭਇਆ ਮੁਕਤਾ ॥੧੬॥ ਨਿੰਦ ਹਾਟਿ ਜਬ ਇਹੁ
ਮਨੁ ਜਾਈ । ਨਿੰਦ ਚਿੰਦ ਬਹਿ ਕਰੈ ਪਰਾਈ । ਨਿੰਦ ਚਿੰਦ ਕਰਿ ਦੋਜਕ
ਪਾਈ । ਤਬ ਮਨੁ ਨਿੰਦ ਹਾਟ ਮਹਿ ਜਾਈ । ਬਿਨੁ ਡਿਠੇ ਅਦਿਸਟੁ ਕਮਾਵੈ ।
ਨਰਕ ਘੋਰ ਕਾ ਰਾਹੁ ਬਤਾਵੈ । ਹੋਇ ਸਜਾਇ ਮੁਹ ਮੁਹਿ ਖਾਈ । ਅਦਿਸਟੁ
ਨਿੰਦ ਬਹਿ ਕਰੰ ਪਰਾਈ । ਨਿੰਦ ਚਿੰਦ ਪ੍ਰੀਤਿ ਕਰਿ ਰਸੈ । ਨਾਨਕ
ਸਤਾਰਵੈ ਹਟਿ ਜਬ ਇਹੁ ਮਨੁ ਬਸੈ ॥੧੭॥ ਕ੍ਰੋਧ ਹਾਟ ਜਬ ਇਹੁ ਮਨੁ
ਚਲੈ । ਕਰੰ ਕ੍ਰੋਧ ਅਗਨਿ ਜਿਉ ਜਲੈ । ਆਪੰ ਹੀ ਜਲ ਬਲਿ ਹੋਵੈ ਸੁਆਹੁ ।
ਜਬ ਕ੍ਰੋਧ ਹਾਟ ਕਾ ਪਕੜੈ ਰਾਹੁ । ਦੇ ਦੇ ਲਹਿਰ ਜਲੈ ਮਨ ਮਾਹੀ ।
ਕ੍ਰੋਧਿ ਜਲੰ ਕੀ ਗਤਿ ਕਹੀ ਨਾਹੀ । ਕਰੰ ਕ੍ਰੋਧ ਹਰਿ ਨਾਮੁ ਨ ਪਾਨੈ ।
ਸਾਧ ਬਚਨ ਅੰਤਰਿ ਨਹੀ ਜਾਨੈ । ਦਝੈ ਕ੍ਰੋਧਿ ਸੀਤੁ ਕਬਹੂ ਨ ਹੋਈ ।
ਜੇ ਅਠਸਠਿ ਮਜਨ ਨਾਵੈ ਕੋਈ । ਅਠਾਰਵਾਂ ਹਾਟੁ ਕ੍ਰੋਧ ਕਾ ਬਾਧਾ ।
ਨਾਨਕ ਜੋ ਪੜੈ ਸੋਈ ਫੁਨਿ ਦਾਧਾ ॥੧੮॥ ਸਹਜਿ ਹਾਟਿ ਮਨਿ ਕੀਆ
ਨਿਵਾਸੁ । ਸਹਜਿ ਸੁਭਾਇ ਮਨ ਹੋਵੈ ਪ੍ਰਗਾਸੁ । ਸਹਜਿ ਸੁਭਾਇ ਕਰੰ

ਜੈਕਾਰਾ। ਸਹਜਿ ਨਾਥੁ ਹਰਿ ਲਗੈ ਪਿਆਰਾ। ਜੋ ਕਛੁ ਕਰੇ ਸੋ ਸਹਜਿ ਸੁਭਾਇ। ਸਹਜਿ ਸਹਜਿ ਹਰਿ ਕੇ ਗੁਨ ਗਾਇ। ਸਹਜਿ ਸੁਭਾਉ ਕਾ ਇਹੀ ਬੀਚਾਰੁ। ਸਹਜਿ ਸੁਭਾਇ ਮਨਿ ਹੋਵੈ ਉਧਾਰੁ। ਸਹਜੇ ਗੁਰ ਕੀ ਦੀਖਿਆ ਲੇਇ। ਸਹਜਿ ਸੁਭਾਇ ਮਨੁ ਜਨ ਕਉ ਦੇਇ। ਉਨੀਹਵੈ ਹਾਟਿ ਜਬ ਇਹੁ ਮਨੁ ਜਾਇ। ਤਉ ਨਾਨਕ ਸਹਜਿ ਸੁਭਾਉ ਕਮਾਇ ॥੧੯॥ ਸਿਵ ਹਾਟਿ ਜਬ ਇਹੁ ਮਨੁ ਆਵੈ। ਹੋਵੈ ਨੀਚੁ ਹਰਿ ਭਗਤਿ ਕਮਾਵੈ। ਸਿਵ ਜਾਨੈ ਪਰ ਸਕਤਿ ਗਵਾਈ। ਸਿਵਕੈ ਆਗੈ ਸਕਤਿ ਨਿਵਾਈ। ਸਿਵ ਆਗੈ ਸਭ ਕਰੈ ਸਲਾਮੁ। ਤਬ ਇਹੁ ਮਨੁ ਹੋਇ ਬਹੈ ਪਰਧਾਨ। ਨਉ ਛਿਅ ਖਟ ਸਿਵ ਅਗੈ ਚੇਰੇ। ਸਾ ਸਿਵ ਰੀਤਿ ਦਿੜਹਿ ਜਨ ਤੇਰੇ। ਸਿਵਕਾ ਮਹਲੁ ਗੁਹਜ ਅਤਿ ਕੀਆ। ਇਨੀ ਮਨਿ ਤਹੀ ਨਿਵਾਸਾ ਲੀਆ। ਵੀਹਵੇ ਹਾਟ ਕਾ ਨਾਉਂ ਹੈ ਸੇਵਾ। ਨਾਨਕ ਊਹਾ ਬਸੈ ਤਾ ਹੋਵੈ ਦੇਵਾ ॥੨੦॥

ਸਕਤਿ ਹਾਟਿ ਮਹਿ ਹਉਮੈ ਕੀਨੀ। ਆਪਿ ਭੁਲਾ ਇਨ ਤਿਨ ਕਉਦੀਨੀ। ਹਉਮੈ ਕਰਿ ਕੈ ਕਿਸੈ ਨ ਜਾਨੈ। ਹਉਮੈ ਕਰਿ ਪ੍ਰਭੁ ਕਬਹੂ ਨ ਪਛਾਨੈ। ਹਉਮੈ ਕੀਨੀ ਭਗਤਿ ਨ ਹੋਈ। ਭਗਤਿ ਕਰੇ ਸੋ ਹਉਮੈ ਕੀਨੀ ਭਗਤਿ ਨ ਹੋਈ। ਭਗਤਿ ਕਰੇ ਸੋ ਹਉਮੈ ਖੋਈ। ਇਨ ਮਨਿ ਦਿੜਿਆ ਹਉਮੈ ਕਾ ਹਾਟੁ। ਤਿਨ ਕਾ ਕਬਹੂ ਨ ਖੁਲੈ ਕਪਾਟੁ। ਇਨਿ ਹਉਮੈ ਇਹੁ ਜੀਉ ਭੁਲਾਇਆ। ਸਕਤਿ ਹਾਟ ਮਹਿ ਜਾਇ ਸਮਾਇਆ। ਇਕੀਹਵੇਂ ਹਾਟ ਕਾ ਨਾਉਂ ਹੈ ਸਕਤਿ। ਨਾਨਕ ਉਹ ਘਰਿ ਨਾਹੀ ਭਗਤਿ ॥੨੧॥ ਖਿਮਾ ਹਾਟਿ ਜਬ ਇਹੁ ਮਨੁ ਜਾਇ। ਕਰੈ ਖਿਮਾ ਹਰਿ ਸਿਉ ਲਿਵ ਲਾਇ। ਖਿਮਾ ਗਹੀ ਤਬ ਸਚਿ ਸਮਾਇਆ। ਖਿਮਾ ਗਹੀ ਤਬ ਮਨੁ ਠਹਿਰਾਇਆ। ਖਿਮਾ ਗਹੀ ਤਬ ਭ੍ਰਮ ਗੜ ਤੋੜੇ। ਖਿਮਾ ਗਹੀ ਮਨੁ ਹਰਿ ਸਿਉ ਜੋੜੇ। ਖਿਮਾ ਗਹੀ ਜਪਿ ਮਨੁ ਸੀਤਲਾਨਾ। ਖਿਮਾ ਗਹੀ ਭ੍ਰਮਤਾ ਘਰਿ ਆਨਾ। ਖਿਮਾ ਗਹੀ ਤਬ ਕੂੜੁ ਗਵਾਏ। ਖਿਮਾ

ਗਹੇ ਤਉ ਬ੍ਰਹਮਿ ਸਮਾਏ। ਖਿਮਾ ਸਾਂਤਿ ਜਬ ਇਤੁ ਮਨਿ ਆਏ। ਕਰ ਸਮਦ੍ਰਿਸਟੀ ਜੋਤਿ ਦਿਖਾਏ। ਬਾਈਵਹਾਂ ਹਾਟੁ ਖਿਮਾ ਕਾ ਕੀਨਾ। ਤਉ ਨਾਨਕ ਗੁਰ ਪਰਸਾਦੀ ਚੀਨਾ ॥੨੨॥

ਸੰਤੋਖਿ ਹਾਟਿ ਜੋ ਮਨਿ ਆਏ। ਸਤੁ ਸੰਜਮੁ ਬਹਿ ਤਹੀ ਦਸਾਏ। ਸਤੁ ਸੰਜਮ ਕਾ ਘਰੁ ਕੀਆ ਸੰਤੋਖੁ। ਮਨ ਊਹਾਂ ਬਸੈ ਕਿਛੁ ਲਾਗੈ ਨ ਦੋਖੁ। ਸੰਜਮੁ ਕਰਿਕੈ ਹਾਟ ਬਨਾਏ। ਤਹਿ ਸਤਿ ਸਤਿ ਕੈ ਸਾਹ ਬਸਾਏ। ਸਤ ਸੰਜਮ ਕਾ ਉਸਦਾ ਨੀਕਾ। ਸੰਤੋਖੁ ਹਾਟੁ ਸੁਖੁ ਹੋਵੈ ਜੀਅ ਕਾ। ਤੇਈਹਵੇਂ ਹਾਟ ਕਾ ਨਾਮੁ ਸੰਤੋਖੁ ॥ ਨਾਨਕ ਜੋ ਚੀਨੈ ਤਿਸੁ ਨਹੀ ਦੋਖੁ ॥੨੩॥ ਵਾਉ ਹਾਟ ਇਕ ਭਾਂਤਿ ਬਨਾਏ। ਕਹਤਾਂ ਬਕਤਾ ਇਹੁ ਕਰੇ ਅਵਾਏ। ਤਬ ਮਨ ਵਾਉ ਹਾਟ ਮਹਿ ਜਾਇ। ਵਾਉ ਪਬਿਆ ਮਨੁ ਮੁਖ ਤੇ ਬੋਲੈ। ਵਾਉ ਪਇਆ ਚਹੁ ਕੁੰਟੀ ਡੋਲੈ। ਵਾਇ ਪਇਆ ਘਰ ਚਰੁ ਦਿਸ ਕਉ ਧਾਵੈ। ਵਾਇ ਪਇਆ ਸਰਿ ਕਬਹੁ ਨ ਆਵੈ। ਵਾਇ ਪਇਆ ਖਾਕੁ ਸਿਰ ਛਾਨੈ। ਤਤ ਬਸਤੁ ਕੀ ਸਾਰ ਨ ਜਾਨੈ। ਚਉਵੀਹਵੇਂ ਹਾਟ ਕਾ ਨਾਉ ਹੈ ਵਾਉ। ਨਾਨਕ ਉਤ ਘਰਿ ਜਾਇ ਤ ਬਿਸਰੈ ਨਾਉ ॥੨੪॥

ਭਰਮ ਹਾਟਿ ਜਬ ਇਹੁ ਮਨੁ ਜਾਇ। ਜਿਉਂ ਅਕਾਸਿ ਬਘੂਲਾ ਭ੍ਰਮਾਇ। ਭ੍ਰਮਤਾ ਕਬਹੂ ਨ ਆਵੈ ਠਉਰ। ਕਾਸਟ ਬੀਚਿ ਰਹੇ ਜਿਉਂ ਭਉਰ। ਜਿਉਂ ਕਾਸਟ ਛਾਡਿ ਭਉਰੁ ਉਡਿ ਜਾਈ। ਤਿਉਂ ਇਹ ਮਨ ਭ੍ਰਮੈ ਠਉਰ ਕੀ ਨਿਆਈ। ਭ੍ਰਮ ਹਾਟ ਕਾ ਇਹੀ ਬੀਚਾਰੁ। ਕਰੈ ਨਿੰਦਾ ਸਿਰਿ ਜਮ ਕਾ ਠਾਰੁ। ਹਾਟ ਪੰਜੀਸਾ ਨਾਉਂ ਭ੍ਰਮਾਉ। ਨਾਨਕ ਹਰਿ ਪ੍ਰਭ ਕੀਆ ਬਨਾਉ ॥੨੫॥

ਕਾਮ ਹਾਟ ਜਬ ਇਹੁ ਮਨੁ ਬਸੈ। ਅਤਿ ਸੁੰਦਰਿ ਤ੍ਰਿਆ ਦੇਖਿ ਬਿਗਸੈ। ਕਰੇ ਉਪਾਉ ਕਾਮ ਰਸ ਤਾਈ। ਜਨਮੁ ਪਦਾਰਥੁ ਖੋਵੇ ਅਜਾਂਈ। ਨਰਕੁ ਬਾਛੈ ਸੋ ਕਾਮੁ ਕਮਾਵੈ। ਕਾਮੁ ਸੁਆਦੁ ਜੂਨੀ ਭਰਮਾਵੈ। ਹਾਟ ਛਬੀਸਾ ਕਾਮ ਕਾ ਡੇਰਾ। ਉਤੁ ਹਾਟਿ ਬਸੈ ਸੋਈ ਜਮ ਘੇਰਾ। ਉਸ ਹਾਟ

ਕੀ ਜੋ ਟਹਲ ਕਮਾਵੈ । ਨਾਨਕ ਮਰਿ ਜਨਮੈ ਜੂਨੀ ਭਰਮਾਵੈ ॥੨੬॥
ਦੁ ਬਿਦਿ ਕਾਮ ਕੋਈ ਬੀਚਾਰੇ । ਦੋ ਬਿਧਿ ਕੇ ਰਾਹ ਜੋ ਸਵਾਰ । ਕਾਮੁ
ਰਤਨੁ ਜਿਸੁ ਜਨ ਦ੍ਰਿਸਟਾਇਆ । ਆਨ ਕਾਮ ਤੇ ਤਨੁ ਬਿਨਸਾਇਆ ।
ਰਤਨ ਕਾਮ ਤੇ ਬ੍ਰਹਮ ਸਮਾਇਆ । ਕਾਮੁ ਗਹੈ ਤਿਸੁ ਰਤਨੁ ਦਿਖਾਈਐ ।
ਜਿਸੁ ਛਟੈ ਸੁ ਜਨਮਿ ਭਵਾਈਐ । ਰਤਨੁ ਹਾਟੁ ਕਾਮ ਕੋ ਕੀਆ ।
ਪਰਮਾਰਥੁ ਖੋਜਿ ਕਿਨੈ ਜਨਿ ਲੀਆ । ਜਿਨਿ ਚੀਨਿਆ ਤਿਨ ਹੀ ਮਿਤਿ
ਜਾਨੀ । ਜਿਨਿ ਕਾਮ ਰਤਨ ਕੀ ਜੋਤਿ ਪਛਾਨੀ । ਰਤਨ ਜੋਤਿ ਮਾਥ
ਪ੍ਰਗਟਾਨੀ । ਜਿਨਿ ਤਲਿਆ ਤਿਨ ਜੋਤਿ ਬੁਝਾਨੀ । ਕਾਮੁ ਸੰਕਿ ਜਨ
ਭਏ ਮਮੂਰ । ਨਾਨਕ ਜਿਨਿ ਬਸਿ ਕੀਆ ਸੇ ਸਦਾ ਠਰੂਰ ॥੨੭॥ ਆਹਨ
ਹਾਟਿ ਜਬ ਇਹੁ ਮਨੁ ਜਾਈ । ਅਦ੍ਰਿਸਟੁ ਵਸਤੁ ਹਿਰਿ ਲੇਤ ਪਰਾਈ ।
ਚੋਰੀ ਰਸਿ ਇਹ ਮਨ ਲਪਟਾਨਾ । ਆਹਨ ਹਾਟ ਜਬ ਜਾਇ ਸਮਾਨਾ ।
ਛਾਡਿ ਕਿਰਤਿ ਜਬ ਚੋਰੀ ਧਾਵੈ । ਆਹਨ ਹਾਟਿ ਮਹਿ ਜਾਇ ਸਮਾਵੈ ।
ਹਿਰਿ ਹਿਰਿ ਲਿਆਵਤ ਵਸਤੁ ਪਰਾਈ । ਮਰਨਾ ਬਾਧਿ ਲੀਆ ਸਿਰਿ
ਭਾਈ । ਹਾਟੁ ਬਿਕਾਰੀ ਆਹਨੁ ਨਾਉਂ । ਨਾਨਕ ਤਾ ਕੇ ਕੁਲਫ ਚੜਾਉ
॥੨੮॥ ਜਤਨ ਹਾਟ ਜਬ ਇਹ ਆਵੈ । ਜੁਗਤਿ ਜਤਨ ਕੀ ਤਬ ਮਿਤਿ
ਪਾਵੈ । ਜਾਤਾ ਏਹੁ ਜੁਗਤਿ ਕਰਿ ਰਾਖੈ । ਜਤਨ ਕੀ ਜੁਗਤਿ ਕੋਈ ਜਨੁ
ਲਾਖੈ । ਜੀਤਾ ਜਨਮੁ ਤਉ ਜਤੁ ਗਹਿਆ । ਇਹੁ ਮਨੁ ਜਾਤਾ ਅਸਥਿਰੁ
ਰਹਿਆ । ਜੋ ਜਤੁ ਦ੍ਰਿੜੈ ਤਿਸੁ ਪਿੰਡੁ ਨ ਪਾਈ । ਜਤੁ ਸਾਧ ਕੀ ਇਹ
ਮਿਤਿ ਭਾਈ । ਬੀਸਾ ਊਪਰਿ ਨਾਂਵੈ ਜਾਇ ਰਚਿਆ । ਨਾਨਕ ਜਤੁ ਦ੍ਰਿੜ
ਕਾਲਹੁ ਬਚਿਆ ॥੨੯॥ ਜਬ ਇਹੁ ਜਾਇ ਬ੍ਰਹਮਿ ਸਮਾਵੈ । ਏਕ ਦ੍ਰਿਸਟਿ
ਕਛੁ ਨਾਹਿ ਦੁਰਾਵੈ । ਏਕੋ ਏਕ ਸਭਹੂ ਮਹਿ ਜਾਨੈ । ਸੋਈ ਬ੍ਰਹਮੁ ਦਰਿ
ਪਵੈ ਖਜਾਨੈ । ਪਵੈ ਖਜਾਨੈ ਬਹੁਰਿ ਨ ਫੇਰੁ । ਪ੍ਰਗਟਿਆ ਬ੍ਰਹਮੁ ਜਬ
ਮਿਟਿਆ ਅੰਧੇਰ । ਅੰਧੇਰ ਗਇਆ ਪ੍ਰਗਟਿਆ ਉਜਿਆਰਾ । ਜਬ
ਅੰਤਰਿ ਤੀਨਾ ਬ੍ਰਹਮਿ ਪਸਾਰਾ । ਤੀਹਸਵੇਂ ਹਾਟ ਕਾ ਨਾਂਉ ਹੈ ਬ੍ਰਹਮੁ ।

ਨਾਨਕ ਉਤ ਘਰਿ ਜਾਇ ਤਬਿ ਨਸੈ ਭਰਮੁ ॥੩੦॥ ਕਰਮ ਹਾਟਿ ਬੈਠਿ ਕਰਮ ਬੀਚਾਰੇ । ਕਰਮ ਕਿਰਤਿ ਕਉ ਅੰਤਰਿ ਧਾਰੇ । ਬੇਦ ਪੜੇ ਸੁਚ ਸੰਜਮ ਕਰੈ । ਬੇਦ ਪੜੇ ਜਨਮੈ ਫਿਰਿ ਮਰੈ । ਬ੍ਰਹਮ ਇੰਦ੍ਰ ਸਿਵਪੁਰੀ ਮਹਿ ਜਾਇ । ਨਹੀਂ ਠਹਰਾਵੈ ਫਿਰਿ ਜੂਨੀ ਪਾਇ । ਕਰਮ ਹਾਟ ਕੇ ਗੁਣ ਕਹੁ ਭਾਈ । ਕਰੇ ਕਰਮ ਜਬ ਉਨ ਘਰਿ ਜਾਈ । ਤੀਸਾ ਊਪਰਿ ਇਕੁ ਹਾਟੁ ਬਨਾਏ । ਨਾਨਕ ਊਹਾਂ ਬਹਿ ਕਰਮ ਕਮਾਈ ॥੩੧॥ ਅਕਰਮ ਹਾਟਿ ਬੈਠਿ ਕਰਤਾ ਅਕਰਮਾ । ਬੇਸੁਆ ਖਾਨੈ ਜੂਐ ਜਾਇ । ਜਬ ਅਕਰਮ ਹਾਟਿ ਮਹਿ ਪਾਇ । ਫਾਹਾ ਪਾਇ ਕਰਤ ਬਟਵਾਰੀ । ਅਕਰਮ ਹਾਟਿ ਜਬ ਮਾਰੇ ਤਾਰੀ । ਨਿੰਦ ਚਿੰਦ ਅਦ੍ਰਿਸਟੀ ਕਰੈ । ਜਬ ਮਨੁ ਅਕਰਮ ਹਾਟ ਮਹ ਪਰੈ । ਕਰੈ ਅਕਰਮ ਕਰਮੁ ਨਹੀ ਜਾਨਿਆ । ਤਉ ਨਾਨਕ ਇਹੁ ਮਨੁ ਅਕਰਮ ਹਾਟ ਮਹਿ ਜਾਇ ਸਮਾਨਿਆ ॥੩੨॥ ਤਪਤ ਹਾਟ ਜਬ ਇਹੁ ਮਨੁ ਜਾਇ । ਤਨੁ ਤਾਤਾ ਕਿਛੁ ਪੀਵੈ ਨ ਖਾਇ । ਕੰਪਨਿ ਲਾਗਾ ਸਗਲਾ ਦੇਹੁ । ਤਪਤਿ ਹਾਟਿ ਜਬ ਹੋਵੈ ਏਹੁ । ਅਹਾਰੁ ਨ ਲੇਵੈ ਪੀਵੈ ਨ ਖਾਇ। ਪਾਨੀ ਪਾਨੀ ਕਰਤ ਬਿਹਾਇ । ਸੀਤਲ ਪਾਨੀ ਤੇ ਊਪਜੈ ਰੋਗੁ। ਊਨਾ ਪੀਵੈ ਤਾ ਸੀਤਲੁ ਹੋਗੁ । ਤਪਤਿ ਹਾਟਿ ਕੈ ਇਹ ਗੁਨ ਭਾਈ । ਹੋਇ ਨਿਬਲੁ ਜਬ ਉਤ ਘਰਿ ਜਾਈ । ਹਾਟੁ ਤਿਤੀਸਾ ਤਪਤਿ ਕਾ ਕੀਆ । ਨਾਨਕ ਤਾ ਮਹਿ ਤਾਪੁ ਸਮੀਆ ॥੩੩॥ ਸਿਰਹਿ ਹਾਟਿ ਜਬ ਇਹੁ ਮਨੁ ਜਾਇ । ਤਪਤਿ ਮਿਟੈ ਉਪਜੈ ਸਿਰਵਾਇ । ਸਿਰ ਕਉ ਬਾਧੈ ਉਠਿ ਨ ਸਾਕੈ। ਅਖੀ ਨ ਖੋਲੈ ਮੁਖਹੁ ਨ ਬਕੈ । ਆਲਸੁ ਉਪਜੈ ਸਗਲੈ ਦੇਹਿ। ਸਿਰਹਿ ਹਾਟ ਕੇ ਲਖਣ ਏਹਿ । ਤਪਤਿ ਸਿਰਤਿ ਕਾ ਏਕੋ ਮੰਤੁ। ਜਿਸੁ ਆਵੈ ਸੋ ਨਿਰਬਲ ਜੰਤੁ । ਚਉਤੀਸਵਾਂ ਹਾਟੁ ਛਾਡਿ ਅਵਰ ਘਰਿ ਜਾਇ। ਤਉ ਨਾਨਕ ਮਨ ਕਉ ਸੁਖਿ ਬਸਾਇ ॥੩੪॥ ਬਿਸੋਚ ਹਾਟਿ ਜਬ ਇਹੁ ਮਨੁ ਜਾਇ । ਖੋਲਿ ਕਪਾਟੁ ਊਹਾ ਠਹਰਾਇ । ਉਤ ਠਹਿਰਾਇ ਜੁਗਤਿ ਸਭ ਖੋਈ । ਡਾਕੀ ਛੂਟੈ ਬਿਕਲਾ ਹੋਈ । ਪ੍ਰਾਨ ਪਿੰਡ ਕੀ ਕਰੇ ਨ ਸਾਰ।

ਬਿਸੋਚ ਹਾਟਿ ਬਹਿ ਕੀਆ ਪਸਾਰੁ। ਬਿਸੋਚ ਤਨ ਨਹਿ ਸਕੈ ਸਮਾਰਿ। ਪੀਪਲ ਮੂਲੁ ਜੀਵਾਇਨਿ ਸਾਰਿ ਲਉਗ ਹਫੀਮ ਵਰਚ ਮੁਖਿ ਪਾਈ। ਤਬ ਇਸ ਮਨ ਕਉ ਸਾਂਤ ਹੈ ਆਈ। ਕਹੁ ਨਾਨਕ ਪੈਂਤੀਹਵਾ ਹਾਟੁ। ਤਾਕਉ ਮੁਹਕਮੁ ਮਰਿ ਕਪਾਟੁ ॥੩੫॥ ਬੀਲੇ ਹਾਟ ਜਬ ਇਹੁ ਮਨੁ ਜਾਇ। ਹੋਇ ਕੁਰਕ ਕਿਆ ਅਉਖਧੁ ਖਾਇ। ਘੀਉ ਵਰਚ ਪੂਦਨਾ ਮੁਖਿ ਪਾਵੈ। ਠਾਰਿ ਇਸੇ ਮਨ ਕਉ ਸੁਖੁ ਆਵੈ। ਧੁੰਨੀ ਕੀ ਨਾਰਿ ਜੋਰੁ ਕਰਿ ਖਿੰਚੈ। ਤਬ ਹੀ ਕੁਰਕ ਪੀਰ ਤੇ ਬਿੰਚੈ। ਛਾਛ ਧਾਤ ਨਿਕਟਿ ਨ ਆਵੈ। ਤਬ ਮਨੁ ਬੀਲੇ ਹਾਟ ਮਹਿ ਪਾਵੈ। ਕਾਚੀ ਦੇਹ ਰੋਗੁ ਸਭ ਹੋਇ। ਛਤਹਿਵੇਂ ਹਾਟਿ ਮਨ ਕਉ ਦੁਖ ਹੋਇ। ਕਹੁ ਨਾਨਕ ਮਨ ਕੇ ਕਈ ਹਾਟ। ਤਾਕੇ ਅਠਸਠਿ ਮਹਿ ਕਪਾਟਿ ॥੩੬॥ ਸੁਸਤਿ ਹਾਟਿ ਜਬ ਇਹੁ ਮਨੁ ਰਸੈ। ਆਲਸੁ ਸੁਸਤੀ ਅੰਤਰਿ ਬਸੈ। ਅਵਬਾਸੀ ਅਵਰ ਹਡਵਾਰੀ। ਜਬ ਸੁਸਤਿ ਹਾਟਿ ਮਨ ਮਾਰੀ ਤਾਰੀ। ਹਾਡ ਮਾਸ ਤਨਿ ਸੁਸਤੀ ਹੋਇ। ਸੁਸਤਿ ਹਾਟਿ ਮਨ ਰਹਿਆ ਸੋਇ। ਅਠਸਠਿ ਹਾਟਿ ਬਹਤਰਿ ਨਾਰੀ। ਨਉ ਦਰਵਾਜੇ ਚਾਰੇ ਬਾਰੀ। ਹੋਵਹਿ ਸੁਸਤ ਸਭੀ ਹੀ ਬੰਦਾ। ਸੈਤੀਹਵੇਂ ਹਾਟਿ ਕੈ ਇਹੀ ਨਿਅੰਦਾ। ਕਹੁ ਨਾਨਕ ਸੁਨਹੁ ਹੇ ਭਾਈ। ਹਾਟ ਹਾਟ ਕੀ ਸਖਾ ਸੁਨਾਈ ॥੩੭॥

ਤਮਕ ਹਾਟ ਮਹਿ ਜਬ ਮਨੁ ਬਰਤਾ। ਸਾਂਤਿ ਨ ਆਵੈ ਤਿਸਨਾ ਮਹਿ ਜਰਤਾ। ਤਮਕ ਤਿਸਨਾ ਮਹਿ ਸਦਾ ਹੀ ਤਾਤਾ। ਤਮਕ ਹਾਟ ਮਹਿ ਜਬ ਮਨੁ ਜਾਤਾ। ਸਦਾ ਤਾਤਾ ਸੀਤੁ ਨ ਹੋਈ। ਤਾ ਕਉ ਕੁਸਲ ਨ ਕਬਹੂ ਹੋਈ। ਤਾਕੇ ਤਾਮਸੁ ਕਬਹੂ ਨ ਜਾਇ। ਤਮਕ ਹਾਟਿ ਮਹਿ ਜਬ ਠਹਰਾਇ। ਪਰ ਕੀ ਤਾਤਿ ਰਹੈ ਸਦਾ ਤਾਤਾ। ਤਾਮਸ ਜਲਿਆ ਭਸਮ ਹੋਇ ਜਾਤਾ। ਅਠਤੀਹਵਾਂ ਹਾਟਿ ਤਮਕ ਕਾ ਕੀਨਾ। ਨਾਨਕ ਉਆ ਮਹਿ ਤਮਕ ਬਸੇਰਾ ਕੀਨਾ ॥੩੮॥ ਸਾਂਤਿ ਹਾਟਿ ਜਬ ਇਹੁ ਮਨੁ ਆਵੈ। ਕ੍ਰੋਧ ਹਿਰੇ ਸੀਤਲੁ ਘਰੁ ਛਾਵੈ। ਸਾਂਤਿ ਪਰੀ ਤਮਕ ਸਭ

ਤਿਆਗੀ। ਜਬ ਸੀਤਲ ਹਾਟਿ ਗਇਆ ਬੈਰਾਗੀ। ਸੀਤਲ ਹਾਟਿ ਸਾਂਤਿ ਕਾ ਵਾਸਾ। ਸਾਂਤਿ ਭਈ ਮਨਿ ਉਪਜਿਆ ਚਾਉ। ਕਾਮੁ ਕ੍ਰੋਧੁ ਗਏ ਨਿਪਟਾਉ। ਗਿਆਨੁ ਰਤਨੁ ਸਾਂਤਿ ਤੇ ਆਇਆ। ਨਾਨਕ ਉਨਤਾਲੀਵਾਂ ਹਾਟੁ ਸਤਿਗੁਰ ਤੈ ਪਾਇਆ ॥੩੯॥ ਦਇਆ ਹਾਟਿ ਜਬ ਮਨੁ ਬਸੈ। ਜੀਆ ਦਇਆ ਸਭਹੁ ਮਹਿ ਰਸੈ। ਜੀਅ ਜੀਅ ਕੀ ਮਹਿਮਾ ਜਾਨੈ। ਸਮਦ੍ਰਿਸਟੀ ਹੋਇ ਏਕੁ ਪਛਾਨੇ। ਦਇਆ ਦਾਨੁ ਦੇ ਦਰਦੁ ਪਛਾਨੈ। ਦੂਜਾ ਤਿਆਗਿ ਏਕੁ ਘਰ ਜਾਨੈ। ਦਾਮੋਦਰ ਜਾਕੈ ਮਨਿ ਬਸੈ। ਦੁੰਦਬੁ ਬਾਧਿ ਸੁੰਦਰ ਪ੍ਰਗਾਸੈ। ਸੁੰਦਰ ਕੀ ਜਬ ਜੋਤਿ ਪਛਾਣੈ। ਦਇਆ ਹਾਟੁ ਜਬ ਇਹੁ ਮਨੁ ਜਾਨੈ। ਚਾਲੀਹਵੇਂ ਹਾਟ ਮਹਿ ਦਇਆ ਬਨਾਈ। ਨਾਨਕ ਵਿਰਲੈ ਕਿਨੈ ਹੀ ਆਈ ॥੪੦॥ ਭਾਉ ਹਾਟ ਮਹ ਜਬ ਮਨੁ ਜਾਤਾ। ਭਾਉ ਭਗਤਿ ਸਭ ਸੰਗਿ ਕਮਾਤਾ। ਭਾਇ ਕੀਐ ਭਰਮੁ ਸਭੁ ਜਾਇ। ਭਾਉ ਭਗਤਿ ਸਬ ਸੰਗਿ ਕਮਾਇ। ਭਾਉ ਭਗਤਿ ਕੀ ਊਚੀ ਮਹਿਮਾ। ਭਾਉ ਦ੍ਰਿੜੇ ਸੋ ਹੋਵੈ ਬ੍ਰਹਮਾ। ਭਾਉ ਭਗਤਿ ਜਾ ਕੈ ਮਨਿ ਆਵੈ। ਭਾਉ ਹਾਟ ਮਹਿ ਜਬ ਮਨੁ ਪਾਵੈ। ਇਕਤਾਲੀਹਵਾਂ ਹਾਟ ਭਾਵ ਕਾ ਕਰਿਆ ਨਾਨਕ ਉਹ ਘਰਿ ਜਾਇ ਇਨ ਮਨਿ ਭਾਉ ਕਰਿਆ ॥੪੧॥ ਬਿਰਹਿ ਹਾਟਿ ਜਬ ਇਹੁ ਮਨੁ ਰਸੈ। ਅੰਤਰਿ ਬਿਰਹੁ ਸੰਗਿ ਹਸੈ। ਬਿਰਹੁ ਕਰੈ ਤਾ ਬ੍ਰਹਮ ਪਛਾਨੈ। ਬਿਰਹੁ ਕਰੇ ਤਬ ਰਹੈ ਧਿਆਨੈ। ਬਿਰਹੁ ਕਰੇ ਤਬ ਏਕੋ ਬੂਝੈ। ਬਿਚਹੁ ਕਰੇ ਤਬ ਸਭ ਕਿਛੁ ਸੂਝੈ। ਬਿਰਹਿ ਹਾਟਿ ਬਿਰਹਿ ਕਾ ਡੇਰਾ। ਬਿਰਹਿ ਹਾਟਿ ਕਬ ਕਰੇ ਬਸੇਰਾ। ਕਬਹੂ ਫਿਰਤਾ ਫਿਰਤਾ ਆਵੈ। ਬਿਰਹਿ ਹਾਟਿ ਬਹਿ ਬਿਰਹੁ ਕਮਾਵੈ। ਜਿਤੁ ਘਰਿ ਬਸੈ ਸੇ ਲਖਣ ਕਰੈ। ਇਸ ਨਗਰੀ ਕੀ ਸਭ ਪਰੈ। ਬੈਤਾਲੀਹਵੈਂ ਹਾਟਿ ਬਿਰਹੁ ਬਿਚਿ ਬਸੈ। ਨਾਨਕ ਬਿਰਹੁ ਲਾਇ ਮਨੁ ਸਹਜੀ ਬਸੇ ॥੪੨॥ ਦੋਇ ਹਾਟ ਬਿਰਹ ਕੇ ਕੀਏ। ਦੁਇ ਬਿਬੇਕ ਬਿਰਹਿ ਕਉ ਦੀਏ। ਸਾਚੈ ਬਿਰਹਿ ਮਿਲੈ ਪ੍ਰਭੁ ਸਾਚਾ। ਸਾਚਾ ਬਿਰਹਿ ਅੰਮ੍ਰਿਤੁ ਰਸਿ ਰਾਚਾ। ਸਾਚੈ ਬਿਰਹਿ ਪ੍ਰਭ ਕੀ

ਮ੍ਰਿਤ ਆਵੈ। ਸਾਚੈ ਬਿਰਹਿ ਸਾਚਿ ਸਮਾਵੈ। ਸਾਚੈ ਬਿਰਹਿ ਪ੍ਰਭੁ ਸਚੁ ਪਛਾਨੈ। ਸਚੈ ਬਿਰਹਿ ਭਰਮਤਾ ਘਰਿ ਆਨੈ। ਸਾਚੈ ਬਿਰਹਿ ਕਾ ਜਬ ਘਰੁ ਜਾਪੈ। ਸਾਚੇ ਬਿਰਹਿ ਸਚੁ ਪਛਾਪੈ। ਤ੍ਰਿਤਾਲੀਹਵਾਂ ਹਾਟੁ ਸਚੁ ਜਿਤੁ ਪਾਇਆ। ਨਾਨਕ ਸਚਿ ਰਚੈ ਤਿਨਿ ਸਾਚਾ ਪਾਇਆ ॥੪੩॥ ਚਉਤਾਲੀਵੈਂ ਹਾਟਿ ਜਬ ਸਮਾਵੈ। ਝੂਠਿ ਬਿਰਹਿ ਮਨੁ ਭ੍ਰਮਿ ਡੋਲਾਵੈ। ਪਰ ਤ੍ਰਿਆ ਸੇਤੀ ਬਿਰਹੁ ਲਗਾਵੈ। ਉਤੁ ਬਿਰਹਿ ਤਨੁ ਤਾਂਈ ਜਲਾਵੈ। ਉਤਿ ਬਿਰਹੈ ਹੋਇ ਇਤੁ ਉਤਿ ਜੂਠਾ। ਜਿਉ ਡਵਿ ਲਾਗੈ ਕਾਸਟੁ ਅਤ ਲੂਠਾ। ਝੂਠੇ ਬਿਰਹਿ ਜਲੈ ਕਿਉ ਜੀਵੇ। ਬਿਰਹਿ ਦਾਧਾ ਕਬ ਸੀਤੁ ਨ ਥੀਵੈ। ਕਾਮ ਬਿਰਹ ਕੀ ਭਾਠੀ ਦਾਧਾ। ਬਿਰਹ ਅਗਨਿ ਕੀ ਥਾਮੀ ਬਾਧਾ। ਝੂਠ ਬਿਰਹ ਕੈ ਹਾਟ ਸਮਾਇ। ਨਾਨਕ ਉਸ ਕਉ ਠਉਰ ਨ ਜਾਇ ॥੪੪॥ ਪੈਤਾਲੀਹਵਾਂ ਹਾਟੁ ਪ੍ਰੀਤਿ ਕਾ ਕੀਨਾ। ਕੋਟਿ ਮਧੈ ਕਿਨੈ ਵਿਰਲੈ ਚੀਨਾ। ਪ੍ਰੀਤਿ ਪ੍ਰੇਮ ਕਾ ਏਕੋ ਹਾਟੁ। ਪ੍ਰੀਤਿ ਜਿਸੁ ਸੂਝੈ ਤਿਸੁ ਖੁਲੈ ਕਪਾਟੁ। ਪ੍ਰੀਤਿ ਹੋਵੈ ਤਾ ਪ੍ਰੇਮੁ ਪਛਾਨੇ। ਪ੍ਰੀਤਿ ਕੀਨਿ ਪ੍ਰਭੁ ਅੰਤਰਿ ਜਾਨੇ। ਅੰਤਰਿ ਖੋਜ ਪ੍ਰੀਤਿ ਅਤਿ ਪਾਈ। ਪ੍ਰੀਤਿ ਹਾਟਿ ਪ੍ਰਭਿ ਪ੍ਰੀਤ ਜਨਾਈ। ਪੈਂਤਾਲੀਹਵਾਂ ਹਾਟੁ ਜਿਸੁ ਮਹਿ ਸਚੁ ਪਰੀਤਿ। ਨਾਨਕ ਜੋ ਚੀਨੈ ਤਿਸੁ ਨਿਰਮਲ ਰੀਤਿ ॥੪੫॥ ਝੂਠੀ ਪਰੀਤਿ ਪ੍ਰਭ ਕਬਹੂ ਨ ਭੀਜੈ। ਝੂਠੀ ਪਰੀਤਿ ਤਨਿ ਖਪਿ ਖਪਿ ਛੀਜੈ। ਝੂਠੀ ਪ੍ਰੀਤਿ ਕਾ ਹਾਟੁ ਉਘਾਰੈ। ਮਹਾ ਅਗਨਿ ਮਹਿ ਇਹੁ ਤਨੁ ਸਾਰੈ। ਸਾਰਿ ਸਾਰਿ ਬੂਝੈ ਜਬ ਹੋਵੈ ਸੁਆਹੁ। ਝੂਠੀ ਪਰੀਤਿ ਨਹੀ ਇਸ ਕਉ ਲਾਹੁ। ਲਾਹਾ ਮੂਲ ਸਭੁ ਝੂਠ ਗਵਾਵੈ। ਝੂਠੀ ਪਰੀਤਿ ਸਭ ਰਾਸਿ ਬੰਧਾਵੈ। ਝੂਠੀ ਪਰੀਤਿ ਕੁਲ ਦੋਨੋਂ ਖੋਵੈ। ਤਬ ਹਾਥ ਪਛੋੜਿ ਮੂੜਾ ਮਨੁ ਰੋਵੈ। ਸਚਿ ਝੂਠ ਕੀ ਜੋ ਬਿਧਿ ਪ੍ਰੀਤਿ। ਜਿਤੁ ਕੋ ਰਚੈ ਤੈਸੀ ਤਿਸੁ ਰੀਤਿ। ਛਿਤਾਲੀਹਵਾਂ ਹਾਟੁ ਆਨ ਪਰੀਤਿ ਕਾ ਕੀਆ। ਨਾਨਕ ਘਰਿ ਜਾਇ ਮੁਕਤਿ ਨਹੀ ਥੀਆ ॥੪੬॥ ਸਰਵਨ ਹਾਟਿ ਜਬ ਏਹੁ ਮਨੁ ਬਰਤਾ। ਭਾਉ ਪ੍ਰੀਤਿ ਕਰਿ ਹਰਿ ਜਸੁ ਸੁਨਤਾ। ਸ੍ਰਵਨੀ ਸੁਨਿ ਸੁਨਿ ਚਿਤ ਬਸਾਵੈ।

ਸ੍ਰਵਨੀ ਸੁਨਿ ਸੁਨਿ ਪਰੇਮ ਲਗਾਵੈ। ਅਨਿ ਸੁਨਿਆ ਕਿਛੁ ਕਹਿਆ ਨਾ ਜਾਈ। ਜਿਨਿ ਸੁਨਿਆ ਤਿਨ ਹੀ ਲਿਵ ਲਾਈ। ਸੁਨਿ ਸੁਨਿ ਸਾਲਕ ਸਾਦਕ ਹੂਏ। ਅਨਿ ਸੁਨਿਆ ਆਪਹੁ ਕਛੂ ਨ ਹੂਏ। ਸੰਤਾਲੀਹਵਾਂ ਹਾਟੁ ਕਾਨੁ ਪ੍ਰਭ ਕੀਨਾ। ਨਾਨਕ ਸੁਨਿ ਸੁਨਿ ਸਹਜਿ ਪਤੀਨਾ ॥੪੭॥ ਬਹਰਾ ਹਾਟਿ ਹੋਇ ਰਹਤਾ ਬਹਰਾ। ਮਿਤਿ ਨਹੀ ਆਵੈ ਅਗਨ ਸਹਾਰਾ। ਜਸੁ ਆਜਸੁ ਕਿਛੁ ਸੁਨੀਐ ਨਾਹੀ। ਬਹਰਾ ਬਿਸਮੁ ਭਇਆ ਮਨ ਮਾਹੀ। ਸ੍ਰਵਨੀ ਸੁਨਤ ਬਹਰਾ ਜਬ ਸੋਵੈ। ਤਾਕੀ ਪੂਛ ਧਰਮ ਪਹਿ ਹੋਵੈ। ਧਰਮ ਰਾਇ ਜਬ ਕਾਗਦੁ ਕਾਢੈ। ਤਬ ਬਹਰਾ ਕਿਆ ਲੇਖਾ ਤਾਢੈ। ਹੋਤ ਸ੍ਰਵਨ ਬਹਰਾ ਹੋਇ ਜਾਇ। ਜਬ ਏਹੁ ਮਨੁ ਬਹਰਾ ਹਾਟ ਮਹਿ ਪਾਇ। ਅਠਤਾਲੀਹਵਾਂ ਹਾਟ ਬਹਰਾ ਕਰਿ ਰਾਖਿਆ। ਨਾਨਕ ਹੋਤ ਸ੍ਰਵਨ ਸੁਨੀ ਨਹੀ ਭਾਖਿਆ ॥੪੮॥ ਦ੍ਰਿਸਟਿ ਹਾਟੁ ਜਬ ਏਹੁ ਮਨੁ ਦੇਖੈ। ਆਨਿ ਨ ਪੇਖੈ ਬ੍ਰਹਮੁ ਬਿਸੇਖੈ। ਏਕ ਦ੍ਰਿਸਟਿ ਦੇਖੈ ਕਰਿ ਚਰਨਾ। ਆਦਿ ਅੰਤਿ ਤਿਸੁ ਕਾਲਹੁ ਬਚਨਾ। ਏਕ ਦ੍ਰਿਸਟਿ ਬੰਧਨ ਸਭ ਖੋਲੈ। ਤਿਨਿ ਚਾਰ ਪਦਾਰਥ ਲੀਏ ਅਮੋਲੈ। ਨਾਮੁ ਦਾਨ ਇਸਨਾਨੁ ਅਰੁ ਕਾਮੰ। ਤਿਸੁ ਮਿਲੈ ਪਦਾਰਥ ਜਿਸੁ ਲਿਖਿਆ ਕਰਾਮੰ। ਏਕ ਦ੍ਰਿਸਟਿ ਤੇ ਸਭ ਕਿਛੁ ਪਾਇਆ। ਜਬ ਇਹੁ ਮਨੁ ਏਕ ਦ੍ਰਿਸਟਿ ਸਮਾਇਆ। ਦ੍ਰਿਸਟਿ ਹਾਟ ਕੇ ਬੰਧਨ ਖੋਲੇ। ਨਾਨਕ ਬ੍ਰਹਮ ਪ੍ਰਗਾਸਿ ਬਿਨਸੇ ਸਭ ਓਲੇ ॥੪੯॥ ਆਨਿ ਦ੍ਰਿਸਟਿ ਹਾਥਿ ਜਬ ਇਹੁ ਮਨੁ ਧਾਵੈ। ਆਨਿ ਦ੍ਰਿਸਟਿ ਅਪਰਾਧੁ ਕਮਾਵੈ। ਪ੍ਰਿਤਿ ਆਪ੍ਰਿਤਿ ਮਾਇਆ ਕਉ ਹੇਰੈ। ਜਬ ਇਹੁ ਮਨੁ ਜਾਇ ਆਨਿ ਕੈ ਡੇਰੈ। ਆਨਿ ਦ੍ਰਿਸਟਿ ਹਾਟਿ ਜਬ ਜਾਇ ਸਮਾਇ। ਤਬ ਇਸ ਕਉ ਨਾਹਿ ਟਿਕਾਣਿ ਕੀ ਜਾਇ। ਨਾਨਕੁ ਕਹੈ ਸੁਨਹੁ ਜਨ ਗਿਆਨੀ। ਪੰਜਾਹਵੈਂ ਹਾਟਿ ਬਸਹਿ ਆਨਿ ਗਿਆਨੀ ॥੫੦॥

ਪਾਪ ਹਾਟਿ ਜਬ ਇਹੁ ਮਨੁ ਬਰੈ। ਪਾਪੁ ਕਮਾਵੈ ਧਰਮੁ ਨ ਕਰੈ। ਧਰਮ ਪੁੰਨ ਕੀ ਸੂਝ ਨ ਪਾਈ। ਤਬ ਮਨ ਪਾਪਿ ਜਾਈ ਠਹਰਾਈ। ਪਾਪਿ ਰਤਾ

ਮਨੁ ਧਰਮੁ ਨ ਜਾਨੈ । ਅੰਤ ਬਾਰ ਜਮ ਦੂਖੁ ਦੇ ਡਾਨੈ । ਪਾਪ ਹਾਟ ਕੇ ਲਖਣ ਫੀਕੇ । ਪਾਪਿ ਅੰਤਰਿ ਬੈਰੀ ਹਰਿ ਜੀਅ ਕੇ । ਇਕਵੰਜੀਹਵੈਂ ਹਾਟਿ ਬਹਿ ਪਾਪ ਕਮਾਇਆ । ਨਾਨਕ ਪਾਪਿ ਕੀਐ ਦੋਜਕਿ ਪਾਇਆ ॥੫੧॥ ਧਰਮ ਹਾਟਿ ਮਨ ਕੀ ਜਬ ਜਾਇ । ਸੁਕ੍ਰਿਤੁ ਕਰੈ ਆਤਮੈ ਲਿਵ ਲਾਇ । ਪੁੰਨ ਦਾਨ ਕੀ ਮਹਿਮਾ ਜਾਨੈ । ਪਾਪਿ ਦ੍ਰਿਸਟਿ ਸੁਪਨੈ ਨਹੀ ਆਨੈ । ਧਰਮ ਧੀਰਜ ਕੀ ਜਿਸੁ ਮਨਿ ਦ੍ਰਿੜਤਾ । ਹਰਿ ਜਸੁ ਸੁਨੈ ਕਵਲ ਜਿਉ ਖਿੜਤਾ । ਧਰਮ ਪੁੰਨ ਕੀ ਕਾਰ ਕਮਾਇ । ਤਿਸ ਕੈ ਦਰਸਨਿ ਪਾਪੁ ਸਭੁ ਜਾਇ । ਧਰਮੁ ਦ੍ਰਿੜੈ ਪਾਪ ਨਹਿ ਕਰਤਾ । ਤਿਸ ਤੇ ਧਰਮ ਰਾਇ ਹੈ ਡਰਤਾ । ਬਵੰਜੀਹਵੇਂ ਹਾਟ ਬਹਿ ਧਰਮੁ ਕਮਾਇਆ । ਨਾਨਕ ਧਰਮ ਹਾਟਿ ਮਨੁ ਜਾਇ ਸਮਾਇਆ ॥੫੨॥ ਰਤਨ ਹਾਟਿ ਜਬ ਇਹੁ ਮਨੁ ਜਾਨੈ । ਰਤਨ ਜੋਤਿ ਕਉ ਤਬਹਿ ਪਛਾਨੈ । ਚਹੁੰ ਰਤਨਾ ਕੀ ਜਾਨੈ ਜਾਤਿ । ਤਿਸ ਜਨ ਕੀ ਸਭ ਟੂਟੈ ਭਰਾਂਤਿ । ਚਾਰਿ ਪਦਾਰਥ ਤਬ ਹੀ ਲੇਹਿ । ਜਬ ਮਨੁ ਤਨੁ ਅਰਪਿ ਸਾਧ ਕਉ ਦੇਇ । ਸਾਧ ਕ੍ਰਿਪਾ ਤੇ ਲਹੈ ਪਦਾਰਥੁ । ਬਿਨੁ ਸਾਧ ਸੇਵਾ ਤੇ ਜਾਹਿ ਅਕਾਰਥੁ । ਕਉ ਰਤਨਾ ਕੀ ਜੋ ਮਿਤਿ ਦੇਵੈ । ਤਾਕੇ ਚਰਨ ਨਾਨਕ ਜਨ ਸੇਵੇ ॥੫੩॥ ਪ੍ਰਿਥਮੈ ਰਤਨ ਕੀ ਜੋ ਮਿਤਿ ਪਾਵੈ । ਤਬ ਅਭੈ ਹਾਟ ਮਹਿ ਜਾਇ ਸਮਾਵੇ ਪ੍ਰਿਥਮੈ ਨਾਮੁ ਪਦਾਰਥੁ ਪਾਇਆ । ਸਾਧ ਚਰਨ ਜਬ ਇਹੁ ਮਨੁ ਲਾਇਆ । ਨਾਮ ਰਤਨ ਕੀ ਜੋਤਿ ਪ੍ਰਗਾਸੀ । ਜਬ ਤੇ ਮਿਲਿਆ ਸਾਧ ਅਬਿਨਾਸੀ । ਨਾਮੁ ਰਤਨੁ ਲੈ ਕੰਠਿ ਪਰੋਵੈ । ਤਾਕਉ ਜਨਮੁ ਬਹੁਰਿ ਨਹੀ ਹੋਵੈ । ਏਕ ਬਾਰ ਬਿਨੁ ਬਹੁਰਿ ਨ ਜਨਮੈ । ਰਤਨ ਪਦਾਰਥ ਬਿਨੁ ਫਿਰਿ ਫਿਰਿ ਭਰਮੈ । ਅਭੇ ਹਾਟਿ ਜਬ ਇਹੁ ਮਨੁ ਆਇਆ । ਨਾਨਕ ਤਾਕਉ ਰਤਨੁ ਦਿਖਾਇਆ ॥੫੪॥ ਸਾਧ ਕ੍ਰਿਪਾ ਤੇ ਮਨੁ ਠਹਰਾਨਾ । ਮੁਕਤਿ ਪਦਾਰਥ ਤਬਹਿ ਪਛਾਨਾ । ਸਾਧ ਸੇਵਾ ਤੇ ਮੁਕਤਿ ਪਛਾਨੈ । ਸਾਧ ਸਖਾ ਤਬ ਅੰਤਰਿ ਜਾਨੈ । ਜਬ ਮਨੁ ਕਰਮ ਅਕਰਮ ਨਾ ਬਾਧਾ । ਤਬ ਸੁ ਪ੍ਰਸੰਨ ਭਏ ਹੈਂ ਸਾਧਾ । ਮੁਕਤਿ ਪਦਾਰਥੁ ਤਿਸੁ ਪ੍ਰਗਾਸਿਆ । ਅਹਨਦ ਹਾਟ ਜਬ ਮਨ ਵਸਿਆ । ਸਾਧ ਕ੍ਰਿਪਾ ਤੇ ਨਾਮੁ

ਧਿਆਇਆ। ਤਉ ਨਾਨਕ ਮੁਕਤਿ ਪਦਾਰਥੁ ਪਾਇਆ ॥੫੫॥ ਅਨਭੋ ਹਾਟ ਮਹਿ ਅਪੂਰਬੁ ਹਾਟੁ। ਗੁਰ ਕਿਰਪਾ ਤੇ ਖੁਲਹਿ ਕਪਾਟੁ। ਅਪੂਰਬ ਹਾਟਿ ਮਨੁ ਰਹਿਆ ਸਮਾਇ। ਜਬ ਜਨਮੁ ਪਦਾਰਥੁ ਲਹੈ ਸੁਭਾਇ। ਜਨਮੁ ਪਦਾਰਥੁ ਤਬਹੀ ਪਾਈਐ। ਸੰਤ ਟਹਲ ਜਬ ਇਹੁ ਮਨੁ ਲਾਈਐ। ਸੰਤ ਟਹਲ ਇਹੁ ਉਤ ਸੁਖੁ ਪਈਐ। ਜਨਮੁ ਪਦਾਰਥੁ ਤਿਸਹਿ ਦਿਖਾਈਐ। ਜਨਮੁ ਪਦਾਰਥੁ ਤਿਸਹੀ ਪਾਇਆ। ਜਬ ਤੇ ਹਰਿ ਜਸੁ ਸੁਨਤ ਅਘਾਇਆ। ਜਨਮੁ ਪਦਾਰਥੁ ਕੀ ਮਿਤਿ ਜਾਨੈ। ਸਾਧ ਸੇਵਾ ਤਬ ਰਿਦੈ ਪਛਾਨੈ। ਜਨਮੁ ਪਦਾਰਥੁ ਗੁਰ ਤੇ ਜਾਨਿਆ। ਨਾਨਕ ਜਿਨਿ ਜਨਮੁ ਪਛਾਤਾ ਸੋ ਬਹੁਰਿ ਨ ਆਨਿਆ ॥੫੬॥ ਕਾਮ ਰਤਨ ਕੀ ਜਬ ਮਿਤਿ ਪਾਵੈ। ਤਬ ਹੀ ਕਾਮੁ ਅੰਦਰਿ ਠਹਰਾਵੈ। ਜਬ ਸਾਧੈ ਤਥ ਸਬਦੁ ਅਰਾਧੈ। ਤਬ ਕਾਮ ਰਤਨੁ ਆਇ ਪ੍ਰਗਟੈ ਮਾਥੈ। ਉਆ ਕੀ ਜੋਤਿ ਮਾਥੈ ਪ੍ਰਗਟਾਨੀ। ਤਬ ਕਾਮ ਰਤਨ ਕੀ ਜੋਤਿ ਪਛਾਨੀ। ਜਬ ਛੁਟਕੈ ਤਬ ਚੰਦਨੁ ਹਿਰੈ। ਕਾਮੁ ਰਤਨੁ ਕੋ ਬਿਰਲਾ ਜਰੈ। ਗੁਹਜ ਹਾਟ ਕੀ ਜਿਨਿ ਮਿਤਿ ਜਾਨੀ। ਨਾਨਕ ਕਾਮੁ ਰਤਨੁ ਕੋ ਬੂਝੈ ਗਿਆਨੀ ॥੫੭॥ ਅਮਰੁ ਹਾਟਿ ਜੋ ਬੜੈ ਮਨੁ ਜਾਇ। ਹੋਇ ਅਮਰੁ ਪਿੰਡੁ ਕਬਹੂ ਨ ਪਾਇ। ਕਉਨ ਸਬਦ ਥੈ ਪਿੰਡੁ ਨ ਪਾਇ। ਜੀਵਤ ਮਰੈ ਫਿਰਿ ਬਿਨਸਿ ਨ ਜਾਇ। ਸਾਚਿ ਮੂਆ ਤਉ ਫਿਰਿ ਕੀਆ ਮਰਨਾ। ਕਾਲੁ ਭਲਾ ਕਿਆ ਕਾਲਹੁ ਡਰਨਾ। ਅਮਰ ਹਾਟ ਜਬ ਜਾਇ ਸਮਾਵੈ। ਨਾਨਕ ਚਾਰਿ ਪਦਾਰਥ ਬੀਚਾਰਿ ਸੁਨਾਵੈ ॥੫੮॥ ਚਿਤਵਨਿ ਹਾਟਿ ਜਬ ਮਨੂਆ ਜਾਇ। ਅਨਦਿਨੁ ਚਿਤਵਨ ਕਰਤ ਬਿਹਾਇ। ਚਿਤ ਚਿਤਵਨਿ ਕੋਈ ਸਰੈ ਨ ਕਾਜਾ। ਕਬਹੂ ਨੀਚੁ ਕਬ ਹੋਵੈ ਰਾਜਾ। ਕਬਹੂ ਹੋਵੈ ਬ੍ਰਹਮ ਗਿਆਨੀ। ਕਬਹੂ ਹੋਵੈ ਅਨਕ ਧਿਆਨੀ। ਕਬਹੂ ਹੋਵੈ ਅਨਬਿਚਾਰੀ। ਕਬਹੂ ਹੋਇ ਬਹੈ ਅਹੰਕਾਰੀ। ਕਬਹੂ ਹੋਇ ਬਹੈ ਗੁਰ ਪੀਰੁ। ਕਬਹੂ ਫਿਰਤਾ ਹੋਇ ਫਕੀਰੂ। ਚਿਤਵਨਿ ਹਾਟ ਜਬ ਮਨੁ ਠਹਰਾਇ। ਨਾਨਕ ਮਨ ਕਉ ਚਿਤਤ ਬਿਹਾਇ ॥੫੯॥ ਅਕਲ ਹਾਟ ਬਹਿ ਕਰਤਾ ਅਕਲੀ। ਜਿਹ ਪ੍ਰਸਾਦਿ ਜਨ ਉਧਰੈ ਸਕਲੀ। ਅਕਲ ਨਿਰੰਜਨ

ਕਉ ਜਬ ਜਾਨੈ । ਅਕਲਿ ਕਰੈ ਜਬ ਰਹੈ ਧਿਆਨੈ । ਭਰਮਿ ਅਕਲੀ ਕੈਸੈ ਕਿਛੁ ਪਾਈਐ । ਅਕਲਿ ਬਿਹੂਨਾ ਬਿਨੁ ਰਾਹੁ ਭੁਲਾਈਐ । ਹੋਇ ਬਿਆਕਲੁ ਅਕਲ ਬਿਹੂਨਾ । ਤਬ ਕਿਛੁ ਨਾਹੀ ਸੁਆਦੁ ਜਿਉ ਖਾਨੁ ਅਲੂਨਾ । ਅਕਲ ਹਾਟੁ ਕਿਰਪਾ ਤੇ ਡੀਠਾ । ਤਉ ਨਾਨਕ ਸਤਿਗੁਰ ਭਏ ਬਸੀਠਾ ॥੬੦॥ ਬਿਅਕਲਿ ਹਾਟੁ ਮਨੁ ਜਾਇ ਸਮਾਨਾ । ਕਰੈ ਸਿਆਣਪ ਜਿਉ ਬਾਲ ਇਆਨਾ । ਹੋਇ ਬਿਅਕਲੁ ਅਕਲਿ ਨਹੀ ਕਾਈ । ਹੋਇ ਬਿਸੁਧੁ ਛਾਨੈ ਸਿਰਿ ਛਾਈ । ਬਿਨੁ ਅਕਲੀ ਫਿਰੈ ਭਰਮਾਇਆ । ਜਬ ਮਨੁ ਬਿਅਕਲ ਹਾਟ ਮਹਿ ਆਇਆ । ਹੋਇ ਬਿਆਕਲੁ ਤਨ ਕੀ ਸੁਧਿ ਨਾਹਿ । ਅਉਝੜਿ ਭਰਮਹਿ ਰਾਹਿ ਨ ਪਾਇ । ਬਿਅਕਲ ਬਿਸੁਧ ਫਿਰੈ ਬਉਰਾਇਆ । ਨਾਨਕ ਬਿਅਕਲ ਹਾਟਿ ਮਹਿ ਜਾਇ ਸਮਾਇਆ ॥੬੧॥ ਚਤੁਰ ਹਾਟਿ ਕਰਤਾ ਚਤੁਰਾਈ । ਕਥਨੀ ਬਦਨੀ ਤਬ ਮਨ ਆਈ । ਕਥਨਾ ਬਕਤਾ ਕਹਿ ਹੋਈ ਗਿਆਨੀ । ਤਬ ਚੰਚਲ ਹਾਟ ਕੀ ਜੋਤਿ ਪਛਾਨੀ । ਕਰਿ ਚੰਚਲਾਈ ਚਤੁਰ ਕਹਾਵੈ । ਚੰਚਲ ਹਾਟ ਜਬ ਜਾਇ ਸਮਾਵੈ । ਚਤੁਰਾਈ ਕਰ ਕਥਨੀ ਕਰਤਾ । ਜਬ ਚੰਚਲ ਹਾਟ ਮਹਿ ਇਹੁ ਮਨੁ ਬਰਤਾ । ਸਾਚ ਸਬਦ ਕੀ ਸਾਰ ਨ ਜਾਨਹਿ । ਨਾਨਕ ਕਰਿ ਚਤੁਰਾਈ ਕਥਾ ਬਖਾਨਹਿ ॥੬੨॥ ਪ੍ਰੇਤ ਹਾਟਿ ਜਬ ਏਹੁ ਮਨੁ ਰਚੈ । ਫਿਰੈ ਬਿਪ੍ਰੇਤੁ ਜੰਤ ਜਿਉ ਪਚੈ । ਅਵਰਾ ਨਿੰਦੈ ਆਪਿ ਨ ਜਪਨਾ । ਹੋਇ ਪਰੇਤ ਤਨੁ ਖੋਵੈ ਅਪਨਾ । ਆਪ ਤਨੁ ਖੋਇਆ ਕਰਿ ਬਿਪ੍ਰੀਤਿ । ਪਰੇਤ ਹਾਟ ਕੀ ਐਸੀ ਰੀਤਿ । ਹੋਇ ਪ੍ਰੇਤ ਤਨੁ ਕਬੈ ਨ ਸਮਾਰੈ । ਕਰੈ ਬਿਪ੍ਰੀਤਿ ਤਨੁ ਆਤਸਿ ਜਾਰੈ । ਪ੍ਰੇਤ ਹਾਟ ਕਾ ਇਹੀ ਗੁਨਾਉ । ਨਾਨਕ ਉਤੁ ਘਰਿ ਜਾਇ ਤ ਬਿਸਰੈ ਨਾਉ ॥੬੩॥ ਇੜਾ ਹਾਟਿ ਜਬ ਇਹੁ ਮਨੁ ਆਵੈ । ਉਤ ਹਾਟ ਕੀ ਸਭ ਮਿਤਿ ਪਾਵੈ । ਆਵਨ ਜਾਨ ਤੇ ਰਹੈ ਨਿਰਾਰਾ । ਜਬ ਇੜਾ ਹਾਟ ਮਹਿ ਕਰੈ ਪਸਾਰਾ । ਇੜਾ ਬਿਛੜਾ ਕਉ ਕਰੈ ਮੈਦਾਨੁ । ਅਨਹਦ ਸੁੰਨਿ ਲਗਾਵੈ ਧਿਆਨੁ । ਆਨਿ ਨ ਜਾਨੈ ਏਕ ਹੀ ਰਾਤਾ । ਜਬ ਇੜਾ ਹਾਟ ਮਹਿ ਇਹੁ ਮਨੁ ਜਾਤਾ । ਅਉਘਟ ਘਾਟ ਮਨ ਕੇ ਸਭਿ ਤੋੜੈ । ਨਾਨਕ ਇੜਾ ਹਾਟਿ

ਮਨੁ ਹਰਿ ਸਿਉ ਜੋੜੈ ॥੬੪॥ ਪਿੰਗੁਲਾ ਹਾਟਿ ਜਬ ਇਹੁ ਮਨੁ ਬਤੈ । ਬਿਨੁ ਮਾਰਗੁ ਗੜ ਊਪਰਿ ਚੜੈ । ਉਹੁ ਮਾਰਗੁ ਨਾਨਾ ਕਿਉ ਕਰਿ ਗਤਿ ਚੜੀਐ । ਡਾਵਰ ਕੀ ਤਾਰ ਪਲਮਿ ਊਹਾ ਬੜੀਐ । ਪਿੰਗੁਲ ਰਾਤਾ ਸਭ ਗੜ ਸਾਧੇ । ਪੰਚ ਨਾਇਕ ਇਕ ਬੇੜੀ ਬਾਧੇ । ਪ੍ਰਾਨ ਨਗਰ ਕੀ ਸਭ ਬਿਧਿ ਜਾਨੀ । ਪਿੰਗੁਲਾ ਜਾਇ ਸਭ ਜੋਤਿ ਪਛਾਨੀ । ਅਨੂਪੁ ਹਾਟ ਕਾ ਪਿੰਗੁਲਾ ਨਾਉ । ਨਾਨਕ ਉਤੁ ਘਰਿ ਜਾਇ ਤਾ ਬੂਝੈ ਸਭੁ ਭਾਉ ॥੬੫॥

ਸੁਖਮਨ ਹਾਟਿ ਜਬ ਇਹੁ ਮਨੁ ਜਾਇ । ਅਨੰਤ ਕੇਲ ਸੁਖਿ ਸਹਜਿ ਬਿਹਾਇ । ਕੇਲ ਕਰੈ ਸੁਖ ਰਲੀਆ ਮਾਨੈ । ਤਬ ਇਹੁ ਸੁਖਮਨ ਹਾਟੁ ਪਛਾਨੈ । ਸੁਖਮਨ ਰਾਤਾ ਕਰੈ ਅਨੰਦਾ । ਕਾਮੁ ਕ੍ਰੋਧ ਤਿਆਗੈ ਨਿੰਦ ਅਨਿੰਦਾ । ਜਬ ਕਲੋਹਲ ਇਹੁ ਮਨੁ ਰਾਤਾ । ਭਇਆ ਸੀਤਲੁ ਬਿਨਸਿਆ ਸਭੁ ਤਾਤਾ । ਤਾਮਸ ਤ੍ਰਿਸਨਾ ਮਨ ਤੇ ਗਈ । ਤਬ ਸੁਖਮਨ ਹਾਟ ਕੀ ਸੋਝੀ ਪਈ । ਇੜਾ ਪਿੰਗੁਲਾ ਸੁਖਮਨਾ ਬੂਝੀ । ਤਬ ਇਨਿ ਮਨਿ ਗੁਹਜ ਕਥਾ ਸਭ ਸੂਝੀ । ਸੁਖ ਕਾ ਹਾਟੁ ਸੁਖਮਨਾ ਕੀਨਾ । ਨਾਨਕ ਊਹਾ ਸੁਖ ਸਹਜ ਕਉ ਡੇਰਾ ਦੀਨਾ ॥੬੬॥ ਬੇਨੀ ਹਾਟ ਜਬ ਇਹੁ ਮਨੁ ਜਾਇ । ਮਨ ਮਹਿ ਬੇਨੀ ਕਰਮ ਕਮਾਇ । ਬੇਨੀ ਸੰਗਮਿ ਜਬ ਮਨੁ ਜਾਤਾ । ਤਬ ਅਠਸਠਿ ਹਾਟ ਮਨ ਮਾਹਿ ਪਛਾਤਾ । ਬੇਨੀ ਹਾਟਿ ਬਹਿ ਜੋਤਿ ਪਛਾਨੀ । ਬੇਨੀ ਧਿਆਨ ਧਰਹਿ ਜਬ ਧਿਆਨੀ । ਬੇਨੀ ਮਹਿ ਸਭ ਜੋਤਿ ਦਿਖਾਈ । ਤਉ ਨਾਨਕ ਬੇਨੀ ਸਿਉ ਧੁਨਿ ਲਾਈ ॥੬੭॥ ਤ੍ਰਿਕੁਟੀ ਹਾਟਿ ਮਹਿ ਤਰੈ ਗੁਣ ਤਿਆਗੀ । ਚਉਥੇ ਪਦ ਕਉ ਜਾਣੈ ਬੈਰਾਗੀ । ਤੀਨਿ ਗੁਣਾਂ ਕੀ ਰਹਤ ਗਵਾਈ । ਜਬ ਤ੍ਰਿਕੁਟੀ ਹਾਟੁ ਮਹਿ ਕਰੀ ਸਮਾਈ । ਰਾਜਸ ਤਾਮਸ ਸਾਤਕੁ ਤਜੈ । ਹਰਿ ਜਨ ਚਉਥੇ ਪਦ ਕਉ ਭਜੈ । ਚਉਥੈ ਰਚਿ ਕਛੁ ਅਵਰੁ ਨ ਜਾਣ । ਹਿਤਥ ਤ੍ਰਿਕੁਟੀ ਮਾਹਿ ਚੰਦੋਆ ਤਾਨਹਿ । ਤ੍ਰਿਕੁਟੀ ਧਿਆਨਿ ਰਹਹਿ ਸਬ ਖੀਨਾ । ਨਾਨਕ ਤ੍ਰਿਕੁਟੀ ਜਾਇ ਮਨੁ ਸਹਜਿ ਪਤੀਨਾ ॥੬੮॥ ਮਾਨੀ ਹਾਟ ਮਹਿ ਮਨੁ ਮਗਨਾਨਾ । ਤਬ ਮਨੁ ਸੁੰਨ

ਮੰਡਲ ਮਹਿ ਠਾਨਾ। ਪ੍ਰਗਟੀ ਜੋਤਿ ਆਈ ਜਬ ਮਾਥੈ। ਬਿਅੰਤ ਕੋਟ ਉਧਰੇ ਉਨ ਸਾਥੈ। ਕੀਨੀ ਕ੍ਰਿਪਾ ਜਬ ਆਪਿ ਗੁਸਾਈ। ਤਾਕੈ ਮਸਤਕਿ ਜੋਤਿ ਜਨਾਈ। ਮਾਨੀ ਹਾਟਿ ਮਹਿ ਜੋਤਿ ਦਿਖਾਵੈ। ਜਬ ਮਨੁ ਮਾਨੀ ਹਾਟ ਮਹਿ ਜਾਵੈ। ਪ੍ਰਗਟੀ ਜੋਤਿ ਜਨੁ ਹਰਿ ਸੰਗ ਰਾਤਾ। ਨਾਨਕ ਹਰਿ ਜਨਿ ਅਗਮੁ ਪਛਾਤਾ ॥੬੯॥ ਦੁਆਰ ਹਾਟ ਮਹਿ ਜਬ ਮਨੁ ਗਇਆ। ਦਸਵੈ ਦੁਆਰੈ ਸੀਤਲੁ ਭਇਆ। ਪਹੁਚਿ ਨ ਸਕੈ ਉਤ ਘਰਿ ਕਾਲੁ। ਉਤੁ ਘਰਿ ਹੋਇ ਬਹੈ ਮਨੁ ਲਾਲੁ। ਲਾਲਹਿ ਲਾਲੁ ਮਿਲਿਆ ਜਬ ਜਾਇ। ਤਬ ਕਾਲ ਕੰਟ ਕਾ ਕਛੁ ਨ ਬਸਾਇ। ਹੀਰੇ ਕਉ ਜਾਇ ਮਿਲਿਆ ਹੀਰਾ। ਦਸਵੈ ਦੁਆਰਿ ਜਾਇ ਚੜੈ ਬਜੀਰਾ। ਦਸਵੈਂ ਦੁਆਰਿ ਜਬ ਇਹ ਮਨੁ ਗਇਆ। ਨਾਨਕ ਜਨਮ ਮਰਨ ਤੇ ਅਸਥਿਰੁ ਭਇਆ ॥੭੦॥ ਉਨਮਨੁ ਹਾਟੁ ਇਹੁ ਮਨੁ ਗਾਇਆ। ਹਰਿ ਜਨੁ ਹਰਿ ਜੀ ਏਕੋ ਭਇਆ। ਜੈਸੇ ਸਲਲੁ ਸਲਲੇ ਸਮਾਨਾ। ਉਠਿ ਤਰੰਗ ਜਲ ਮਾਹਿ ਸਮਾਨਾ। ਜੈਸੇ ਕਨਕਾ ਕਾਟਿ ਕੀਆ ਹੈ ਰਾਈ। ਐਸੇ ਹਰਿ ਜਨ ਅੰਸੁ ਸਮਾਈ। ਜਨ ਮਹਿ ਹਰਿ ਹਰਿ ਮਹਿ ਜਨ ਰਾਤਾ। ਹਰਿ ਜਨਿ ਜਨੁ ਹਰਿ ਏਕੁ ਹੀ ਜਾਤਾ। ਉਨਮਨਿ ਹਿਆਨੁ ਜਨੁ ਉਨ ਸੰਗ ਰਹਤਾ। ਕਹੁ ਨਾਨਕ ਜਨੁ ਉਨਮਨ ਬਹਤਾ ॥੭੧॥ ਬਿਰਧ ਹਾਟ ਮਹਿ ਸਭ ਬਿਧਿ ਰਾਖੀ। ਜੋ ਬਿਧਿ ਜਾਨੈ ਤਿਸੁ ਜੋਤਿ ਪਰਾਖੀ। ਬਿਧਿ ਬਿਧਿ ਕਰਕੇ ਸਭ ਕਿਛੁ ਬਾਧੇ। ਪੰਚ ਤਤ ਕਉ ਬਿਧਿ ਸਿਉ ਫਾਧੈ। ਬਿਧਿ ਬਿਧਿ ਕਰ ਕੈ ਸਭ ਤਨ ਵੀਚਾਰੈ। ਬਿਧਿ ਸਿਉ ਬਾਧੈ ਆਪੁ ਬੀਚਾਰੈ। ਬੰਦ ਬੰਦ ਕੀ ਸਭ ਬਿਧਿ ਜਾਨੀ। ਜਿਨ ਇਹ ਬਿਧਿ ਜਾਨੀ ਸੋ ਅਨਭੈ ਗਿਆਨੀ। ਬਿਧਿਨ ਹਾਟ ਕੀ ਬਾਰੀ ਖੋਲੀ। ਅਗਮ ਨਗਰੀ ਬਿਧਿ ਸਿਉ ਟੋਲੀ। ਰੋਮ ਰੋਮ ਕੀ ਸਭ ਬਿਧ ਪਾਈ। ਨਾੜਿ ੨ ਕੀ ਕਥਾ ਸੁਨਾਈ। ਹਾਟ ਹਾਟ ਕਾ ਕੀਆ ਮਥੰਤ। ਤਾਤੇ ਸਤਿਗੁਰ ਦੀਆ ਮਤੁ। ਬਿਅੰਤੁ ਦੇਹ ਪ੍ਰਭਿ ਸਹਜਿ ਸਵਾਰੀ। ਨਾਨਕ ਗੁਰ ਕਿਰਪਾ ਤੇ ਸਗਲ ਬੀਚਾਰੀ ॥੭੨॥ ਅਠਸਠਿ ਹਾਟ ਕਾ ਕੀਆ

ਨਿਬੇਰਾ । ਕੋ ਬਿਰਲਾ ਖੋਜਿ ਲਹੈ ਜਨੁ ਤੇਰਾ । ਹਾਟ ਹਾਟ ਕੀ ਜੁਗਤਿ ਬਤਾਈ । ਜੈਸੇ ਜਾਇ ਤੈਸੇ ਕਰਮ ਕਮਾਈ । ਇਸ ਮਨ ਤੇ ਆਪਹੁ ਕਛੂ ਨ ਹੋਈ । ਜੈਸੇ ਘਰ ਜਾਇ ਤੈਸਾ ਹੀ ਹੋਈ । ਕਾਂਇਆ ਗੜ ਮਹਿ ਹਾਟ ਬਨਾਏ । ਇਹੁ ਉਨ ਕੈ ਬੀਚਿ ਸਮਾਏ । ਇਹੁ ਮਨੁ ਸਭਿ ਘਰ ਭਰਮਤ ਫਿਰੈ । ਗੁਰ ਕਿਰਪਾ ਤੇ ਅਸਥਿਰ ਥਿਰੈ । ਪ੍ਰਾਨ ਪਿੰਡ ਕੀ ਚੀਨੁ ਸੁਣਾਏ। ਨਾਨਕ ਜਿਨਿ ਚੀਨਿਆ ਤਿਨਿ ਸੋਝੀ ਪਾਈ ॥੭੩॥੧॥

ੴ ਸਤਿਗੁਰ ਪ੍ਰਸਾਦਿ

ਰਾਗੁ ਗਉੜੀ ਮਹਲਾ ੧ ॥ ਰੰਗ ਮਾਲਾ ॥ ਜੋਗ ਨਿਧਿ ॥ ਆਗਾਸੰ ਸਰੁ ਭਰਿਆ ਨੀਰ । ਤਾ ਮਹਿ ਕਵਲੁ ਬਹੁਤ ਬਿਸਥੀਰੁ । ਭਉਰਾ ਲੁਭਾ ਤਾਕੀ ਗੰਧ । ਨਾਨਕ ਬੋਲੈ ਬਿਖਮੀ ਸੰਧ ॥੧॥ ਬਾਰਹ ਸੋਲਹ ਸਮ ਕਰਿ ਗਹੈ । ਆਸਣੁ ਸਹਜਿ ਨਿਰਾਲਮੁ ਬਹੈ । ਚੇਤੰਨ ਡੋਰੀ ਗੁਡੀ ਲਾਵੈ । ਨਾਨਕ ਕਹੈ ਜੋਗੁ ਇਉ ਪਾਵੈ ॥੨॥ ਮੇਰੁ ਡੰਡੁ ਸੁਧਾ ਕਰਿ ਰਾਖੈ। ਗੁਰ ਪ੍ਰਸਾਦਿ ਅੰਮ੍ਰਿਤ ਰਸੁ ਚਾਖੈ । ਦੋਨੋ ਸਰਾਇ ਇਕਠੀ ਧਰੈ । ਨਾਨਕ ਬੋਲੈ ਜੀਵਤ ਮਰੈ ॥੩॥ ਉਲਟੈ ਪਉਣੁ ਪਲਟੇ ਕਾਂਇਆ । ਸਬਦ ਅਨਾਹਦ ਸਬਦੁ ਵਜਾਇਆ । ਧੁਨਿ ਅੰਤਰਿ ਮਨੁ ਰਾਖੈ ਧੀਰੁ । ਨਾਨਕ ਬੋਲੈ ਅਉਲਿ ਫਕੀਰੁ ॥੪॥ ਬੰਧਿਆ ਅਬੰਧੁ ਉਛਲੈ ਨੀਰੁ । ਵਣ ਤਿਣੁ ਹਰੀਆਵਲੁ ਮਨ ਥੀਰੁ। ਨਾਨਕ ਬੋਲੈ ਬ੍ਰਹਮਿ ਗਿਆਨਿ । ਕੋਈ ਗਿਆਨੀ ਹੋਇ ਸੁ ਲਏ ਪਛਾਨਿ ॥੫॥ ਅਉਘਟ ਘਾਟ ਨਿਰਾਲਮ ਜੋਤਿ । ਦੀਪਕ ਤੇ ਉਜੀਆਰਾ ਹੋਤਿ। ਖਿਸੈ ਨ ਬਾਤੀ ਘਟੈ ਨ ਤੇਲੁ । ਨਾਨਕ ਬੋਲੇ ਇਹੁ ਪੂਰਾ ਖੇਲੁ ॥੬॥ ਆਸਣੁ ਧਰਤੀ ਧੁਨਿ ਆਕਾਸ । ਉਰਧਿ ਕਮਲ ਮੁਖਿ ਕੀਆ ਬਿਗਾਸੁ । ਜਿਨਿ ਚਾਖਿਆ ਤਿਸੁ ਆਇਆ ਸੁਆਦੁ । ਨਾਨਕ ਬੋਲੈ ਇਹੁ ਬਿਸਮਾਦੁ ॥੭॥ ਉਲਟਾ ਬਾਣੁ ਗਗਨ ਕਉ ਲਾਇਆ । ਚੰਚਲੁ ਮਿਰਗੁ ਮਾਰਿ ਘਰਿ ਆਇਆ । ਰੰਗਿ ਮਹਲਿ ਬੈਠਾ ਸਿਕਦਾਰੀ । ਨਾਨਕ ਬੋਲੈ ਲਾਗੀ ਤਾਰੀ ॥੮॥ ਗੁਰ ਕਾ ਸਬਦੁ ਗਹੈ ਹਥਿ ਬਾਨੁ । ਚੰਚਲੁ ਮਿਰਗੁ

ਨ ਦੇਈ ਜਾਨੀ ਮਿਰਗਾ ਮਿਰਗੀ ਦੋਨੋ ਬੰਧ। ਨਾਨਕੁ ਬੋਲੇ ਬਿਖਮੀ ਸੰਧ ॥੯॥ ਪਾਤਾਲੀ ਰਸੁ ਗਗਨਿ ਚੜਾਇਆ। ਤਾਂ ਤੇ ਸਹਜਿ ਪਲਟੀ ਕਾਇਆ। ਗਗਨਿ ਗਾਇ ਦੁਹਿ ਪੀਤਾਂ ਖੀਰੁ। ਨਾਨਕੁ ਬੋਲੈ ਚੰਚਲੁ ਧੀਰੁ ॥੧੦॥ ਉਨਮਨਿ ਕਲਾ ਧਰੈ ਨਿਤ ਜੋਤਿ। ਬਿਨੁ ਦੀਪਕ ਉਜੀਆਰਾ ਹੋਤਿ। ਦੇਖੈ ਬਿਗਸੈ ਆਪਨ ਆਪੁ। ਨਾਨਕ ਬੋਲੈ ਇਉ ਮਿਟੈ ਸੰਤਾਪੁ ॥੧੧॥ ਇਕਤੁ ਘਰਿ ਆਵੈ ਚੰਦੁ ਅਰੁ ਸੂਰੁ। ਪੰਚਾ ਮਰਦੇ ਰਹੈ ਹਜੂਰਿ। ਦੂਜੈ ਅੰਗਿ ਨ ਲਾਏ ਚੀਤਾ। ਨਾਨਕੁ ਬੋਲੈ ਇਉ ਗੜੁ ਜੀਤਾ ॥੧੨॥ ਆਸਾ ਮਨਸਾ ਸਗਲੀ ਪਰਹਰੈ। ਊਚੈ ਘਰਿ ਲੇ ਮਨੂਆ ਧਰੈ। ਨਿਰਮਲ ਜੋਤਿ ਸਰਬ ਕਲਿਆਣ। ਨਾਨਕ ਬੋਲੈ ਇਹੁ ਪਦੁ ਨਿਰਬਾਣੁ ॥੧੩॥ ਲਿਵ ਲਾਗੀ ਮਨੂਆ ਠਹਿਰਾਇ। ਪਛਮ ਵਾਟ ਨਗਰਿ ਸੁਧਿ ਪਾਇ। ਨਗਰੀ ਬੈਸਿ ਤ੍ਰਿਬੈਣੀ ਨਾਇਆ। ਨਾਨਕ ਬੋਲੈ ਰੁਨੀ ਮਾਇਆ ॥੧੪॥ ਸਬਦੁ ਅਸਰੂਪੁ ਰੂਪ ਬਹੁ ਕੀਏ। ਜਿਨਿ ਸੁਣਿਆ ਤੇ ਜੀਵਤ ਥੀਏ। ਅਹਿਨਿਸ ਡੋਰੀ ਊਚੈ ਖੰਡਿ। ਕਹੁ ਨਾਨਕੁ ਗੁੰਗੇ ਜਿਉਂ ਖੰਡੁ ॥੧੫॥ ਕਿਹ ਬਿਧਿ ਚੰਦੁ ਭਵਨਿ ਆਵੈ ਇਹੁ ਭਾਨੁ। ਕਿਹ ਬਿਧ ਮਰਦਹੁ ਮਨ ਕੇ ਮਾਨ। ਕਿਹਿ ਬਿਧਿ ਪਦਮਹਿ ਪਿੰਡੁ ਸਮਾਇ। ਕਹੁ ਨਾਨਕ ਤਬ ਮਨੁ ਪਤੀਆਇ ॥੧੬॥ ਪੂਰਬ ਫਿਰਿ ਪਛਮ ਕਉ ਤਾਨੈ। ਅਜਪਾ ਜਾਪ ਜਪੈ ਮਨੁ ਮਾਨੈ। ਅਨਹਤਿ ਸੁਰਤਿ ਰਹੈ ਲਿਵਲਾਇ। ਕਹੁ ਨਾਨਕ ਤਬ ਪਿੰਡੁ ਸਮਾਇ ॥੧੭॥ ਜਿਉ ਸੁਗੰਧ ਪੁਹਪ ਮਹਿ ਆਹੀ। ਇਉ ਕਰਿ ਰਾਮੁ ਰਮੈ ਜਗ ਮਾਹੀ। ਜੇ ਕੋ ਠਾਉਰ ਬਾਸੁ ਕੀ ਪਾਵੈ। ਕਹੁ ਨਾਨਕ ਸਮਝੈ ਸਮਝਾਵੈ ॥੧੮॥ ਦੁਆਦਸਿ ਉਲਟੈ ਪੀਵੈ ਨੀਤਿ। ਗੁਰ ਸਾਖੀ ਸੁਨਿ ਰਾਖੈ ਚੀਤਿ। ਨਿਰਭਉ ਨਗਰਿ ਕਰੇ ਜਾਇ ਬਾਸਾ। ਨਾਨਕ ਮਿਟੀ ਹੈ ਸਗਲ ਪਿਆਸਾ ॥੧੯॥ ਮਨੁ ਪਵਨਾ ਦੁਇ ਸਦਾ ਅਜੀਤ। ਇਨ ਕਉ ਜੀਤੈ ਤਉ ਪਰਤੀਤ। ਮਹਰਮ ਮਹਲਿ ਨ ਠਾਕਾ ਪਾਇ। ਨਾਨਕ ਤਾਕਉ ਮਿਲੈ ਕਵਾਇ ॥੨੦॥ ਪਿੰਡ ਮਹਿ ਬ੍ਰਹਮੰਡ ਸਮਾਨਾ। ਜਿਨਿ

ਜਾਨਾ ਤਿਨਿ ਗੁਰਮੁਖਿ ਜਾਨਾ । ਗੁਰ ਕੀ ਸਾਖੀ ਰਾਖੈ ਚੀਤ । ਨਾਨਕ ਗੁਰ ਮਿਲਿ ਸਦਾ ਅਤੀਤ ॥੨੧॥ ਚੋਰ ਕਰਹਿ ਨਿਤ ਨਗਰੀ ਚੋਰੀ। ਅਹਿਨਿਸਿ ਮੂਸਹਿ ਭੇਦੁ ਨ ਹੋਰੀ । ਗੁਰ ਸਬਦੀ ਫੇਰੈ ਢਢੋਰਾ। ਨਾਨਕ ਇਹਿ ਬਿਧਿ ਸਮਝਹਿ ਚੋਰਾ ॥੨੨॥ ਅਹਿਨਿਸਿ ਝੂਝੈ ਕਬਹੁ ਨ ਭਾਗੈ। ਨਉ ਘਰਿ ਤਾਲਾ ਦਸਵੈਂ ਜਾਗੈ । ਕਾਲ ਬਸੇਰਾ ਹੋਇ ਉਦਾਸੁ। ਨਾਨਕ ਪਾਵੈ ਤਉ ਘਰ ਵਾਸੁ ॥੨੩॥ ਨਿਰਮਲ ਨੀਰੁ ਅਡੋਲੁ ਅਥਾਹੁ। ਗੁਰ ਪੂਰੇ ਮਿਲਿ ਪਾਇਆ ਰਾਹੁ ॥ ਇਹ ਸਰਨਾਇ ਨਿਰਮਲ ਜਨੁ ਹੋਇ। ਨਾਨਕ ਮੈਲੁ ਉਤਾਰੇ ਧੋਇ ॥੨੪॥

ਪਾਨੀ ਪਵਨੁ ਅਗਨਿ ਘਰੁ ਪਾਵੈ । ਇਨ ਕਉ ਸਾਧੈ ਤਬ ਸਾਧੁ ਕਹਾਵੈ। ਇਨ ਕਉ ਸਾਧਿ ਕਰੈ ਮਨੁ ਰਾਸਿ । ਨਾਨਕ ਊਚੇ ਘਰ ਤਾਕਾ ਘਰ ਵਾਸੁ ॥੨੫॥ ਅਵਧੂਤਾ ਕੇ ਸੁਣਿ ਲੈ ਲਖਣ । ਖਿੰਥਾ ਝੋਲੀ ਪੰਚ ਬਿਚਖਣ । ਗੁਰ ਸੀਤੀ ਆਪੇ ਪਹਿਰਾਈ । ਨਾਨਕ ਰਾਖੈ ਸੋ ਗੁਰਹਾਈ ॥੨੬॥ ਬਿਸਟਿ ਨ ਦੇਹੁ ਅਰੁ ਮੁਸਟਿ ਨ ਆਵੈ । ਰਹੀਐ ਸੰਗਿ ਮਰੀਐ ਨਿਤਿ ਹਾਵੈ । ਜੇ ਗੁਰੁ ਮਿਲੈ ਤਾਂ ਅਲਖੁ ਲਖਾਵੈ । ਨਾਨਕ ਫਿਰਿ ਕੈ ਚੋਟ ਨ ਖਾਵੈ ॥੨੭॥ ਸੋਹੰ ਹੰਸਾ ਜਾ ਕਾ ਜਾਪ । ਇਹੁ ਜਪੁ ਜਪੈ ਹੋਵੈ ਪਰਤਾਪੁ। ਅੰਭਿ ਨ ਡੂਬੈ ਅਗਨਿ ਨ ਜਰੈ । ਨਾਨਕ ਤਿਹ ਘਰਿ ਵਾਸਾ ਕਰੈ ॥੨੮॥ ਨਿਰਭਉ ਮਿਲੈ ਸਗਲਾ ਭਉ ਜਾਇ । ਉਲਟਾ ਮਨੁ ਮਨਸਾ ਕਉ ਖਾਇ। ਧਰਤੀ ਉਲਟਿ ਚੜੀ ਅਸਮਾਨਿ । ਨਾਨਕ ਗੁਰ ਮਿਲਿ ਸਭੁ ਸਚੁ ਜਾਨਿ ॥੨੯॥ ਕੁੰਚਰਾ ਚੀਟੀ ਕੈ ਪਗਿ ਬਾਂਧਾ। ਗਹਿਰ ਗੰਭੀਰ ਉਲਟਿ ਸਰੁ ਸਾਧਾ। ਮੂਸੈ ਮਿਜਾਰੀ ਮਤਿ ਬਸਿ ਕੀਨੀ । ਨਾਨਕ ਗੁਰ ਮਿਲਿ ਉਲਟੀ ਚੀਨੀ ॥੩੦॥ ਗੁਰ ਕਾ ਸਬਦੁ ਜਾ ਕੈ ਮਨਿ ਬਸਿਆ। ਰੋਮਿ ਰੋਮਿ ਅੰਮ੍ਰਿਤ ਰਸੁ ਰਸਿਆ । ਅਹਿਨਿਸ ਕਬਹੂ ਨ ਖੂਲੈ ਤਾਰੀ। ਨਾਨਕ ਮਤਾ ਸਦਾ ਖੁਮਾਰੀ ॥੩੧॥ ਅਹਿਨਿਸਿ ਸਬਦਿ ਅਨਾਹਤਿ ਰਾਤਾ। ਰਸੀਐ ਰਸੁ ਪੀਆ ਰਸੁ ਮਾਤਾ। ਊਚੈ ਖੰਡਿ ਰਹੈ ਲਿਵ ਲਾਗੀ।

ਨਾਨਕ ਕਹੀਐ ਸੋ ਬੈਰਾਗੀ ॥੩੨॥ ਚਹੁ ਕਾ ਸੰਗ ਚਹੁ ਕਾ ਮੀਤੁ । ਜਾਮੇ ਚਾਰਹਿ ਢਾਵੈ ਨੀਤੁ । ਨਾ ਮਲੁ ਲਗੈ ਨ ਹੋਇ ਪੁਰਾਣੇ । ਨਾਨਕ ਦਰਗਹ ਪੈਨਿ ਸਿਧਾਣੇ ॥੩੩॥ ਮੂਲੁ ਚਾਪਿ ਰਾਖੈ ਬੈਰਾਗੀ । ਗਗਨ ਸੁਨਿ ਅਨਹਦਿ ਲਿਵ ਲਾਗੀ । ਪੰਚਾ ਥਾਮਿ ਕਰੈ ਅਸਵਾਰੀ । ਨਾਨਕ ਸਹਜੇ ਮਿਲੈ ਮੁਰਾਰੀ ॥੩੪॥ ਗਰਜਿ ਗਰਜਿ ਬਰਸੈ ਨਿਤਿ ਗਗਨਾ । ਪਛਮਿ ਪਵਨ ਉਲਟਿ ਮਨੁ ਮਰਨਾ । ਸੁੰਨਿ ਸਰੋਵਰ ਸੁਰਤ ਸਮਾਨੀ । ਨਾਨਕ ਚੂਕੀ ਆਂਵਨ ਜਾਨੀ ॥੩੫॥ ਸੂਖਮ ਮਹਿ ਅਸਥੂਲ ਸਮਾਨਾ । ਪਿੰਡੁ ਛੋਡਿ ਪਦ ਕਉ ਉਰਝਾਨਾ । ਅਰਥ ਉਰਧ ਦੋਉ ਸਮ ਕਰਿ ਰਾਖੈ । ਨਾਨਕ ਖੰਡੁ ਖਾਇ ਗੁੰਗਾ ਕਿਆ ਭਾਖੈ ॥੩੬॥ ਜੋਗ ਜੁਗਦਿ ਚੀਨਹੁ ਅਉਧੂਤਾ । ਦੂੰਦਰ ਬਾਂਦਹੁ ਗੁਰ ਕੈ ਸੂਤਾ । ਨਾਗਨਿ ਨਿਰਬਿਸ ਕਿਉ ਕਰਿ ਹੋਵੈ । ਨਾਨਕ ਮਨੁ ਗੁਰਿ ਸਬਦ ਪਰੋਵੈ ॥੩੭॥ ਸੋਹੰ ਹੰਸਾ ਜਪੁ ਬਿਨ ਮਾਲਾ । ਤਹ ਰਚਿਆ ਜਹ ਕੇਵਲ ਬਾਲਾ । ਗੁਰ ਮਿਲਿ ਨੀਰਹਿ ਨੀਰੁ ਸਮਾਨਾ । ਤਬ ਨਾਨਕ ਮਨੂਆ ਗਗਨਿ ਸਮਾਨਾ ॥੩੮॥ ਕਿਉ ਕਰਿ ਉਰਧ ਕਵਲ ਮੁਖ ਖੋਲੈ । ਕਿਉ ਕਰਿ ਬਿਨੁ ਜਿਹਵਾ ਗੁਨ ਬੋਲੈ । ਕਿਉ ਕਰਿ ਸਬਦੈ ਸਬਦੁ ਸਮਾਵੈ । ਨਾਨਕ ਜਾਣੈ ਜਾਇ ਬੁਝਾਵੈ ॥੩੯॥

ਲਿਵ ਲਾਗੀ ਤਬ ਕਉਲੁ ਮੁਖ ਖੋਲੈ । ਗੁਰਮੁਖ ਬਿਨੁ ਜਿਹਬਾ ਗੁਨ ਬੋਲੈ । ਉਲਟਿ ਮਨੁ ਜਬ ਸੁੰਨਿ ਸਮਾਵੈ । ਨਾਨਕ ਸਬਦੈ ਸਬਦਿ ਮਿਲਾਵੈ ॥੪੦॥ ਕਿਉ ਕਰਿ ਮਨੁ ਚੰਚਲ ਠਹਰਾਵੈ । ਕਿਉ ਕਰਿ ਭਉਰ ਬਾਸਨਾ ਪਾਵੈ । ਕਿਉ ਕਰਿ ਭੋਜਨ ਬਿਨਾ ਅਘਾਨਾ । ਨਾਨਕ ਨੀਚ ਕਹੈ ਦੇਵਾਨਾ ॥੪੧॥ ਸਗਲ ਖੰਡ ਕਾਂਇਆ ਮਹਿ ਜਾਨਹੁ । ਉਲਟਿ ਮਾਰਗ ਪ੍ਰਥਮ ਕਉ ਤਾਨਹੁ । ਨਖ ਸਿਖ ਫਿਰਿ ਸੋਧੈ ਸਭ ਥਾਨ । ਨਾਨਕ ਪਾਇਆ ਗੁਰਮੁਖਿ ਦਾਨੁ ॥੪੨॥ ਬਿਨੁ ਪਵਨੈ ਮਜਨ ਕਿਉ ਹੋਵੈ । ਬਿਨੁ ਪਾਨੀ ਕੈਸੇ ਮਲੁ ਧੋਵੈ । ਬਿਨੁ ਅਗਨੀ ਕਿਉ ਪਚੇ ਅਹਾਰਾ । ਨਾਨਕ ਪੂਛੈ ਇਹੁ ਕਰਹੁ ਬੀਚਾਰਾ ॥੪੩॥ ਬਿਨ ਬੂਝੇ ਕੈਸੇ ਕੋ ਭਾਖੈ । ਕਿਉ ਕਰਿ

ਮਨੂਆ ਤਨ ਮਹਿ ਰਾਖੈ । ਕਿਉ ਕਰਿ ਨੀਰੁ ਚੜੈ ਫਿਰਿ ਊਚਾ । ਨਾਨਕ ਜਾਣੈ ਜੋ ਹੋਇ ਪਹੂਚਾ ॥੪੪॥ ਕਿਉ ਕਰਿ ਮਨਸਾ ਮਨੁ ਛਾਡਿ ਜਾਇ ਕਿਉ ਕਰਿ ਮਨ ਕਉ ਮਨੁ ਫਿਰਿ ਖਾਇ । ਕਿਉ ਕਰਿ ਨਿਰਬਿਸੁ ਹੋਇ ਭੁਅੰਗਾ । ਨਾਨਕ ਕਿਉ ਕਰਿ ਮਿਟਹਿ ਤਰੰਗਾ ॥੪੫॥ ਊਚੈ ਖੰਡ ਕੀ ਊਚੀ ਬਾਤ । ਜੋ ਜਾਨੈ ਸੋਈ ਨਿਗਰਾਤ । ਸਰਬਾ ਮਨੀਆ ਏਕੋ ਸੂਤੁ। ਨਾਨਕ ਚੀਨੈ ਸੋ ਅਵਧੂਤੁ ॥੪੬॥ ਗਿਆਨ ਪਦਾਰਥੁ ਜਿਹ ਕਰਿ ਆਇਆ । ਤਾਕਉ ਫਿਰਿ ਲਾਗੈ ਨਾਹੀ ਮਾਇਆ । ਜਿਉ ਕਰਿ ਕਉਲੁ ਰਹੈ ਜਲ ਮਾਹੀ । ਨਾਨਕ ਐਸੇ ਸਹਜਿ ਸਮਾਈ ॥੪੭॥ ਜਿਉ ਕਰਿ ਸੂਰਜੁ ਤਪੈ ਅਕਾਸਿ । ਜੋ ਦੇਖੈ ਤਾਹੂ ਕੈ ਪਾਸਿ । ਸਰਬ ਨਿਰੰਤਰਿ ਇਉ ਕਰਿ ਜਾਨਹੁ । ਨਾਨਕ ਸਬਦੈ ਸਬਦੁ ਪਛਾਨਾਹੁ ॥੪੮॥ ਨਾਨਾ ਬਿਧਿ ਭੋਜਨ ਬਿਸਥਾਰਾ । ਸਰਬ ਭੀਤਰਿ ਏਕੋ ਪਸਾਰਾ । ਗਿਆਨ ਅੰਜਨ ਜਿਹ ਨੇਤ੍ਰੀ ਆਵੈ । ਨਾਨਕ ਫਿਰਿ ਕੈ ਚੋਟ ਨ ਖਾਵੈ ॥੪੯॥ ਗੁਰ ਸੂਤੀ ਤਾਨਾ ਅਰ ਬਾਨਾ । ਗੁਰ ਸੂਤੀ ਮਨੁ ਸੁੰਨਿ ਸਮਾਨਾ । ਗੁਰ ਸੂਤੀ ਚੜਿ ਰਹੈ ਅਕਾਸਿ। ਨਾਨਕ ਇਉ ਕਰਿ ਕਉਲੁ ਬਿਗਾਸੁ ॥੫੦॥ ਅਨਹਦ ਤਾਗੈ ਬਾਜੀ ਮਨੁ ਮਾਨਿਆ । ਸਰਬੀ ਭੀਤਰਿ ਏਕੁ ਪਛਾਨਿਆ । ਤਬ ਚੂਕੇ ਦੂੰਦਿ ਭਇਆ ਨਿਰਦੂੰਦ । ਨਾਨਕ ਰਾਤਾ ਭਉਰੁ ਸੁਗੰਧ ॥੫੧॥ ਸੁੰਨਿ ਸਬਦ ਧੁਨਿ ਰਣ ਝੁਣਕਾਰਾ ॥ ਵਸੈ ਕਪਾ ਕਿਆ ਕਰੈ ਅਹਾਰਾ । ਕਉਨੁ ਰੂਪੁ ਧਰਿ ਕੀਆ ਪਸਾਰਾ । ਨਾਨਕੁ ਪੂਛੇ ਇਹੁ ਕਰਹੁ ਬੀਚਾਰਾ ॥੫੨॥ ਪਉਨੁ ਅਜਾਤਿ ਰੰਗ ਤੇ ਰਹਤਾ । ਘਟਿ ਘਟਿ ਸਹਿਜ ਨਿਰਾਲਮੁ ਬਹਤਾ। ਸਗਲ ਖੰਡ ਮਹਿ ਕੀਆ ਪਸਾਰਾ । ਨਾਨਕ ਬੂਝੈ ਕੇ ਬੂਝਣ ਹਾਰਾ ॥੫੩॥ ਅਗਨਿ ਕੁੰਡ ਜਲੈ ਲਾਗੈ ਘਟਿ ਬੰਧੁ । ਬਿਨੁ ਅਗਨੀ ਕਾਂਇਆ ਨਿਰਬੰਧੁ। ਬਿਨੁ ਅਗਨੀ ਬਿਆਪੈ ਬਹੁ ਰੋਗੁ । ਨਾਨਕ ਗਿਆਨੁ ਸੰਪੂਰਨੁ ਜੋਗੁ ॥੫੪॥ ਕਿਉ ਕਰਿ ਕਲਾ ਘਟੈ ਅਰੁ ਬਾਢੈ । ਆਪਸ ਤੇ ਕਿਉ ਆਪਾ ਤਾਢੈ । ਕਿਉ ਕਰਿ ਥਾਮੈ ਨੀਰੁ ਬਹੰਤਾ । ਨਾਨਕ ਗੁਰ ਮਿਲੀਐ ਭਗਵੰਤਾ

॥੫੫॥ ਕਲਾ ਪਛਾਨਿ ਕਲਾ ਨਿਤ ਬਾਢੈ । ਮੇਟੇ ਤ੍ਰੈ ਗੁਣ ਆਪਾ ਕਾਢੈ । ਮੂਲੁ ਬੰਧੁ ਥਾਮੈ ਨੀਰੁ ਬਹੰਤਾ । ਨਾਨਕ ਗੁਰ ਮਿਲੀਐ ਭਗਵੰਤਾ ॥੫੬॥ ਕਉਨ ਸਬਦ ਤੈ ਰਹੈ ਅਡੋਲੁ। ਕਉਨ ਸਬਦ ਤੇ ਪੂਰਾ ਬੋਲੁ । ਕਉਨ ਸਬਦੁ ਤੇ ਤਿਆਗੈ ਆਸਾ । ਸਬਦੈ ਨਾਨਕ ਕਉਲੁ ਬਿਗਾਸਾ ॥੫੭॥ ਸਤਿ ਦਸ ਤੇ ਰਹੈ ਅਡੋਲੁ। ਸਬਦਿ ਕੈ ਪਰਚੈ ਪੂਰਾ ਬੋਲੁ । ਗੁਰ ਕਾ ਸਬਦੁ ਲੈ ਤਿਆਗੈ ਆਸਾ । ਨਾਨਕ ਕਉ ਆਰੰਭ ਕਉਲ ਬਿਗਾਸਾ ॥੫੮॥ ਸਬਦੁ ਤਤੁ ਬੀਰਾਜੁ ਸੰਸਾਰ। ਸਬਦੁ ਨਿਰਾਲਮੁ ਅਪਰ ਅਪਾਰ। ਸਬਦੁ ਵੀਚਾਰਿ ਤਰੇ ਬਹੁ ਭੇਖਾ। ਨਾਨਕ ਭੇਦੁ ਨ ਸਬਦ ਆਲੇਖਾ ॥੫੯॥ ਸਬਦੁ ਅਦ੍ਰਿਸਟੁ ਮੁਸਟਿ ਨਹੀ ਆਵੈ । ਤਾਕਉ ਜਗ ਸਗਲਾ ਭਰਮਾਵੈ। ਦ੍ਰਿਸਟਿ ਮੁਸਟਿ ਤੇ ਰਹੈ ਨਿਰਾਰਾ। ਨਾਨਕ ਵਿਰਲਾ ਕੋ ਖੋਜਣਹਾਰਾ ॥੬੦॥ ਸਬਦੈ ਸੁਰਤਿ ਭਇਆ ਪਰਗਾਸਾ। ਸਭ ਕੋ ਕਰ ਸਬਦੁ ਕੀ ਆਸਾ। ਪੰਖੀ ਪੰਖੀ ਸਿਉ ਨਿਤ ਰਾਤਾ। ਨਾਨਕ ਸਬਦੈ ਸਬਦੁ ਪਛਾਤਾ ॥੬੧॥ ਗੁਰਮੁਖਿ ਸਬਦੁ ਹੋਇਆ ਬਖਸੀਸ। ਗੁਰਮਤਿ ਪਾਵਹਿ ਤੇ ਜਗਦੀਸ । ਬਿਨੁ ਸਬਦੈ ਕਿਉ ਉਤਰਸੁ ਪਾਰਾ । ਨਾਨਕ ਸਬਦ ਲੰਘਾਵਨ ਹਾਰਾ ॥੬੨॥ ਹਾਟ ਬਾਟ ਸਬਦ ਕਾ ਖੇਲੁ । ਬਿਨ ਸਬਦੈ ਕਿਉ ਹੋਵੈ ਮੇਲ । ਸਾਰੀ ਸ੍ਰਿਸਟਿ ਸਬਦ ਕੈ ਪਾਛੈ । ਨਾਨਕ ਸਬਦ ਘਟੈ ਘਟਿ ਆਛੈ ॥੬੩॥ ਸਬਦੈ ਧਰਤੀ ਸਬਦੈ ਅਕਾਸੁ। ਸਬਦੈ ਸਬਦ ਹੋਆ ਪਰਗਾਸੁ। ਸਬਦੁ ਕਮਾਵਹਿ ਤੇ ਵਡਭਾਗੀ । ਨਾਨਕ ਸਬਦਿ ਸਦਾ ਬੈਰਾਗੀ ॥੬੪॥ ਸਬਦੁ ਅਤੀਤੁ ਸਬਦੁ ਘਰ ਬਾਰੀ । ਸਬਦੁ ਬੀਚਾਰੀ ਤਰੇ ਸੈਸਾਰੀ । ਬਿਨ ਸਬਦੈ ਮਾਰਗ ਨਹੀ ਪਾਵੈ ॥ ਨਾਨਕ ਸਬਦਿ ਬਿਨਾ ਕੈਸੇ ਨਹਰਾਵੇ ॥੬੫॥ ਜਹ ਦੇਖਉ ਤਹ ਸਬਦਿ ਨਿਵਾਸਾ । ਸਬਦੁ ਵੀਚਾਰਿ ਖੰਡਤ ਸਭ ਆਸਾ। ਸਬਦਿ ਰਤਾ ਸੋ ਸਬਦ ਕੀ ਜਾਤਿ । ਨਾਨਕ ਬਿਨੁ ਸਬਦੈ ਕਿਉ ਮਿਟੈ ਭਰਾਤਿ ॥੬੬॥ ਬਿਨੁ ਸਬਦੈ ਨਹੀ ਸੁਖੁ ਕਾਇਆ। ਬਿਨੁ ਸਬਦੈ ਨਹੀ ਛੁਟੈ ਮਾਇਆ। ਬਿਨੁ ਸਬਦੈ ਕਿਉ ਹੋਇ ਉਧਾਰੁ । ਨਾਨਕ ਸਬਦ ਬਿਨਾ

ਨਾਹੀ ਮੋਚ ਦੁਆਰੁ ॥੬੭॥ ਸਬਦੁ ਰਹੈ ਸਗਲ ਜਗ ਮਾਹੀ। ਜਗੁ ਬਿਨਸੈ ਤੇ ਕਹਾ ਸਿਧਾਹੀ। ਭਿੰਨ ਭਿੰਨ ਇਹੁ ਕਰਹੁ ਬੀਚਾਰਾ। ਨਾਨਕ ਊਚਾ ਖੇਲ ਅਪਾਰਾ ॥੬੮॥ ਜੋ ਦੇਖਉ ਸੋ ਸਗਲ ਬਿਨਾਸੁ। ਸਬਦੁ ਅਮਰੁ ਹੋਰੁ ਸਗਲੇ ਨਾਸੁ। ਜਗੁ ਬਿਨਸੇ ਸਬਦੁ ਰਹੈ ਨਿਆਰਾ। ਨਾਨਕ ਆਇਆ ਫਿਰਿ ਤਹੀ ਸਿਧਾਰਾ ॥੬੯॥ ਚਾਰਿ ਬਰਨ ਸਬਬ ਤੇ ਹੂਏ। ਜਿਨਿ ਚੀਨਿਆ ਤੇ ਜੀਵਤ ਮੂਏ। ਸਬਬ ਕੇ ਵਰਨ ਲਖੈ ਜੇ ਕੋਈ। ਨਾਨਕ ਤਾਕੋ ਸਭ ਸੁਧਿ ਹੋਈ ॥੭੦॥ ਸਬਦੈ ਸਬਦਿ ਹੋਆ ਅਕਾਸੁ। ਸਬਦੈ ਸਬਦ ਕਲਾ ਪਰਗਾਸੁ। ਉਲਟਾ ਸਬਦੁ ਗਗਨਿ ਘਰਿ ਛਾਇਆ। ਨਾਨਕ ਸਬਦੈ ਸਬਦੁ ਸਮਾਇਆ ॥੭੧॥ ਸਬਦੁ ਨਿਰਾਲਮੁ ਜੋਤਿ ਸਰੂਪੁ। ਆਦਹਿ ਸਬਦੁ ਅੰਤਿ ਬਿਭੂਤੁ। ਸੋਈ ਸਬਦੁ ਵਸੈ ਸਭ ਮਾਹੀ। ਨਾਨਕ ਚੀਨਹਿ ਤੇ ਦੂਰ ਨਾ ਜਾਹੀ ॥੭੨॥ ਸਬਦਿ ਕੀ ਜੋਤਿ ਪਛਾਣੈ ਕੋਈ। ਤਾਕਉ ਮਿਲਤੇ ਬਿਲਮ ਨ ਹੋਈ। ਸਬਦੈ ਸਬਦਿ ਮਿਲਾਵਾ ਹੂਆ। ਸਬਦੁ ਪਛਾਣਿ ਨਾਨਕ ਜਨੁ ਮੂਆ ॥੭੩॥ ਬਿਨੁ ਸਬਦੈ ਨਾਹੀ ਪਾਰਗਿਰਾਮੀ। ਬਿਨੁ ਸਬਦੈ ਨਾਹੀ ਅੰਤਰਜਾਮੀ। ਬਿਨੁ ਸਬਦੈ ਨਾਹੀ ਪਤ ਪਰਤੀਤ। ਨਾਨਕ ਸਬਦ ਕੀ ਊਚੀ ਰੀਤਿ ॥੭੪॥ ਗੁਰ ਕੈ ਸਬਦਿ ਭੇਟੈ ਭਗਵਾਨੁ। ਗੁਰ ਕੈ ਸਬਦਿ ਸਿਧਿ ਕਾਰਜ ਜਾਨੁ। ਗੁਰ ਕੈ ਸਬਦਿ ਮਾਰਗਿ ਸੁਖੁ ਪਾਵੈ। ਨਾਨਕ ਗੁਰ ਸਬਦੀ ਵਿਰਲਾ ਮਨੁ ਲਾਵੈ ॥੭੫॥ ਗੁਰ ਕੈ ਸਬਦਿ ਅਜਰੁ ਸਭੁ ਜਰੈ। ਗੁਰ ਕੈ ਸਬਦਿ ਜੀਵਤ ਹੀ ਮਰੈ। ਗੁਰ ਕੈ ਸਬਦਿ ਦੁਤਰੁ ਸੁਖਿ ਤਰੈ। ਨਾਨਕ ਜੋ ਸਬਦੁ ਗੁਰੂ ਕਾ ਮਨ ਮਹਿ ਧਰੈ ॥੭੬॥ ਸਬਦਿ ਗੁਰੂ ਕੈ ਨਉਨਿਧ ਦਰਿ ਚੇਰੀ। ਸਬਦਿ ਗੁਰੂ ਕੈ ਭਉਜਲਿ ਨਹੀ ਫੇਰੀ। ਸਬਦਿ ਗੁਰੂ ਕੈ ਬਿਨੁ ਲੋਚਨ ਸੂਝੈ। ਸਬਦਿ ਗੁਰੂ ਕੈ ਅਗਿ ਆਨੀ ਬੂਝੈ ॥੭੭॥ ਸਬਦਿ ਗੁਰੂ ਕੈ ਦਰਗਹ ਪਰਵਾਨੁ। ਸਬਦਿ ਗੁਰੂ ਕੈ ਲਾਗੈ ਧਿਆਨੁ। ਸਬਦਿ ਗੁਰੂ ਕੈ ਪੰਚਿ ਵਸਿ ਕੀਏ। ਨਾਨਕ ਸਬਦਿ ਗੁਰੂ ਕੈ ਜੀਵਤ ਹੀ ਮੁਏ ॥੭੮॥ ਸਬਦਿ ਗੁਰੂ ਕੈ ਸਗਲੀ ਬਿਖੁ ਤਿਆਗੈ।

ਸਬਦਿ ਗੁਰੂ ਕੈ ਦੁਰਮਤਿ ਭਾਗੈ । ਸਬਦਿ ਗੁਰੂ ਕੈ ਮਨੁ ਠਹਰਾਇ। ਨਾਨਕ ਸਬਦਿ ਗੁਰੂ ਕੈ ਸੋਝੀ ਪਾਇ ॥੭੯॥ ਸਬਦਿ ਗੁਰੂ ਕੈ ਅਗਮੁ ਕਰਿ ਜਾਨੈ। ਸਬਦਿ ਗੁਰੂ ਕੈ ਉਲਟੀ ਤਾਨੈ । ਸਬਦਿ ਗੁਰੂ ਕੈ ਜਨਮੁ ਸੁਵਾਰੇ । ਨਾਨਕ ਸਬਦਿ ਗੁਰੂ ਕੈ ਮੂਲੁ ਨ ਹਾਰੈ ॥੮੦॥ ਸਬਦਿ ਗੁਰੂ ਕੈ ਸਦਾ ਸੁਖੁ ਹੋਵੈ। ਸਬਦਿ ਗੁਰੂ ਕੈ ਜਨਮੁ ਨ ਖੋਵੈ । ਸਬਦਿ ਗੁਰੂ ਕੈ ਆਪੁ ਪਛਾਨੈ । ਨਾਨਕ ਸਬਦਿ ਮਿਲੈ ਤਾਹੂ ਮਨ ਮਾਨੈ ॥੮੧॥ ਸਬਦਿ ਗੁਰੂ ਕੈ ਮਨੁ ਨਿਰਮਲ ਕਰਿ ਮੀਤਾ। ਸਬਦਿ ਗੁਰੂ ਕੈ ਅਜਰੁ ਜਰਿ ਲੀਤਾ। ਸਬਦਿ ਗੁਰੂ ਕੈ ਚਾਲੀ ਠਹਰਾਨੀ। ਨਾਨਕ ਢੁਲਿ ਮਿਲਿਆ ਪਾਨੀ ਕਉ ਪਾਨੀ ॥੮੨॥ ਸਬਦਿ ਗੁਰੂ ਕੈ ਸੁਨਤੇ ਸੁਖੁ ਪਾਇਆ । ਸਬਦਿ ਗੁਰੂ ਕੈ ਜਨਮੁ ਵਟਾਇਆ। ਸਬਦਿ ਗੁਰੂ ਕੈ ਹੋਇਆ ਉਜੀਆਲਾ। ਨਾਨਕ ਸਬਦੁ ਗੁਰੂ ਕਾ ਨਿਤ ਰਖਵਾਲਾ ॥੮੩॥ ਸਬਦਿ ਗੁਰੂ ਕੈ ਮੋਖ ਦੁਆਰੁ ਮੁਕਤੀ । ਸਬਦੀ ਗੁਰੂ ਕੈ ਜੋਗ ਅਰੁ ਜੁਗਤੀ। ਸਬਦਿ ਗੁਰੂ ਕੈ ਚੂਕੀ ਆਵਨ ਜਾਨੀ । ਨਾਨਕ ਸਬਦਿ ਰਤੇ ਤਰੇ ਪਰਾਨੀ ॥੮੪॥ ਸਬਦਿ ਗੁਰੁ ਕੈ ਬਸਤੇ ਚਾਰਿ ਕਾਰਜ। ਸਬਦਿ ਗੁਰੂ ਕੈ ਪੂਰਨ ਕਾਜ। ਸਬਦਿ ਗੁਰੁ ਕੈ ਇੰਦ੍ਰਾਦਕ ਨਿਤ ਦੁਆਰੈ। ਸਬਦਿ ਗੁਰੂ ਕੈ ਤਰੈ ਤਾਰੈ ॥੮੫॥ ਸਬਦਿ ਗੁਰੂ ਕੈ ਛੁਟਹਿ ਬਿਕਾਰਾ। ਸਬਦਿ ਗੁਰੂ ਕੈ ਜਗਿ ਨਿਸਤਾਰਾ । ਸਬਦਿ ਗੁਰੂ ਕੈ ਅੰਮ੍ਰਿਤ ਮੁਖਿ ਬਾਨੀ। ਨਾਨਕ ਸਬਦਿ ਗੁਰੂ ਸਤਿ ਠਹਿਰਾਨੀ ॥੮੬॥ ਸਬਦਿ ਗੁਰੂ ਕੈ ਤੀਨ ਤੇ ਰਹਤਾ । ਸਬਦਿ ਗੁਰੂ ਕੈ ਅਚਲੁ ਭਇਆ ਬਹਤਾ । ਸਬਦਿ ਗੁਰੂ ਕੈ ਵਰਨੁ ਵਟਾਇਆ। ਨਾਨਕ ਸਬਦਿ ਗੁਰੂ ਕੈ ਦਾਸੰ ਮਾਇਆ ॥੮੭॥ ਸਬਦਿ ਗੁਰੂ ਕੈ ਕਿਰਪਾਲ ਭਗਵਾਨੁ । ਸਬਦਿ ਗੁਰੂ ਕੈ ਪਦੁ ਨਿਰਬਾਨੁ । ਸਬਦਿ ਗੁਰੂ ਕੈ ਸਿੰਘੁ ਅਰੁ ਸਿਆਲਾ । ਨਾਨਕ ਮਿਲੇ ਅੰਕਿ ਦਿਆਲਾ ॥੮੮॥ ਸਬਦਿ ਗੁਰੂ ਕੈ ਮਜਨੁ ਸਦਾ ਤ੍ਰਿਬੈਣੀ । ਸਬਦਿ ਗੁਰੂ ਕੈ ਸੁਖਮਨਿ ਸੁਖ ਦੈਣੀ। ਸਬਦਿ ਗੁਰੂ ਕੈ ਦੂਰਿ ਧਿਆਨੀ । ਨਾਨਕ ਸਬਦਿ ਗੁਰੂ ਕੈ ਅਠਸਠਿ

ਕਾ ਇਸਨਾਨੀ ॥੮੯॥ ਸਬਦਿ ਗੁਰੂ ਕੈ ਵੈਰੀ ਸਭਿ ਮੀਤਾ। ਸਬਦਿ ਗੁਰੂ ਕੈ ਇਹੁ ਮਨੁ ਜੀਤਾ। ਸਬਦਿ ਗੁਰੂ ਕੈ ਦੂਰਿ ਨ ਜਾਣਿ। ਨਾਨਕ ਸਬਦਿ ਗੁਰੂ ਕੈ ਪਦਿ ਪਿੰਡੁ ਸਮਾਣਿ ॥੯੦॥ ਸਬਦਿ ਗੁਰੂ ਕੈ ਜਨਮੁ ਸਵਾਰਿਆ। ਸਬਦਿ ਗੁਰੂ ਕੈ ਜਨਮ ਮਰਣ ਨਿਵਾਰਿਆ। ਸਬਦਿ ਗੁਰੂ ਕੈ ਆਈ ਪ੍ਰਤੀਤਿ। ਨਾਨਕ ਸਬਦਿ ਗੁਰੂ ਕੈ ਸਦਾ ਅਤੀਤੁ ॥੯੧॥ ਸਬਦਿ ਗੁਰੂ ਕੈ ਨੀਰ ਮਹਿ ਅਗਨਿ ਜਲਾਈ। ਸਬਦਿ ਗੁਰੂ ਕੈ ਕਾਟੀ ਫਾਹੀ। ਸਬਦਿ ਗੁਰੂ ਕਾ ਨਿਰਮਲੁ ਮਲੁ ਧੋਵੈ। ਨਾਨਕ ਸਬਦਹੁ ਘੁਥਾ ਰੋਵੈ ॥੯੨॥ ਸਬਦਿ ਗੁਰੂ ਕੈ ਗੈਰ ਮਹਲੀ। ਸਬਦਿ ਗੁਰੂ ਕੈ ਸੁਣੀਐ ਟਹਲੀ। ਸਬਦਿ ਗੁਰੂ ਕੈ ਦਰਸਨ ਭਗਵਾਨਾ। ਸਬਦਿ ਗੁਰੂ ਕੈ ਨਾਨਕ ਪਰਧਾਨਾ ॥੯੩॥ ਸਬਦਿ ਗੁਰੂ ਕੈ ਮਾਨਸ ਹੋਇ ਦੇਵਾ। ਸਬਦਿ ਗੁਰੂ ਕੈ ਜਗੁ ਕਰੈ ਸੇਵਾ। ਸਬਦਿ ਗੁਰੂ ਕੈ ਸਗਲ ਮਹਿ ਜਾਤਾ। ਨਾਨਕ ਸਬਦਿ ਗੁਰੂ ਕੈ ਅੰਤਰਿ ਗਤਿ ਮਾਤਾ ॥੯੪॥ ਸਬਦਿ ਗੁਰੂ ਕੈ ਅਦ੍ਰਿਸਟਿ ਦ੍ਰਿਸਟਾਨੀ। ਸਬਦਿ ਗੁਰੂ ਕੈ ਚੂਕੀ ਆਵਨ ਜਾਨੀ। ਸਬਦਿ ਗੁਰੂ ਕੈ ਚਉਥੈ ਘਰਿ ਵਾਸਾ। ਸਬਦਿ ਗੁਰੂ ਕੈ ਨਾਨਕ ਪ੍ਰਗਾਸਾ ॥੯੫॥ ਸਬਦਿ ਗੁਰੂ ਕੈ ਛੁਟਹਿ ਅਪ੍ਰਾਧਕ। ਸਬਦਿ ਗੁਰੂ ਕੇ ਛੂਟੈ ਬਾਧਕ। ਸਬਦਿ ਗੁਰੂ ਕੈ ਸਗਲ ਕਾ ਹੋਤੀ। ਨਾਨਕ ਸਬਦਿ ਗੁਰੂ ਕੈ ਰਾਖੈ ਖੇਤੀ ॥੯੬॥ ਸਬਦਿ ਗੁਰੂ ਕੈ ਮਨ ਬਾਂਛਤ ਫਲ ਪਾਵੇ। ਸਬਦਿ ਗੁਰੂ ਕੈ ਧਨ ਤੋਟਿ ਨ ਆਵੈ। ਸਬਦਿ ਗੁਰੂ ਕੈ ਕਾਰਜ ਸਿਧਿ ਹੋਵਹਿ। ਨਾਨਕ ਸਬਦਹੁੰ ਘੁਥੇ ਰੋਵਹਿ ॥੯੭॥ ਸਬਦਿ ਗੁਰੂ ਕੈ ਬਿਨੁ ਕਛੁ ਨ ਸੂਝੈ। ਸਬਦਿ ਗੁਰੂ ਕੈ ਬਿਨੁ ਬੋਲੇ ਬੂਝੈ। ਸਬਦਿ ਗੁਰੂ ਕੈ ਜੋ ਮਨੁ ਲਾਵੈ। ਨਾਨਕ ਸੋ ਨਰ ਪਰਮ ਗਤਿ ਪਾਵੈ ॥੯੮॥੧॥ ਜੋਗ ਨਿਧ ਸੰਪੂਰਨ ਹੋਈ।

ੴ ਸਤਿਗੁਰ ਪ੍ਰਸਾਦਿ।

ਰਾਗੁ ਆਸਾ ਧਿਆਉ ਨਿਰਬਾਣ ਕਾ ਚਲਿਆ ਮਹਲਾ ੧ ॥

ਨਾ ਤਦਿ ਵਰਨੁ ਚਿਹਨ ਨਹਿ ਦੇਹੀ। ਨਾ ਤਦਿ ਕੋਈ ਪਾਸ ਸਨੇਹੀ।

ਨਾ ਤਦਿ ਮਾਤ ਪਿਤਾ ਭਾਈ ਸੁਤਿ ਦਾਰਾ । ਨਾ ਤਦਿ ਤੂੰ ਕਹਾ ਰਹਤੁ ਨਿਰੰਕਾਰਾ । ਨਾ ਤਦਿ ਤਹਾ ਬਾਧੀ ਦੇਹਿ ਨ ਕੀਨਾ ਤਉਣੁ । ਤਹਾ ਨਰਕਿ ਸੁਰਗਿ ਤਦਿ ਪਰਤਾ ਕਉਣੁ । ਨਾ ਤਦਿ ਆਬ ਆਤਸੈ ਨਹਿ ਧਾਰੈ । ਕਵਨ ਨਰਕਿ ਕਵਨੁ ਸੁਰਗਿ ਪਧਾਰੈ । ਤਦਿ ਹਾਡੁ ਮਾਸੁ ਨਾੜੀ ਨਹਿ ਚਾਮੁ । ਨਾ ਤਦਹੁ । ਧਿਆਈਐ ਕਵਨੁ ਰਾਮ । ਨਿਰੰਕਾਰ ਕੀਆ ਕਥਾ ਕਹਾਨੀ। ਨਾਨਕ ਬਿਸਮ ਭਇਆ ਹੈਰਾਨੀ ॥੧॥ ਧੁੰਧੂਕਾਰ ਮਹਿ ਅੰਧਿਆਰੁ । ਧੁੰਧੂਕਾਰਿ ਨ ਕੀਆ ਪਸਾਰੁ । ਧੁੰਧੂਕਾਰਿ ਨ ਪਾਣੀ ਨ ਪਉਣੁ। ਧੁੰਧੂਕਾਰਿ ਨਾ ਸਿਆਣਪ ਨ ਸਉਣੁ । ਧੁੰਧੂਕਾਰਿ ਨ ਬੇਦ ਨ ਪੁਰਾਨਾ। ਤਦਹੁ ਨ ਕੋ ਮੂਰਖ ਨ ਕੋ ਸਿਆਣਾ । ਧੁੰਧੂਕਾਰਿ ਨ ਕਤੇਬ ਨ ਬੇਦ। ਧੁੰਧੂਕਾਰਿ ਨ ਬ੍ਰਹਮ ਨ ਭੇਦ । ਨਾ ਤਦ ਦਸ ਦੁਆਰ ਨ ਦੇਹਿ ਉਪਾਈ। ਨਾਨਕ ਕਛੁ ਕੀਮਤਿ ਕਹੀ ਨ ਜਾਈ ॥੨॥ ਨ ਤਦਿ ਚੰਦੁ ਨਹੀਂ ਮਤਿ ਲਾਈ। ਨਾ ਤਦਿ ਸੂਰਜ ਕਿਰਣਿ ਤਪਾਈ। ਨਾ ਤਦਿ ਗਗਨ ਨਾ ਕੀਆ ਅਕਾਰਾ। ਨਾ ਤਦਿ ਧਰਤੀ ਨ ਕੀਆ ਪਸਾਰਾ । ਨਾ ਤਦਿ ਜਲ ਬਿੰਦੁ ਨ ਪਉਣ ਉਪਾਇਆ। ਨ ਤਦਿ ਬ੍ਰਹਮ ਨ ਕੀਨੀ ਮਾਇਆ । ਨ ਤਦਿ ਕਵਨੁ ਰੂਪੁ ਹਿਰਦੇ ਮਹਿ ਧਾਰੇ । ਨਾਨਕ ਅਕਥ ਕਥਾ ਕਾ ਕਿਆ ਬੀਚਾਰੇ ॥੩॥ ਧੁੰਧੂਕਾਰਿ ਸੁੰਨੁ ਜਬ ਹੋਤਾ। ਊਹਾ ਕਵਨੁ ਸੁਚੇਤ ਕਵਨੁ ਤੇ ਸੋਤਾ। ਨਹਿ ਤਬ ਪੀਰ ਪੈਕੰਬਰ ਦੇਵ ਸਥਾਨਾ। ਨਹਿ ਤਟ ਤੀਰਥ ਮਜਨ ਇਸਨਾਨਾ। ਨਹਿ ਮੁਨੀ ਜਨ ਸਿਵ ਸਨਕਾਦਕ ਜੋਗੀ। ਤਹਾ ਨਾ ਕੋ ਬਿਆਪਕੁ ਨਾ ਕੋ ਭੋਗੀ । ਤਦ ਨਹਿ ਕੋ ਰਾਜਾ ਨਾ ਕੋਈ ਮਹਤਾ । ਨਾਨਕ ਤਦਿ ਨ ਕੋ ਘਾਟਿ ਨ ਕੋਈ ਪਹੁਤਾ ॥੪॥ ਲੋਹੁ ਕਲਮ ਨਹਿ ਸਿਆਹੁ ਸੁਪੇਦੀ । ਤਦਿ ਨਾਹਿ ਬੀਚਾਰਿ ਨ ਕੋ ਭੇਦੀ। ਤਦਿ ਨਾਹਿ ਬਿਸਨੁ ਮਹੇਸੁ ਨ ਬ੍ਰਹਮੁ ਕਹੀਜੈ । ਤਦਿ ਨਾਹਿ ਕੋਊ ਜੀਐ ਕੋਈ ਨਾਹਿ ਮਰੀਜੈ । ਉਪਤਿ ਖਪਤਿ ਤਦਿ ਨਾਹਿ ਕੋਊ ਆਨ ਧਾਰੀ। ਕਹੁ ਨਾਨਕ ਇਹੁ ਕਥਾ ਨ ਜਾਇ ਬੀਚਾਰੀ ॥੫॥ ਤਦਿ ਨਹਿ ਕੀਨੇ

ਆਦਮੁ ਹਵਾ। ਤਦਿ ਨਹਿਸਿਵ ਸਕਤਿ ਨ ਕੀਨ ਦਵਾ। ਨਹਿ ਤੁਰ
ਕੁਰਾਨ ਕਤੇਬ ਨ ਤੀਹ ਸੁਪਾਰੇ। ਤਦ ਨਹਿ ਬੀਗ ਬਲੇਲ ਨ ਸੁਨੈਹਾਰੇ
ਤਦਿ ਨਹਿ ਮੁਹੰਮਦਿ ਕਲਮਾ ਰਾਸ ਨ ਕੀਨੇ। ਤਦਿ ਨਹਿ ਚਾਰਿ ਕੁਰਾਨਿ
ਕਹੁ ਕਿਨਿ ਚੀਨੇ। ਦੁਆਇ ਸਲਾਮ ਨਿਵਾਜ ਨਹਿ ਕੋਈ। ਨਾਨਕ
ਧੁੰਧੂਕਾਰਿ ਸੁਰਤਿ ਨਹੀ ਲੋਈ ॥੬॥ ਨਹਿ ਤਦ ਗੁਰੂ ਨ ਸਿਖੁ ਨ ਸਾਖੀ।
ਨਹਿ ਤਦਿ ਸੁਚਿ ਸੰਜਮੁ ਸੁਰਤਿ ਕਹਾ ਲੈ ਰਾਖੀ। ਨਹਿ ਤਦਿ ਹੋਮ ਜਗ
ਤੀਰਥ ਇਸਨਾਨਾ। ਤਦਿ ਨਹਿ ਗਊਨ ਗਾਇਤ੍ਰੀ ਨਹੀਂ ਬੇਦ ਪੁਰਾਨਾ।
ਤਦ ਨਹਿ ਕੋ ਸੁਰਤਾ ਨਹਿ ਕੋ ਬਕਤਾ। ਤਦ ਨਹਿ ਕੋਊ ਨਿਰਬਲੁ ਨ
ਕੋਊ ਸਕਤਾ। ਨਹਿ ਤਦਿ ਆਪਨਾ ਵਰਨੁ ਚਿਹਨੁ ਨਹਿ ਚੀਨਾ। ਨਾਨਕ
ਧੁੰਧੂਕਾਰ ਕਛੂ ਨਹਿ ਦ੍ਰਿਸਟੀਨਾ ॥੭॥ ਨਹਿ ਤਦਿ ਪੁਰਖੁ ਨ ਹੋਤੀ ਨਾਰੀ
ਨਹਿ ਤਦਿ ਉਤਪਤਿ ਖਪਤਿ ਨਹਿ ਬਿਨਸਾਰੀ। ਤਹਾ ਨਾ ਕੋ ਸਾਹੁ ਨ
ਕੋ ਭਿਖਾਰੀ। ਤਹਾਂ ਨਹੀਂ ਕਿਛੁ ਚਉਪੜਿ ਨਹਿ ਕੀਨੀ ਸਾਰੀ। ਤਹ
ਨਾ ਕੋ ਰਾਜਾ ਰੰਕੁ ਕਹਾਵੈ। ਤਹਾ ਨਾ ਕੋ ਮੁਕਤੁ ਨਹਿ ਨਰਕਿ ਸਿਧਾਵੈ
ਤਦਿ ਨਾ ਕੋ ਬਾਲਕੁ ਬਿਰਧਿ ਨ ਹੋਤਾ ਕੋਈ। ਤਦਿ ਨ ਕੋ ਸੰਸਿ ਨਹਿ
ਸੰਸਾ ਕੋਈ। ਇਹੁ ਅਗਮ ਕਥਾ ਕਿਛੁ ਲਖੀ ਨ ਜਾਈ। ਨਾਨਕ ਜਿਸੁ
ਕਿਰਪਾ ਤਿਸੁ ਦੇਹਿ ਦਿਖਾਈ ॥੮॥ ਅਮਿਤਾ ਸਾਹਿਬੁ ਮਿਤਿ ਨਹ ਆਵੈ।
ਅਕੁਲ ਨਿਰੰਜਨੁ ਕਲਾ ਨਹਿ ਦਿਖਾਵੈ। ਅਪਰ ਅਪਾਰ ਪਾਰੁ ਨਹੀਂ
ਪਾਇਆ। ਤਿਸੁ ਰੂਪੁ ਨ ਵਰਨੁ ਕਵਨ ਬਿਧਿ ਧਿਆਇਆ। ਧੁੰਧੂਕਾਰੁ
ਅਤਿ ਗਹਰ ਗੰਭੀਰੁ। ਨਾਨਕ ਲਖਿਆ ਨ ਜਾਈ ਬਹੁਤ ਬਿਸਥੀਰੁ ॥੯॥
ਅੰਡਜ ਜੇਰਜ ਉਤਭੁਜਹਿ ਸੇਤਜਹਿ। ਨਹਿ ਸਹਜ ਸੁਭਾਉ ਸੰਜਮੁ ਨ
ਅਤੀਤਹ। ਤਦਿ ਨਹਿ ਕਿਛੁ ਸੁਨੈ ਨ ਕਹਤਾ ਬਕਤਾ। ਅਪਰੁ ਅਪਾਰੁ
ਨਿਰਬਾਣੁ ਬਿਧਤਾ। ਨਹਿ ਤਦਿ ਅਪਨਾ ਆਪੁ ਸਾਜਿ ਸਵਾਰਿਆ
ਨਾਨਕ ਤਿਸੁ ਜਾਤਿ ਨ ਵਰਨੁ ਕੁਲ ਕਿਛੁ ਨ ਬੀਚਾਰਿਆ ॥੧੦॥ ਕਵਨੁ
ਤਤੁ ਕਾ ਕਰਉ ਬੀਚਾਰ। ਕਵਨ ਧਿਆਨਿ ਤੁਝ ਅੰਤਰਿ ਲੈ ਧਾਰੁ

ਤੇਰਾ ਧਿਆਨੁ ਰੂਪੁ ਤਤੁ ਜੋਗੁ ਨ ਪਾਈਐ । ਨਾਨਕ ਅਚਰਜੁ ਪੁਰਖੁ ਕਵਨ ਬਿਧਿ ਧਿਆਈਐ ॥੧੧॥ ਜਬ ਏਕੰਕਾਰੁ ਇਕੇਲਾ ਹੋਤਾ। ਸਾਸੁ ਮਾਸੁ ਕਛੂ ਨ ਹੋਤਾ । ਦੇਹੁਰੀ ਨ ਹੋਤੀ ਨ ਹੋਤੇ ਪ੍ਰਾਨਾ । ਬੋਲਨਹਾਰਾ ਕਹਾ ਸਮਾਨਾ । ਬੋਲ ਬੋਲਨਾ ਪਵਨ ਕੀ ਨ ਆਈ । ਨਾਨਕ ਅਹਿਨਿਸਿ ਰਹੈ ਕਛੂ ਸੂਝ ਨ ਪਾਈ ॥੧੨॥ ਨਹਿ ਤਦਿ ਆਪਨਾ ਆਪੁ ਹੀ ਉਪਾਇਆ। ਨਾ ਕਿਛੁ ਤੇ ਕਿਛੁ ਕਰਿ ਦਿਖਲਾਇਆ। ਜਬ ਇੜਾ ਪਿੰਗੁਲਾ ਅਉਰੁ ਸੁਖਮਨਾ ਤੀਨਿ ਬਸਹਿ ਇਕ ਠਾਈ । ਬੇਣੀ ਮੰਗਮ ਤਹਾ ਪਿਰਾਗ ਮਨੁ ਮਜਨੁ ਕਰਹੁ ਇਤਿ ਥਾਈ ॥੧॥ ਪਉਣਾ ਪਿੰਗੁਲਾ ਸੁਖਮਨਾ । ਤਿਨ ਕਾ ਨਾਉ ਕਿਆ ਹੈ । ਇੜਾ ਅਗਨਿ ਪਿੰਗੁਲਾ ਪਾਨੀ ਸੁਖਮਨਾ ਪਉਨੁ ਹੈ । ਏ ਤੀਨੋ ਇਕਠੇ ਰਹਤੇ ਹੈ । ਦੇਹੀ ਬੀਚ ਅਰੁ ਮੁਖ ਕੇ ਬੀਚ ਰਹਤੇ ਹੈ । ਜਹਾ ਰਾਮੁ ਕਹੀਤ ਹੈ। ਬੇਣੀ ਸੰਗਮ ਇਸਨਾਨੁ ਹੂਆ ਹੈ । ਅਰੁ ਏਹਿ ਤ੍ਰੈਗੁਣ ਹੈ ਰਾਜਸ ਤਾਮਸ ਸਾਤਕ । ਏ ਕਿਆ ਕਹੀ ਜੀ । ਬ੍ਰਹਮਾ ਬਿਸਨ ਮਹਾ ਦੇਉ ਦੇਹੀ ਬੀਚਿ ਰਹਤੇ ਹੈ । ਦੇਹੀ ਬੀਚਿ ਏਕੁ ਅਸ਼ੋਕ ਸਰੋਵਰੁ ਹੈ ਸੋ ਕਹਾ ਹੈ । ਸੁਨੀਐ ਜੀ ਗੁਰ ਕੈ ਪ੍ਰਸਾਦਿ । ਅਸ਼ੋਕ ਸਰੋਵਰੁ ਜਿਭਿਆ ਹੈ ਏਕ ਚਰਣ ਕਵਲ ਏਕ ਹਸਤ ਕਵਲ ਏਕ ਕਵਲ ਨੈਨ । ਏਕੁ ਨਾਭ ਕਵਲ ਹੈ । ਏ ਚਾਰੇ ਕਵਨ ਹੈ ਤਿਵ ਏ ਕਵਲ ਹਰੇ ਹੀ ਰਹਤੇ ਹੈ । ਜੀ ਨਿਰੰਜਨ ਪੁਰਖੁ ਇਸ ਦੇਹੀ ਮਹਿ ਰਹਤਾ ਹੈ ਸੋ ਕਹਾ ਹੈ। ਸੁਨੀਐ ਜੀ ਗੁਰ ਕੈ ਪ੍ਰਸਾਦਿ । ਨਿਰੰਜਨੁ ਨੈਨਾਂ ਮਹਿ ਰਹਤਾ ਹੈ। ਨੀਰੁ ਕਹੀਐ ਨੈਨ ਸੁਪੇਦੀ ਕਹੀਐ ਨਿਰੰਜਨੁ ਅੰਜਨੁ ਕਹੀਐ ਸਿਆਹੀ । ਬਾਚ ਜੁ ਅੰਜਨ ਕੇ ਸਿਆਹੀ ਸੋ ਕਹੀਐ ਨਿਰੰਜਨ ਜੀ। ਕਹੈ ਜੀ ਤੀਨ ਤੀਨ ਬਾਤੇਂ ਕਹੀ । ਇਸ ਮਹਿ ਨਿਰੰਜਨ ਕਾ ਸੁਭਾਉ ਕਵਨ ਹੈ । ਅਤੇ ਜੀ ਬਿਨਾ ਪਰੀਤਿ ਜਾਨੀ ਤਾਂ ਨਾਹੀ। ਇਸ ਸੁਭਾਉ ਏਹੀ ਹੈ। ਅਵਰੁ ਦੇਹੀ ਬਧਤੀ ਘਟਤੀ ਹੈ ਏਹਿ ਜੁ ਧੀਰੀ ਹੈ ਬਧਤੀ ਘਟਤੀ ਨਾਹੀ। ਜੈਸੀ ਆਈ ਹੈ ਤੈਸੀ ਹੈ। ਤਿਉ ਨਿਰੰਜਨ ਬਧਤਾ ਘਟਤਾ

ਨਾਹੀ। ਆਵੈ ਇਸਕਾ ਸੁਭਾਉ ਹੈ। ਨਿਰੰਜਨ ਕਾ ਅਵਰ ਸੁਭਾਉ ਹੈ। ਜਿ ਅਵਰੁ ਦੇਹੀ ਸਭ ਅੰਧੀ ਹੈ ਇਸ ਧੀਰੀ ਕਉ ਦਿਸੀਤਾ ਹੈ। ਏਕੁ ਏਹ ਸੁਭਾਉ ਹੈ। ਅਤੇ ਲਾਖ ਕ੍ਰੋੜੀ ਕੀ ਬਹੁਤ ਹੋਇ ਜਬ ਲਗੁ ਦੇਖੀਐ ਨਾਹੀ ਤਬ ਲਗਿ ਅੰਧਾ ਹੈ। ਭਾਵੈ ਪੀਠ ਪੀਛੈ ਪਈ ਹੋਵੈ ਬਸਤੁ ਕਿਸੀ ਕੀ ਨ ਹੋਇ। ਜਬ ਨਿਰੰਜਨ ਕੈ ਆਗੈ ਰਖੀਐ ਤਬ ਹੀ ਸਹੀ ਹੋਇ। ਅਵਰੁ ਬਾਤ ਸਭ ਝੂਠੀ ਹੈ ਅਰੁ ਅੱਖੀ ਦੇਖੀ ਬਾਤ ਸਾਚੀ ਹੈ। ਜਬ ਪਰਮੇਸਰੁ ਬੁਝਾਏ ਤਬ ਏਹੀ ਧੀਰੀ ਪਰਮੇਸਰੁ ਹੈ। ਅਵਰੁ ਜੋ ਨਾ ਮਾਨੈ ਤਬ ਬਤਾਇ ਦੇਉ। ਇਸੁ ਬਾਤ ਮੈ ਕਿਛੁ ਦੋਖੁ ਨਾਹੀ। ਜੀਵੈ ਖੋਜੀ ਮਰੈ ਬਾਦੀ ਹੈ। ਇਸ ਦੇਹੀ ਕਉ ਆਠ ਰੋਗ ਨਿਤਾਪ੍ਰਤਿ ਲਾਗਤ ਹੈ। ਕਿਸੀ ਤੇ ਉਬਰਤਾ ਹੈ ਕੋਈ ਮਾਰਿ ਜਾਤਾ ਹੈ। ਕਉਨ ਰੋਗ ਹੈ। ਕਾਮ ਕ੍ਰੋਧੁ ਲੋਭੁ ਮੋਹੁ ਅਹੰਕਾਰ ਹੈ। ਭੂਖ ਪਿਆਸ ਨਿੰਦਾ ਏਹ ਆਠੋਂ ਰੋਗ ਦੇਹੀ ਕਉ ਨਿਤਾਪ੍ਰਤਿ ਲਾਗਤੇ ਹੈ। ਅਰੁ ਜੋ ਸੰਸਾਰਿ ਬੀਚ ਕੀਏ ਹੈ ਸੋ ਭੁਲਿ ਕੈ ਨਾਹੀ ਕੀਏ। ਪਰੁ ਸੰਸਾਰਿ ਮਹਿ ਏਹਿ ਬਾਤ ਭਲੀ ਕੀਤੀ ਹੈ। ਜੋ ਇਹਨਾਂ ਬਿਨਾਂ ਸੰਸਾਰੁ ਹੋਤਾ ਨਾਹੀ ਕਿਛੁ ਭਲੀ ਕਰੀ ਹੈ। ਪਰ ਏਹੁ ਜੀਉ ਸੰਸਾਰੁ ਪਰਕਿਰਤਾ ਨਾਲਿ ਕਉਲ ਭਰਤਾ ਹੈ। ਸੰਸਾਰਿ ਸਾਥਿ ਤਬ ਰਹਿ ਆਵੈ ਜਬ ਏਹ ਹੋਵਹਿ। ਪਰੁ ਮੁਕਤਿ ਕੇ ਸਹਾਈ ਨਾਹੀ। ਤਬ ਗਰੜ ਕਹੀ ਮੁਕਤਿ ਕੈ ਸਹਾਈ ਕਉਨੁ ਹੈ। ਜੀਤਾ ਹੈ ਸੁਨੀਐ ਜੀ ਗੁਰ ਕੈ ਪ੍ਰਸਾਦਿ। ਨਾਮੁ ਦਾਨੁ ਇਸਨਾਨੁ ਦਇਆ ਧਰਮੁ ਸੰਤੋਖ ਸੰਜਮੁ ਪ੍ਰੇਮ। ਏ ਆਠੋਂ ਮੁਕਤਿ ਕੇ ਸਹਾਈ ਹੈ। ਅਰੁ ਓਇ ਆਠੋਂ ਨਰਕ ਕੇ ਅਧਿਕਾਰੀ ਜੀ। ਅਬ ਗਰੜ ਪੂਛਤਾ ਹੈ। ਇਸ ਦੇਹੀ ਬੀਚਿ ਜੀਵਤ ਬਸਤ ਕਉਨੁ ਹੈ। ਅਰ ਮੂਈ ਬਸਤੁ ਕਉਨ ਹੈ। ਅਰ ਜੀ ਤੁਮ ਕਹਤੈ ਹੈ ਜੋ ਕਿਛੁ ਖੰਡੇ ਸੋ ਕਿਛੁ ਬ੍ਰਹਮੰਡੇ। ਈਹਾ ਏਕ ਜੀਵਤੇ ਫਿਰਤੇ ਹੈ ਅਰ ਏਕ ਮੂਏ ਮਰਿ ਜਾਤੇ ਹੈ। ਅਰ ਬੋਲਤਾ ਕਉਨੁ ਹੈ ਅਰੁ ਪੀਤਾ ਕਉਨੁ ਹੈ। ਏਹਿ ਕਹੀਐ ਜੀ ਪਰਮੇਸਰ ਕੈ ਨਾਇ। ਸੁਨੀਐ ਜੀ ਗੁਰ ਕੈ ਪ੍ਰਸਾਦਿ। ਦੇਹੀ

ਰਿ ਜੀਵਤੀ ਅਗਨਿ ਹੈ ਮੂਈ ਮਾਟੀ ਹੈ ਬੋਲਤਾ ਪਵਨੁ ਹੈ ਖਾਤੀ ਅਗਨਿ ਹੈ ਅਰ ਪੀਵਤਾ ਪਵਨੁ ਹੈ । ਤਬ ਗਰੜ ਕਹਤਾ ਹੈ ਜੀ ਏਹਿ ਕਿਉ ਕਰਿ ਜਾਨੀਐ । ਪਵਨ ਕਾ ਭਖੁ ਪਾਣੀ ਹੈ ਅਗਨਿ ਕਾ ਭਖੁ ਆਇਆ ਹੈ । ਬਾਹਰਿ ਕੀ ਪ੍ਰਕਿਰਤ ਦੇਖੀਐ ਜੀ ਅਗਨਿ ਤਉ ਜਲੈ ਜੋ ਲਕੜੀ ਪਾਹੀਐ ਜਬ ਅਗਨਿ ਫੂਕਤੇ ਰਹੀਐ ਤਬ ਅਗਨਿ ਜਲੈ ਅਰੁ ਜੀਵਤੀ ਰਹੈ । ਤਿਸਕਾ ਪਰਮਾਰਥੁ ਕਿਆ ਹੈ । ਇਸਿ ਮਾਨੁਖ ਕੈ ਅੰਤਰਿ ਅਗਨਿ ਏਹਿ ਤਉ ਜੀਵਤੁ ਲਕੜੀ ਕੀ ਠਉਰਿ ਅਨਾਜੁ ਬਹੁਤਾ ਰਹੈ ਅਰੁ ਪਵਨੁ ਫੂਕਤਾ ਰਹੈ ਤਬ ਏਹਿ ਅਗਨਿ ਅੰਤਰਿ ਕੀ ਜੀਵਤੀ ਰਹੈ ਅਰੁ ਪਉਣ ਕਉ ਪਾਣੀ ਨਾ ਪਾਈਐ ਤਉ ਨਿਕਸਿ ਜਾਇ। ਅਗਨਿ ਅਰੁ ਪਉਣ ਕਾ ਟਹਲੀਆ ਸੁਰਤਿ ਹੈ । ਜਬ ਨਿਰੰਜਨ ਪੁਰਖ ਕੀ ਆਗਿਆ ਹਈ ਤਬ ਡੇਰਾ ਖੁਟਾ । ਤਬ ਅਗਨਿ ਅਰੁ ਪਉਣ ਉਠਿ ਚਲੈ । ਪਉਣ ਕਉ ਪਾਣੀ ਮਨਹਿ ਹੂਆ । ਅਗਨਿ ਕਉ ਅਨਾਜੁ ਮਨਹਿ ਹੂਆ ਤਬ ਉਠਿ ਚਲੇ । ਅਰੁ ਹਰਿਆ ਹੈ ਸੋ ਪਾਉਣ ਹੈ । ਤਬ ਗਰੜ ਕਹਤਾ ਹੈ ਏਹਿ ਕਿਉ ਕਰਿ ਜਾਣੀਐ ਜੀ ਧਰਤੀ ਤੇ ਜੋ ਅੰਗੂਰ ਨਿਕਸਤਾ ਹੈ ਜੀਉ । ਪਾਣੀ ਪੜਤਾ ਹੈ ਤਬ ਅੰਗੂਰੁ ਨਿਕਸਤਾ ਹੈ ਜੀਉ । ਪਾਣੀ ਨਹੀ ਪੜਤਾ ਤਬ ਅੰਗੂਰੁ ਨਿਕਸਤੀ ਨਹੀ । ਅਰ ਸੁਕਾ ਹੀ ਰਹਤਾ ਹੈ ਜਉ ਪਾਣੀ ਪੜਤਾ ਹੈ ਧਰਤੀ ਭੀਨਾ ਅਰੁ ਅੰਗੂਰੁ ਭੀਨਾ ਤਬ ਪਉਣ ਮਿਲਿ ਕੈ ਹਰਿਆ ਹੂਆ । ਬਾਬਾ ਨਾਨਕ ਜੀਤਾ ਗੁਰ ਪ੍ਰਸਾਦਿ । ਜੋ ਖੰਡੇ ਸੋ ਬ੍ਰਹਮੰਡ ਕਿਤੁ ਬੀਚਾਰਿ ਜਾਣੀਐ । ਪ੍ਰਥਮੇ ਤ੍ਰੈ ਲੋਅ ਪਿੰਡ ਮੈ ਕਹਾ । ਊਭ ਮਧਿ ਪਇਆਲੁ ਕਹੈ ਸੋ ਕਵਣ ਹੈ । ਸੁਨੀਐ ਜੀ ਗੁਰ ਕੇ ਪ੍ਰਸਾਦਿ। ਊਭ ਊਪਰਿ ਮਧ ਅਰ ਬੀਚ ਪਇਆਲੁ ਤਲੈ । ਏਹਿ ਪਿੰਡ ਮਹਿ ਦਿਖਾਵਹੁ ਜੀ । ਦੇਖੀਐ ਜੀ ਗੁਰ ਕੇ ਪ੍ਰਸਾਦਿ । ਸਿਰ ਊਪਰਿ ਪੇਟੁ ਮਧਿ ਅਧੂ ਪਇਆਲੁ ਪੇਰ ਏ ਪਿੰਡ ਮਹਿ ਤ੍ਰੈ ਲੋਅ ਹੈ । ਅਰ ਸਪਤ ਦੀਪ ਹੈ ਪਿੰਡ ਮੈ ਕਹਾ ਹੈ । ਏਕੁ ਦੀਪੁ ਸਿਰੁ ਹੈ ਏਕੁ ਦੀਪੁ ਮੁਖੁ ਹੈ । ਅਰ ਏਕੁ ਦੀਪੁ

ਕੰਠੁ ਹੈ ਏਕੁ ਦੀਪੁ ਛਾਤੀ ਹੈ ਏਕੁ ਦੀਪੁ ਕੋਕੁ ਨਾੜਿ ਹੈ ਏਕੁ ਦੀਪ ਪੇਟੁ ਹੈ। ਏਕ ਦੀਪੁ ਤ੍ਰਿਬਣੀ ਹੈ ਏਹਿ ਸਪਤ ਦੀਪ ਹੈ। ਅਜੀ ਚਉਦਹੈ ਭਵਨ ਦੁਇ ਜੋੜ ਸਾਤ ਤਬਕ ਬ੍ਰਹਮੰਡ ਮਹਿ ਉਣਵੰਜਹ ਕਰੋੜਿ ਧਰਤੀ ਪਿੰਡ ਮਹਿ ਦਿਖਾਵਹੁ ਜੀ। ਸੁਨੀਐ ਜੀ ਗੁਰ ਕੇ ਪ੍ਰਸਾਦਿ। ਪਿੰਡ ਬਿਖੈ ਸਾਢੇ ਤ੍ਰੈ ਹਥਿ ਦੇਹੀ ਧਰਤੀ ਹੈ ਬ੍ਰਹਮੰਡ ਬਿਖੈ ਅਠਾਰਹ ਭਾਰ ਬਨਸਪਤੀ ਹੈ। ਪਿੰਡ ਮਹਿ ਕਹਾ ਹੈ। ਦੇਹੀ ਕੇ ਰੋਮ ਹੈ ਏਹੀ ਬਨਾਸਪਤੀ ਹੈ। ਏ ਸੁਆਮੀ ਬ੍ਰਹਮੰਡ ਕੇ ਬਿਖੈ ਨਉ ਖੰਡ ਹੈ ਪਿੰਡ ਮੈ ਕਹਾ ਹੈ। ਨਉ ਦਰਵਾਜੇ ਹੈ ਏਹੀ ਨਉ ਖੰਡ ਹੈ ਅਰੁ ਜੀ ਬ੍ਰਹਮੰਡ ਕੈ ਬਿਖੁ ਚੰਦੁ ਸੂਰਜੁ ਹੈ ਪਹਾੜ ਪਰਬਤ ਹੈ ਦੇਹੀ ਮਹਿ ਕਹਾ ਹੈ। ਅਜੀ ਦੇਹੀ ਕੇ ਬਿਖੈ ਚੰਦੁ ਸੂਰਜੁ ਅਖੀ ਹੈ। ਹਾਡ ਪਰਬਤ ਪਹਾੜ ਹੈ ਕਹੈ ਜੀ ਬ੍ਰਿਹਮੰਡ ਕੇ ਬਿਖੈ ਏਕੁ ਗਰਾੜ ਹੈ ਸਾਤ ਸਮੁੰਦ੍ਰ ਹੈਨਉ ਸੈ ਨਵਾਸੀ ਨਦੀਆ ਹੈ ਪਿੰਡ ਕੇ ਬਿਖੈ ਦਿਖਾਵਹੁ ਜੀ। ਦੇਖੀਐ ਜੀ ਗੁਰ ਕੈ ਪ੍ਰਸਾਦਿ।

ਪਿੰਡ ਬਿਖੈ ਗਰਾੜੁ ਪੇਟੁ ਹੈ ਸਾਤ ਸਮੁੰਦ੍ਰ ਏਹਿ ਹੈ। ਨਾਸਕਾ ਮੁਖੁ ਸ੍ਰਵਣ ਇੰਦ੍ਰੀ ਗੁਦਾ ਤੇ ਸਾਤੇ ਸਮੁੰਦ੍ਰ ਹੈ ਅਰੁ ਨਦੀਆ ਹੈ ਸੋ ਨਾੜੀ ਹੈ। ਅਰੁ ਨਦੀਆ ਕੇ ਗਰਾੜ ਕੀ ਪਰਿਕਿਰਤਿ ਦਿਖਾਵਹੁ ਜੀ। ਦੇਖੀਐ ਜੀ ਗੁਰ ਕੈ ਪ੍ਰਸਾਦਿ। ਗਰਾੜ ਕੀ ਏਹਿ ਪਰਕਿਰਤਿ ਹੈ। ਨਦੀਆ ਸਭ ਜਾਇ ਪੜਤੀਆ ਹੈ। ਨਉ ਸੈ ਨਵਾਸੀ ਨਦੀਆ ਹੈ। ਸੋ ਨਾੜੀ ਹੈ। ਅਰੁ ਸਪਤ ਸਮੁੰਦ੍ਰ ਏਹਿ ਪੜਤੇ ਹੈ ਜਬ ਓਇ ਜਾਇ ਪੜਤੀ ਹੈ ਤਬ ਗਰਾੜ ਕਹਤਾ ਹੈ ਨਾ ਤ੍ਰਿਪਤਿਓ ਨਾ ਤ੍ਰਿਪਤਿਓ। ਏਹਿ ਪੜਤੇ ਰਹਤੇ ਗਰਾੜ ਲਹਰੀ ਛਡਤਾ ਰਹਿਤਾ ਹੈ ਤਿਵੈ ਇਸ ਪਿੰਡ ਮੈ ਹੈ। ਇਨ ਕੀ ਪਰਕਿਰਤਿ ਦਿਖਾਵਹੁ ਜੀ। ਦੇਖੀਐ ਜੀ ਗੁਰ ਕੈ ਪ੍ਰਸਾਦਿ। ਜਿਉ ਨਦੀਆ ਕਾ ਸਭਾਉ ਹੈ ਚਲਤੀ ਹੀ ਰਹਤੀ ਹੈ ਏਹਿ ਜੀ ਸਾਤ ਸਮੁੰਦ੍ਰ ਪੜਤੇ ਹੈ ਤਬ ਉਦਰੁ ਗਰਾੜ ਕਹਤਾ ਹੈ ਨਾ ਰਜਿਓ। ਅਰੁ ਸ੍ਰਵਣਿ ਸੁਣੇ ਨਾਹੀ ਰਜਤੇ ਨਾਸਕਾ ਬਾਸਨਾ ਨਾਹੀ ਰਜਤੀ ਸੁਵਾਦ

ਜਿਭਿਆ ਨਾਹੀ ਰਜਤੀ ਅਰ ਅਰੁ ਨੇਤ੍ਰ ਦੇਖਨ ਨਾਹੀ ਰਜਤਿ ਸਭ ਉਦਰ ਗਰਾੜ ਮੈ ਜਾਇ ਸਮਾਵਤੇ ਹੈ। ਤਬ ਓਇ ਪਰਿ ਪਰਿ ਨਿਖੁਟਤਾ ਹੈ। ਤਬ ਪੀਛੇ ਓਹੁ ਉਮਡਤਾ ਹੈ। ਤਬ ਲਹਰੀ ਦੇਤਾ ਹੈ। ਕੈਸੀ ਲਹਰਿ ਕਾਮ ਕ੍ਰੋਧ ਕੀ ਪੜਤੀ ਹੈ। ਲੋਭ ਕੀ ਲਹਰਿ ਮੋਹ ਕੀ ਲਹਰਿ ਅਹੰਕਾਰ ਕੀ ਲਹਰਿ ਅਨੇਕ ਉਪਾਉ ਚਿਤਵਤਾ ਹੈ ਏਹੀ ਇਸਕ ਲਹਿਰ ਹੈ। ਏਕ ਬਾਤ ਗਰਾੜ ਕੀ ਅਵੁਰ ਭੀ ਹੈ। ਜਬ ਲਹਰੀ ਦੇਤਾ ਹੈ ਤਬ ਲਹਿਰ ਸਾਥਿ ਰਤਨ ਜਵਾਹਰ ਮੋਤੀ ਪਰਵਾਲੇ ਲਗਿਤੇ ਜਾਤੇ ਹੈ। ਸੋ ਪਿੰਡ ਮਹਿ ਦਿਖਾਵਹੁ ਜੀ। ਸੁਨੀਐ ਜੀ ਗੁਰ ਕੈ ਪ੍ਰਸਾਦਿ। ਜਬ ਇਸ ਕਉ ਉਦਮੁ ਬਾਤ ਆਵਤੀ ਹੈ। ਤਬ ਹਰਿ ਗੁਨ ਬੇਦ ਸਾਸਤ੍ਰ ਭੀ ਹਰਿ ਕਥਾ ਭੀ ਆਵਤੀ ਹੈ। ਜਬ ਜਬ ਏਹੁ ਨਾਮੁ ਜਪੈ ਜਪਾਵੈ ਗਾਵੈ ਸੁਣੈ ਸੁਣਾਵੈ ਸੰਖੇ ਸੋਈ ਲਾਲ ਰਤਨ ਮੋਤੀ ਜਵਾਹਰ ਪਰਵਾਲੇ ਲਾਗਿ ਜਾਤੇ ਹੈ। ਅਰੁ ਜੇ ਉਦਮਾਦ ਕੀ ਲਹਰਿ ਮੈ ਆਵੈ। ਗੁਣ ਗਿਆਨੁ ਸਿਮਰਣੁ ਸਿਫਤਿ ਸਲਾਹ ਸਾਖੀ ਸਬਦੁ ਹਰਿ ਕਥਾ ਸੁਨਣ ਕਉ ਨਾ ਆਵੈ ਉਹੁ ਲਹਰਿ ਉਦਮਾਦ ਕੀਤਾ ਹੈ। ਕੀੜੇ ਪਤੰਗੇ ਘੁਘੇ ਸਿਆਲੇ ਕਉਡੀਆਂ ਰੇਤੁ ਏਹੁ ਬਸਤੂ ਨਿਕਸਤੀਆਂ ਹੈ। ਕਹੈ ਜੀ ਏਕ ਬਾਤ ਸਮੁੰਦ੍ਰ ਕੀ ਅਵੁਰ ਭੀ ਹੈ। ਉਸ ਕਾ ਪਾਣੀ ਖਾਰਾ ਹੋਤਾ ਹੈ। ਪੀਆ ਨਹੀ ਜਾਤਾ। ਇਸ ਪਿੰਡ ਮਹਿ ਖਾਰਾ ਪਾਣੀ ਕਹਾਂ ਹੈ। ਨਾਸ ਕੀ ਨੀਰੁ ਨੇਤ੍ਰ ਕਾ ਨਰਿ ਸ੍ਰਵਣ ਕਾ ਨੀਰੁ ਮੁਖ ਕਾ ਨੀਰੁ ਏ ਜੋ ਹੈ ਸੋ ਖਾਰਾ ਨੀਰੁ ਹੈ। ਏਹੁ ਨੀਰੁ ਕਾਮ ਕਾ ਨਹੀ ਆਵਤਾ। ਕਹੈ ਸਮੁੰਦ੍ਰ ਮਹਿ ਜਹਾਜ ਹੈ ਇਸ ਮੈ ਕਹਾ ਹੈ। ਇਸ ਮੈ ਲੋਹ ਕਾਠ ਹੈ ਇਸ ਮੈ ਬੇੜੇ ਜਤ ਸਤ ਕੇਹੇ ਕੇਹੇ ਜੀ ਬ੍ਰਹਮੰਡ ਮਹਿ ਜੋਨੀ ਹੈ ਇਸ ਮੈ ਕਹਾ ਹੈ। ਕਹੇ ਜੀ ਇਸ ਮੈ ਭੀ ਜੂਨੀ ਹੈ। ਕਹੇ ਜੀ ਦਿਖਾਇ ਦੇਹੁ। ਦੇਖੀਐ ਜੀ ਗੁਰ ਕੈ ਪ੍ਰਸਾਦਿ। ਚਾਰਿ ਜੂਨੀ ਇਸ ਖੰਡ ਮਹਿ। ਜੂੰਆ ਸਿਵ ਕਾਮ ਵੇਸੀ ਸਲਪ। ਕਹੈ ਜੀ ਸਮੁੰਦਰ ਮਹਿ ਅਵਰ ਭੀ ਹੈ। ਜੋ ਮਰ ਜੀਵੜੇ ਟੁਭਕੀ ਮਾਰਤੇ ਹੈ। ਪਿੰਜਰਿ ਮਹਿ

ਓ ਸਾਤਿ ਹੈ । ਬਾਜੈ ਘੁਘੇ ਨਿਕਸਤੇ ਹੈ ਅਰ ਲਖ ਜੀਅ ਜੂਨੀ ਹੈ । ਇਸ ਪਿੰਡ ਮਹਿ ਕਹਾ ਹੈ ਦਿਖਾਵਹੁ ਜੀ। ਦੇਖੀਐ ਜੀ ਗੁਰ ਕੈ ਪ੍ਰਸਾਦਿ। ਏਕ ਪੁਰਖ ਹੈ ਸੋ ਟੁਭਕੀ ਮਾਰਤਾ ਹੈ। ਮਨ ਕੈ ਬਿਖੈ ਧਿਆਨੁ ਗੁਰੂ ਕੀ ਮੂਰਤਿ ਨਾਲ ਲਗਾਵਤਾ ਹੈ ਪਰਮੇਸਰ ਕਾ ਮੰਤ੍ਰ ਪੜਤਾ ਹੈ । ਏਕੁ ਪਦੁ ਜੋੜਿ ਲੈ ਨਿਕਸਤਾ ਹੈ। ਇਸੁ ਉਦਰ ਸਮੁੰਦਰ ਮਹਿ ਏਹੀ ਲਾਲ ਜਵਾਹਰ ਪਰ ਵਾਲੇ ਲੈ ਨਿਕਸਤਾ ਹੈ । ਉਨ ਕਉ ਧਿਆਨ ਲਾਗਤਾ ਹੈ । ਸਾਧੂ ਕੈ ਦਰਸਨ ਸਾਥਿ । ਇਸ ਤੇ ਹੋਰ ਧਿਆਨ ਕੋਈ ਨਾਹੀ ਅਰੁ ਜੇ ਇਸ ਉਦਰ ਸਮੁੰਦਰ ਮਹਿ ਟੁਬਕੀ ਮਾਰੀਐ ਅਰੁ ਚਿਤੁ ਲਾਈਐ ਮਾਇਆ ਸਾਥਿ ਮਰਜੀਵੜੇ ਕੀ ਨਿਆਈ । ਘੁਘੇ ਸਿਆਲੇ ਕੀੜੇ ਪਤੰਗੇ ਬਾਲੂ ਸਿਪ ਨਿਕਸਤੇ ਹੈਂ ਤਬ ਇਸ ਟੁਬਕੀ ਸਾਥਿ ਘੁਘੇ ਸਿਆਲੇ ਕੀੜੇ ਨਿਕਸੈ ਉਹ ਧਿਆਨੁ ਬਿਰਥਾ ਗਾਇਆ । ਜਿਉ ਮਰਜੀਅੜੇ ਕੀ ਨਿਆਂਈ ਟੁਭਕੀ ਬਿਰਥੀ ਗਈ । ਕਹੈ ਜੀ ਬ੍ਰਹਮੰਡ ਕੇ ਬਿਖੇ ਪਉਣ ਪਾਣੀ ਅਗਨਿ ਹੈ ਇਹ ਪਿੰਡ ਮੈ ਕਹਾਂ ਹੈ। ਕਹੇ ਜੀ ਪਿੰਡ ਮਹਿ ਸਾਸੁ ਹੈ ਸੋ ਪਉਨ ਹੈ ਅਰੁ ਜੀ ਜਿਹਥਾ ਪਾਣੀ ਹੈ। ਅਰ ਮੁਖ ਅਗਨਿ ਹੈ । ਕਹੇ ਜੀ ਬ੍ਰਹਮੰਡ ਮਹਿ ਨਾਮੁ ਨਿਰੰਜਨੁ ਹੈ । ਪਿੰਡ ਮਹਿ ਕਹਾਂ ਹੈ। ਇਸ ਪਿੰਡ ਮਹਿ ਆਤਮਾ ਨਾਮੁ ਨਿਰੰਜਨੁ ਹੈ। ਬ੍ਰਹਮਾ ਪ੍ਰਾਣ ਪਾਣੀ ਹੈ। ਬਿਸਨੁ ਪਉਣੁ ਹੈ। ਮਹਾਦੇਉ ਅਗਨਿ ਹੈ । ਕਹੇ ਜੀ ਬ੍ਰਹਮੰਡ ਮਹਿ ਤੇਤੀਸ ਕਰੋੜੀ ਦੇਵਤਾ । ਪਿੰਡ ਮਹਿ ਕਹਾ ਹੈ। ਕਹੇ ਜੀ ਏਹਿ ਜੁ ਤੇਤੀਸ ਲਛਾਪ ਹੈ ਏਹੀ ਦੇਵਤੇ ਸਮਾਨ। ਕਹੇ ਜੀ ਬ੍ਰਹਮੰਡ ਮਹਿ ਚੰਦਰ ਸੂਰਜ ਅਰੁ ਚਾਂਦਨਾਂ। ਇਸ ਪਿੰਡ ਮਹਾਂ ਕਹਾ ਚਾਦਣਾ । ਕਹੇ ਨੇਤ੍ਰ ਚੰਦ ਸੂਰਜ ਇਨ ਹੀ ਕਾ ਚਾਂਦਨਾ ਹੈ । ਕਹੇ ਜੀ ਚੰਦ ਸੂਰਜ ਕੀ ਪਰਕਿਰਤਿ ਕਬਹੂੰ ਚੰਦਾਨ ਸੂਰਜ ਕਬਹੂੰ ਅੰਧਿਆਰਾ ਹੋਤਾ। ਇਸਕੀ ਪਰਕਿਰਤਿ ਹੈ ਜਬ ਨੇਤ੍ਰਹੂੰ ਕੇ ਸੁਭਾਉ ਕਰਿਕੈ ਜਬ ਸਮੁੰਦ੍ਰਤ ਹੈ ਅੰਧਿਆਰਾ ਹੋਤਾ ਹੈ ਜਬ ਉਘੜਾਤਾ ਤਬ ਚਾਦਨਾਂ ਹੋਤਾ ਹੈ । ਕਹੇ ਜੀ ਬ੍ਰਹਮੰਡ ਕੇ ਬਿਖੇ ਦਿਨ ਰਾਤਿ ਹੈ ਪਿੰਡ ਮਹਿ ਕਹਾਂ ਹੈ।

ਸੁਨੀਐ ਜੀ ਜਬ ਸੋਤਾ ਹੈ ਤਬ ਰਾਤਿ ਹੋਤੀ ਜਬ ਜਾਗਤਾ ਤਬ ਦਿਨ ਹੋਤਾ। ਕਹੇ ਜੀ ਬ੍ਰਹਮੰਡ ਕੇ ਬਿਖੈ ਦਰੀਆਉ ਪਿੰਡ ਮਹਿ ਕਹਾਂ ਹੈ। ਕਹੈ ਨਾੜੀ ਸੋ ਦਰੀਆਉ ਹੈ। ਚਰਨ ਕਮਲ ਹਸਤ ਕਮਲ ਨਾਭਿ ਕਮਲ ਨੈਨ ਕਮਲ। ਏਹੀ ਚਾਰੇ ਕਵਲ। ਕਹੈ ਬ੍ਰਹਮੰਡ ਕੈ ਬਿਖੈ ਅਠਸਠਿ ਤੀਰਥਿ ਹੈ ਪਿੰਡ ਮਹਿ ਕਹਾਂ ਹੈ। ਕਹੈ ਅਠਸਠਿ ਤੀਰਥਿ। ਕਹੈ ਬ੍ਰਹਿਮੰਡ ਕੈ ਕੇ ਬਿਖੇ ਨਰਕੁ ਸੁਰਗੁ ਇਸੁ ਪਿੰਡ ਮਹਿ ਕਹਾਂ ਹੈ। ਇਸ ਕਉ ਦੂਖ ਲਾਗਤਾ ਹੈ ਸੋ ਨਰਕੁ ਹੈ ਸੁਖ ਲਾਗਤਾ ਤਬ ਸੁਰਗ ਹੋਤਾ ਹੈ।

ਕਹੇ ਬ੍ਰਹਮੰਡ ਕੇ ਬਿਖੈ ਮਹਿ ਚਾਰਿ ਖਾਣੀ ਹੈ ਅੰਡਜ ਜੇਰਜ ਸੇਤਜ ਉਤਭੁਜ ਪਿੰਡ ਮਹਿ ਕਹਾਂ ਹੈ। ਕਹੇ ਜੀ ਜਬ ਹਰਖਮਾਨ ਹੋਤਾ ਤਬ ਹਰਖ ਖਾਨ ਹੈ। ਜਬ ਸੰਸੈ ਮਹਿ ਹੋਤਾ ਤਬ ਸੋਗ ਖਾਨ ਹੈ। ਜਬ ਸਗਲ ਧਰਤੀ ਮਹਿ ਉਦਾਸ ਹੋਤਾ ਤਬ ਅਭੀਤ ਖਾਨ ਹੈ। ਜਬ ਦਇਆ ਕੇ ਘਰਿ ਆਵੈ ਤਬ ਇੰਦ੍ਰਾ ਖਾਨ ਹੈ। ਏਹਿ ਚਾਰਿ ਖਾਣੀ ਹੈ। ਕਹੋ ਜੀ ਬ੍ਰਹਮੰਡ ਮਹਿ ਇਕਿ ਮਾੜ ਇਕ ਗਨੀਆਉ ਹੈ। ਪਿੰਡ ਮਹਿ ਕਹਾਂ। ਕਹੇ ਜੀ ਏਹ ਸੰਸੇ ਮਹਿ ਆਵਤਾ ਕਹਤਾ ਹਾਇ ਹਾਇ ਕਰਉ ਅਰੁ ਕਹਾਂ ਜਾਊਂ। ਰੁਜਗਾਰ ਨਾਹੀ ਮਿਲਿਓ ਕਾਈ ਬਾਤ ਨਾ ਹੂਈ ਜਿਤਨੇ ਸਾਸਿ ਲੇਤਾ ਤਿਤਨੇ ਮਾੜੇ ਹੈਂ ਅਰੁ ਜੇਤੇ ਅਨਹਦ ਕੇ ਘਰਿ ਆਵਤਾ ਅਰੂ ਕਹਤਾ ਹੈ ਜੋ ਕਿਛੂ ਕਰਤਾ ਸੋ ਪਰਮੇਸਰ ਕਰਤਾ ਹੈ। ਹਮਾਰੇ ਹਾਥਿ ਕਿਛੁ ਨਾਹੀ। ਪਰਮੇਸਰ ਦੇਵਣਹਾਰੁ ਹੈ। ਉਸ ਹੀ ਕਉ ਚਿੰਤਾ ਅਨੰਦ ਹੈ ਥੋੜਾ ਕਿਛੁ ਨਾਹੀ ਸਭੁ ਕਿਛੁ ਬਹੁਤ ਹੈ। ਏਹਿ ਜੋ ਅਨੰਦ ਮਨਿ ਸਾਸੁ ਲੇਤਾ ਸੋ ਗਨੀਆਹੁ ਹੈ। ਕਹੇ ਜੀ ਬ੍ਰਹਮੰਡ ਮਹਿ ਕਈ ਉਜਾੜੀ ਅਰੂ ਕਈ ਬਸਤੀ ਹੈ। ਪਿੰਡ ਮਹਿ ਕਹਾਂ ਹੈ। ਕਹੇ ਜੀ ਪ੍ਰਾਨ ਪਿੰਡ ਮਹਿ ਸਭ ਕਿਛੁ ਹੈ ਜਿਤਨਾ ਨ ਬੂਝੈ ਤਿਤਨੀ ਉਜਾੜਿ ਹੈ। ਜਿਤਨਾ ਸਮਝੈ ਤਿਤਵੀ ਵਸਤੀ ਹੈ। ਕਹੇ ਜੀ ਬ੍ਰਹਮੰਡ ਮਹਿ ਮੇਘ ਬਰਸਤਾ ਅਰੁ ਖੇਤੀਆਂ ਬੇਈਤੀਆਂ ਹੈ। ਏਕ ਕੀ ਜਮਤੀ। ਏਕ ਕੀ ਨਾਹੀ ਜਮਤੀ ਪਿੰਡ ਮਹਿ

ਕਉਨ ਖੇਤੀ ਅਰ ਕਉਨ ਮੇਘ ਹੈ । ਸੋ ਕਉਨ ਬਾਹਤਾ ਕਿਸਕੀ ਜਮਤੀ ਹੈ । ਕਿਸਕੀ ਨਾਹੀ ਜਮਤੀ । ਕਹੇ ਜੀ ਪਿੰਡ ਕੇ ਬਿਖੇ ਸਚੁ ਮੇਘੁ ਹੈ ਨਾਮੁ ਖੇਤੀ ਅਮਲੁ ਧਰਤੀ ਮਨੁ ਹਾਲੀ ਹੈ । ਧਰਮ ਕਾ ਨਾਉ ਕਰਮ ਕਾ ਬੀਜੁ ਹੈ । ਸੰਤੋਖੁ ਸੁਹਾਗਾ ਸੇਵਾ ਕਾ ਹਲ ਹੈ । ਭਾਉ ਭਗਤਿ ਕਾ ਬੈਲੁ ਹੈ । ਗਰੀਬੀ ਰਾਖਾ ਸੰਜਮ ਕੀ ਬਾੜਿ ਹੈ । ਜਉ ਐਸੀ ਖੇਤੀ ਹੋਇ ਤਉ ਐਸੀ ਜੰਮੈ । ਜਉ ਐਸੀ ਨ ਹੋਇ ਤਉ ਉਜਾੜਿ ਹੋਇ ਜਾਇ। ਦੇਹਿ ਖੇਤੀ ਇਸਿ ਪ੍ਰਾਨ ਪਿੰਡ ਮਹਿ ਹੈ । ਕਹੈ ਜੀ ਬ੍ਰਹਮੰਡ ਮਹਿ ਮੁਕਤਿ ਹੈ ਪਿੰਡ ਮਹਿ ਕਹਾ ਹੈ ।

ਕਹੈ ਜੀ ਅੰਤਰਿ ਕੈ ਬਿਖੇ ਸੁਧੁ ਹੋਇ ਸਬੁਧਿ ਹੋਇ ਅਰੁ ਬੁਧਿਨ ਛੋੜੀਐ ਕਬੁਧਿ ਨ ਚਿਤਵਉ ਦਇਆ ਕੇ ਘਰਿ ਰਹੀਐ ਏਹੀ ਮੁਕਤਿ ਹੈ । ਕਹੇ ਜੀ ਕਿਉ ਕਰਿ ਪਾਈਐ । ਕਹੇ ਜੀ ਗੁਰ ਕਿਰਪਾ ਤੇ ਸਾਧ ਸੰਗਤਿ ਤੇ ਪਾਈਐ । ਕਹੇ ਜੀ ਬ੍ਰਹਮੰਡ ਮਹਿ ਸਿਵ ਪੁਰੀ ਬ੍ਰਹਮ ਪੁਰੀ ਬਿਸਨ ਪੁਰੀ ਦੇਵ ਪੁਰੀ ਇੰਦ੍ਰ ਪੁਰੀ ਹਰਿ ਚੰਦਉਰੀ ਏਹਿ ਸਤਤਿ ਪੁਰੀਆ ਹੈ ਸੋ ਪਿੰਡ ਮਹਿ ਕਹਾ ਹੈ । ਕਹੇ ਜੀ ਸੇਵਾ ਇਸ ਮਹਿ ਸਿਵ ਪੁਰੀ ਹੈ। ਗੋਬਿੰਦ ਸਿਮਰਨੁ ਇਸ ਮਹਿ ਬੈਕੁੰਠ ਪੁਰੀ ਹੈ । ਸੁਕ੍ਰਿਤ ਇਸ ਮਹਿ ਦੇਵ ਪੁਰੀ ਹੈ । ਨਾਚਨਾ ਗਾਵਨਾ ਬਜਾਵਨਾ ਇਸ ਮਹਿ ਇੰਦ੍ਰ ਪੁਰੀ ਹੈ । ਸੰਸਾਰ ਕੀ ਚਤੁਰਾਈ ਇਸ ਮਹਿ ਹਰਿ ਚੰਦਉਰੀ ਹੈ ਏਹ ਸਪਤਿ ਪੁਰੀਆ ਹੈਂ। ਕਹੇ ਜੀ ਬ੍ਰਹਮੰਡ ਕੈ ਬਿਖੈ ਮਾਤਾ ਪਿਤਾ ਹੈ ਭਾਈ ਬਹਨ ਹੈ ਪਿੰਡ ਮਹਿ ਕਹਾਂ ਹੈ । ਧੀਰਜੁ ਪਿਤਾ ਹੈ ਖਿਮਾ ਮਾਤਾ ਹੈ । ਸੰਜਮੁ ਭਾਈ ਹੈ ਮਾਇਆ ਬਹਨ ਹੈਂ ਸੇਵਾ ਇਸਤ੍ਰੀ ਹੈ ਸੀਲੁ ਪੁਤੁ ਹੈ । ਕਹੇ ਬ੍ਰਹਮੰਡ ਕੈ ਬਿਖੇ ਇਕਿ ਜਮ ਹੈ ਇਕਿ ਬੈਰੀ ਹੈ । ਇਕਿ ਮਿਤ੍ਰ ਹੈ ਪਿੰਡ ਮਹਿ ਕਹਾਂ ਹੈ। ਬਾਦ ਅਸਲ ਬੈਰੀ ਹੈ ਬਲੁ ਜਮੁ ਹੈ । ਕਹੇ ਜੀ ਬ੍ਰਹਮੰਡ ਕੈ ਬਿਖੈ ਪਰਮੇਸਰ ਕਾ ਟਿਕਾਣਾ ਕਉਣ ਹੈ । ਅਕਾਸ ਬਿਖੈ ਨਿਵਾਸ ਹੈ ਬੈਕੁੰਠ ਬਿਖੈ ਨਿਵਾਸੁ ਜੋਤੀ ਸਰੂਪ ਹੈ ਸੋ ਪਿੰਡ ਮਹਿ ਪ੍ਰਾਨ ਕਹਾ ਹੈ। ਕਹੇ ਜੀ ਪਿੰਡ ਕੈ ਬਿਖੈ

ਪਰਮੇਸਰ ਕਾ ਟਿਕਾਣਾ ਸਿਰ ਬਿਖੈ ਦਸਵੈ ਦੁਆਰਿ। ਬਿਸਨੁ ਅਖੀ ਬਿਖੈ ਹੈ। ਜੋਤਿ ਸਾਰੀ ਦੇਹਿ ਕੈ ਬਿਖੈ ਹੈ। ਕਹੇ ਜੀ ਬ੍ਰਹਮੰਡ ਕੈ ਬਿਖੈ ਸਾਰੀ ਸ੍ਰਿਸਟੀ ਪਰਲਉ ਕਰੇਗਾ। ਤਬ ਸਾਰੀ ਜੋਤਿ ਆਪਿ ਮਹਿ ਸਮਾਇ ਲੇਵੈਗਾ। ਆਪਿ ਅਕਾਸ ਪੁਰਿ ਹੋਵੇਗਾ। ਇਸਿ ਪ੍ਰਾਨ ਪਿੰਡ ਕੀ ਕਿਉ ਕਰਿ ਹੋਇਗੀ। ਕਹੇ ਜੀ ਜਿਤਨੇ ਤੋਲ ਕਰਿ ਕਰਿ ਸਰੀਰੁ ਕੀਆ ਹੈ। ਤਿਤਨੇ ਤਿਆਗਿ ਪਵਨੁ ਪਾਨੀ ਖਿਚ ਕਰਿ ਕੇ ਦਸਵੈ ਦੁਆਰਿ ਰਖੀਐਗਾ ਜੀ। ਸਿਰ ਬਿਖੈ ਜਿਤਨੀ ਬਸਤੁ ਹੈ ਸੋ ਨਿਰੰਜਨ ਕੀ ਜੋਤਿ ਬਿਖੈ ਸਮਾਇ ਜਾਤੀ ਹੈ। ਨਾ ਬ੍ਰਹਮੰਡ ਨਾ ਖੰਡ ਨਾ ਮਿਲਨਾ ਨਾ ਡੁਬਾ। ਤਬ ਇਕਿ ਨਿਰੰਜਨ ਪੁਰਖ ਕੀ ਕਥਾ ਆਦਿ ਪੁਰਬਾਲੀ ਹੈ। ਤਬ ਖਈਕੁ ਜੁਗ ਨਿਰਾਹਾਰੁ ਰਹਤਾ ਹੈ। ਤਬ ਕੁਈਕੁ ਜੁਗ ਓਅੰਕਾਰਿ ਮੈ ਰਹਤਾ ਹੈ। ਤਬ ਓਅੰਕਾਰੁ ਮਥਿਆ ਤਬ ਗਗਨੁ ਫੁਟਾ। ਅਪਨੇ ਧੀਰਜ ਤੇ ਧਰਤੀ ਤਬ ਸਾਜੀ। ਅਪਨੇ ਅਕਾਰ ਤੇ ਅਕਾਸੁ ਸਾਜਿਆ ਪ੍ਰਾਨ ਤੇ ਪਵਨੁ ਨਿਕਾਲਿਆ। ਅੰਤਰਿ ਤੇਰੀ ਜੋਤਿ ਅਗਨਿ ਨਿਕਾਲਿਆ। ਅੰਤਰਿ ਤੇਰੀ ਜੋਤਿ ਅਗਨਿ ਨਿਰਾਲੀ ਹੈ। ਮਨਸਾ ਤੇ ਦੇਵੀ ਨਿਕਾਲੀ ਹੈ। ਜੁਗਾ ਤੇਤੀਨ ਬ੍ਰਹਮ ਹੈ ਬਿਸਨੁ ਮਹਾ ਦੇਉ ਕੀਏ। ਤੀਨਿ ਦੇਵ ਕੇ ਬੈਠਨੇ ਕਉ ਏਕੁ ਮਹਲੁ ਕੀਆ ਹੈ ਜੀ। ਉਨ ਕੀ ਨਿਬਾਹੀਐ ਜੀ। ਊਭ ਮਧਿ ਪਇਆਲੁ ਹੈ। ਤੀਨਿ ਛਤ੍ਰ ਮਹਿ ਪਵਨ ਕਾ ਥੰਭ ਦੀਆ ਹੈ ਜੀ। ਪਵਨ ਕਾ ਛਤ੍ਰ ਕੀਆ ਦੀਆ ਕਾ ਗਗਨੁ ਕੀਆ ਹੈ। ਸੰਤੋਖ ਕੀ ਇਟ ਲਗਾਈ ਆਪਣੀ ਜੋਤਿ ਤੇ ਚਉਰਾਸੀ ਲਖ ਕਾਰਿ ਠਉਰਿ ਕੀਏ। ਜੋ ਚਾਰਿ ਖਾਣੀ ਜੀ ॥੧॥ ਧਿਆਉ ਸੰਪੂਰਣ ਹੋਇਆ।

ਸਤਿਗੁਰ ਪ੍ਰਸਾਦਿ ਵਾਹਗੁਰੂ ਕੇ ਮਥੰਤ ਕਾ ਧਿਆਉ ॥ ਮਹਲਾ ੧॥ ਆਦਿ ਅੰਤਿ ਮਧ ਨਿਰੰਕਾਰਾ। ਦੂਸਰ ਅਵਰੁ ਨ ਕਰਨੈਹਾਰਾ। ਨਿਰੰਕਾਰ ਹੈ ਆਪ ਹੀ ਆਪਿ। ਤਦਿ ਨ ਕੁਛ ਮਹਰਿ ਨਹੀ ਕੁਛ ਛਪਾਏ। ਏਕ ਸੌ ਤਿਤਾਲੀਸਿ ਜੁਗ ਵਰਤਾਏ। ਤੇ ਵਾਹਗੁਰੂ ਆਗੇ ਤੇ ਆਏ। ਧੁੰਧੂਕਾਰੁ

ਮਹਿ ਪ੍ਰਗਟ ਭਇਆ । ਨਉ ਨਉ ਜੁਗ ਕਾ ਮੇਲੁ ਤਬ ਕੀਆ। ਹਰਿ ਸਿਮਰਨ ਏਕੋ ਅਧਾਰਾ । ਤਬ ਵਾਹਗੁਰੂ ਪ੍ਰਗਟੇ ਸੰਸਾਰਾ । ਏਕ ਅਖਰ ਕੀ ਜੁਗਤਿ ਬਤਾਈ । ਨਾਨਕ ਜੁਗਤਿ ਬਹੰਗਮ ਪਾਈ ॥੧॥ ਭਇਆ ਪ੍ਰਗਾਸ ਵਾਹ ਵਾਹ ਕਰੈ । ਕਵਨ ਜੁਗਤਿ ਵਾਵਾ ਨਿਸਤਰੈ । ਏਕ ਅਖਰ ਕੀਆ ਬੀਚਾਰਾ । ਸੁੰਨਿ ਮੰਡਲ ਆਪੇ ਨਿਰੰਕਾਰ । ਤਬਿ ਧਿਆਨੁ ਲਗਾਇਆ ਅਪਰੰਪਰ ਬੀਚਾਰਾ । ਸੁਰ ਗੰਧਤ ਕਾਤਬ ਕੀਆ ਅਹਾਰ । ਹੂਆ ਅਹਾਰ ਤ੍ਰਿਪਤੇ ਬਿਚਾਰੁ । ਨਾਨਕ ਜੁਗਤਿ ਬਿਹੰਗਮ ਸਾਰੁ ॥੨॥ ਏਕ ਅਛਰ ਕਾ ਕੀਆ ਬਖਾਨੁ । ਸੁਰਤਿ ਜੋਤਿ ਮਨ ਮਾਹਿ ਸਮਾਨ । ਇਸ ਕਾ ਜਨਮੁ ਬਤਾਵੈ ਕੋਈ । ਨਿਰਮਲ ਮੰਤੁ ਸਦਾ ਸਤਿ ਹੋਈ । ਮਾਤ ਪਿਤਾ ਬਿਨ ਪ੍ਰਗਟੇ ਨਾਹੀ । ਇਹੁ ਮੰਤਤੁ ਰਹੈ ਗੁਹਜਿ ਥਾਈ । ਇਹ ਮੰਤਤੁ ਜਾਨੈ ਜੇ ਕੋਈ। ਬਿਨਾ ਜਪੇ ਤਿਸਕੀ ਗਤਿ ਕਿਉ ਹੋਇ । ਸ੍ਰਵਨ ਧਿਆਨ ਰਹੈ ਲਿਵ ਲਾਇ। ਨਾਨਕ ਵਾਵੈ ਕਾ ਜਨਮੁ ਬਤਾਇ ॥੩॥ ਅਗਮ ਪੰਥ ਬਤਾਵੈ ਕੋਈ । ਫਿਰਿ ਹਾਹੈ ਕੀ ਕੀਮਤਿ ਹੋਈ । ਅਧਕ ਜੋਤਿ ਰਹੈ ਲਿਵ ਲਾਇ। ਅਧਕ ਬਾਨ ਪ੍ਰਭ ਰਹੇ ਸਮਾਇ । ਹਾਹੇ ਕਉ ਪਾਤਾਲ ਤੇ ਸਦਾਇਆ । ਪਾਤਾਲਪੁਰੀ ਤੇ ਹਾਹਾ ਆਇਆ । ਤਿਸੁ ਹਾਹੇ ਕਾ ਕਰਹੁ ਬਖਾਨ । ਕਵਨ ਜੁਗਤਿ ਤੇ ਹਾਹਾ ਪਰਵਾਨ । ਧਿਆਨ ਬਹੇ ਕੇ ਕਰੇ ਬਖਾਨ । ਤਉ ਨਾਨਕ ਵਾਹ ਵਾਹ ਪਰਵਾਨ ॥੪॥ ਨਉ ਜੁਗ ਧਿਆਨੁ ਲਗਾਇਆ ਨੀਕਾ। ਅਠਾਰਹਿ ਜੁਗ ਮਹਿ ਨ ਤਪਹੂਤਾ । ਤਬਿ ਆਹਾਰੁ ਕਵਨ ਭਾਂਤ ਕਾ ਹੋਈ । ਬਿਦਿਆ ਅਹਾਰੁ ਕਰੇ ਜਨੁ ਸੋਈ । ਤਬ ਮਨੁ ਤ੍ਰਿਪਤਿ ਰਹੈ ਅਘਾਇ । ਤਬ ਵਾਹ ਵਾਹ ਕੀ ਤਾੜੀ ਲਾਇ। ਅਠਾਰਹਿ ਜੁਗ ਨਿਰਮਲੁ ਹੋਇ ਰਹੈ । ਅਵਰ ਧਿਆਨੁ ਤਬਿ ਕਿਛੁ ਨ ਗਏ । ਮਨੁ ਤ੍ਰਿਪਤੇ ਸੁਖਮਨਿ ਅਸਥਾਨ । ਤਬ ਨਾਨਕ ਵਾਹ ਵਾਹ ਪਰਵਾਨ ॥੫॥ ਫੇਰਿ ਧਿਆਨ ਕੀ ਜੁਗਤਿ ਬਤਾਈ। ਧਰਤੀ ਛੋਡਿ ਅਕਾਸ ਕੋ ਧਾਈ। ਗਰਜੈ ਗਾਗਾ ਗਗਨਪੁਰ ਜਾਇਆ। ਗਾਗੋ ਕਉ ਪ੍ਰਭ ਗਗਨ

ਾਇਆ । ਗਰਜ ਗਰਜ ਗਰਜੇ ਸੰਤੋਖੁ । ਮਨੁ ਨਿਰਮਲੁ ਮੁਖਿ ਅੰਮ੍ਰਿਤੁ ਰੰਗ । ਹਰਿ ਬਿਨੁ ਦੂਜਾ ਅਵਰੁ ਨ ਕੋਈ । ਗਾਗਾ ਉਪਜੇ ਤਉ ਸੁਖੁ ਹੋਈ । ਗਾਗੇ ਕਾ ਜੋ ਜਨਮੁ ਬਤਾਵੈ । ਉਆ ਕੀ ਚਰਨੀਂ ਨਾਨਕੁ ਆਵੈ ॥੬॥ ਗਰਜੇ ਜੁਗਤਿ ਕਹੁ ਬੀਚਾਰੁ । ਕਵਨ ਜੁਗਤਿ ਕਾ ਹੂਆ ਅਹਾਰੁ । ਗਿਆਨ ਮੁਖ ਮਹਿ ਸੁੰਨਿ ਅਸਥਾਨੁ । ਅਹਾਰ ਕਰਤਾ ਪ੍ਰਭ ਸੁੰਨ ਸਮਾਨ । ਇਹੁ ਆਹਾਰੁ ਗਾਗੇ ਕਾ ਹੋਇਆ । ਉਪਦੇਸ ਜੁਗਤਿ ਤੇ ਗਗਾ ਹੋਇਆ । ਜੋ ਉਪਜੇ ਸੋ ਸਦਾ ਨਿਰਮਾਇਆ । ਸਤਾਈਸਿ ਜੁਗ ਮਹਿ ਮਿਹਨਤ ਕੀਨੀ । ਤਬ ਗਗੇ ਕੀ ਜੁਗਤਿ ਚੀਨੀ । ਤੀਨ ਅਖਰ ਤੇ ਕੀਆ ਸੰਸਾਰੁ । ਨਾਨਕ ਅੰਤੁ ਨ ਪਾਰਾਵਾਰੁ ॥੭॥ ਅਪਨੇ ਰੂਪ ਤੇ ਰਾਰਾ ਕੀਆ । ਕਵਨ ਧਿਆਨ ਤੇ ਰਾਰਾ ਹੂਆ । ਨਉ ਜੁਗ ਨਾੜੀ ਰਹਿਓ ਸਮਾਇ । ਰਰਾ ਰੰਗਿ ਕਰੰ ਬਹੁ ਧਾਇ । ਮਨੁ ਖੋਜੇ ਰਾਰਾ ਬੀਚਾਰ । ਸੁੰਨ ਮੰਡਲ ਮਹਿ ਕਵਨ ਅਹਾਰ । ਤਬ ਰਾਰੇ ਕਾ ਥਾਨੁ ਬਤਾਇਆ । ਤੀਨ ਭਾਂਤ ਤੇ ਰਾਰਾ ਆਇਆ । ਰਸਨ ਰੂਪਦ੍ਰਿਸਟ ਅਰੁ ਜੀਆ । ਚੇਤਨ ਨਾਮੁ ਅਹਾਰ ਮੁਖਿ ਦੀਆ । ਚਾਰਿ ਅਖਰ ਤੇ ਭਇਆ ਪਰਗਾਸ । ਹਰਿ ਸਿਮਰਹਿ ਨਾਨਕ ਹਰਿ ਦਾਸ ॥੮॥ ਸਗਲ ਦੇਹਿ ਕਉ ਖੋਜਿ ਬੀਚਾਰੀ । ਛਤੀ ਜੁਗ ਲਗਾਈ ਤਾੜੀ । ਇਹ ਮਤੰਤੁ ਤਬਿ ਅਵਰੁ ਨ ਕੀਆ । ਤਬ ਵਾਹਿਗੁਰੂ ਸੰਪੂਰਨ ਥੀਆ । ਛਤੀ ਜੁਗ ਰਹੇ ਨਿਰਬਾਨ । ਤਦਨ ਕੁਛ ਪੀਵਨ ਨਾ ਕੁਛ ਖਾਨ । ਸਦਾ ਰੂਪ ਰਹੈ ਲਿਵਲਾਇ । ਠਾਕੁਰ ਕਵਨ ਵਰਨ ਦੇਹਿ ਦਿਖਾਇ । ਸੇਤ ਰੰਗ ਫਿਰਿ ਨ ਦੇਹਿ ਨ ਖਾਈ । ਸਿਆਮ ਰੰਗ ਮਹਿ ਮੂਰਤਿ ਆਈ । ਪ੍ਰੀਤ ਰੰਗ ਮਹਿ ਦਰਸਨੁ ਪਰਤੱਖਾ । ਜਨ ਨਾਨਕ ਅਚਰਜ ਰੂਪ ਨੈਨ ਮਹਿ ਦੇਖਾ ॥੯॥ ਸਹੰਸਰ ਨਾਮ ਕਾ ਮਰਮੁ ਬਤਾਇਆ । ਤਬ ਵਾਹਿਗੁਰੂ ਸਭ ਜੁਗ ਪ੍ਰਗਟਾਇਆ । ਤਬ ਵਾਹਿਗੁਰੂ ਕਾ ਮੰਤ੍ਰ ਜਪੁ ਨੀਕਾ । ਚਹੁ ਅਖਰਾਂ ਮਹਿ ਨਿਰਮਲੁ ਗੀਤਾ । ਜਿਨ ਸੁਨਿਆ ਤੇ ਪਾਰਗਿਰਾਮੀ । ਜੋ ਜਪੈ ਸੋ ਅੰਤਰਜਾਮੀ । ਜੋ ਚਹੁ ਅਖਰਾ ਭੇਦੁ

ਬਤਾਵੈ। ਕਵਨੁ ਧਿਆਨ ਜਬ ਤਾੜੀ ਲਾਵੈ। ਤਬ ਵਾਹਿਗੁਰੂ ਕਉ ਜਾਨੈ ਕੋਈ। ਤਿਸ ਮਹਿ ਮੈਲੁ ਨ ਰਤੀ ਹੋਈ। ਨਾ ਤਦ ਧਰਤੀ ਨਾ ਆਕਾਸ। ਨਾ ਤਦ ਰੂਪ ਰੰਗ ਕਾ ਬਾਸ। ਸੁੰਨ ਮੰਡਲ ਮਹਿ ਰੂਪ ਨਹੀ ਕੋਈ। ਸਿਧਿ ਤਬ ਨਾਥੁ ਨਹੀ ਹੋਈ। ਏਕੋ ਕਰਤਾ ਆਪੇ ਆਪ। ਮੁਹਰ ਛਾਪ ਨਾਨਕ ਕੇ ਹਾਥ ॥੧੦॥ ਸੋ ਸੇਵਕੁ ਜੋ ਨਿਰਮਲੁ ਹੋਇ ਰਹੇ। ਤਬਿ ਨਾਨਕ ਕਰਤਾ ਏਕੋ ਕਹੈ। ਹਰਿ ਸਿਮਰਨ ਨਾਨਕ ਕਹਿ ਬੀਚਾਰ। ਤਬ ਵਾਹਿਗੁਰੂ ਜਪਤੇ ਸੰਸਾਰ। ਦਸ ਦੁਆਰੁ ਦਸੈ ਅਸਥਾਨ। ਅਸੰਖ ਲੋਦਿ ਤ੍ਰਿਭਵਨ ਸੁਖਮਾਨ। ਏਕਸ ਤੇ ਉਨਤਾਲੀਸ ਜੁਗ ਵਰਤਾਏ। ਤਿਨ ਕੋ ਨਾਮ ਫਿਰ ਗਨੇ ਨ ਆਏ। ਸੁੰਦਰ ਰੂਪ ਕਨਕ ਨਹੀਂ ਭੇਦੁ। ਅਛਲ ਛਲੋ ਮਾਇਆ ਨਹੀਂ ਹੇਤੁ। ਜੇ ਚਹੁ ਅਖਰਾਂ ਕਾ ਕਰੇ ਬਿਬੇਕ। ਸਰਬ ਗੁਣਾਂ ਕਾ ਦਾਤਾ ਏਕੁ। ਜੇ ਚਹੁ ਅਖਰਾਂ ਕਾ ਜਨਮੁ ਬਤਾਵੈ। ਧਿਆਨ ਰੂਪੁ ਅੰਤਰਿ ਗਤਿ ਪਾਵੈ। ਨਾਨਕ ਤਬਿ ਵਾਹਿਗੁਰੂ ਪਰਵਾਨ। ਤੇ ਵਾਹਗੁਰੂ ਕਾ ਮਤੁ ਬਖਾਨ। ਪ੍ਰਭ ਕੀ ਭਗਤਿ 'ਚ ਲਾਵੈ ਧਿਆਨ। ਪੰਖੀ ਕੇ ਜਬ ਹੋਇ ਸਮਾਨ। ਮਨਿ ਤੇ ਮਾਰਗਿ ਪਾਵੈ ਜੇ ਕੋਈ। ਤਬ ਸੁੰਨਿ ਸਰੋਵਰ ਸੁਰਤਿ ਨਹੀਂ ਤ੍ਰਿਹੁ ਲੋਈ। ਨਿਰੰਕਾਰ ਪਰਤਖ ਸਮਾਨਾ। ਤਉ ਨਾਨਕ ਤਾਂ ਏਕੋ ਜਾਨਾ ॥੧੧॥ ਸਦਾ ਰੂਪ ਰਹੇ ਨਿਤ ਨੀਤ। ਵਾਹਿਗੁਰੂ ਜਬ ਪਾਏ ਮੀਤ। ਸਬਦਿ ਮੁਖ ਅਖਰ ਪਰਵਾਨ। ਛਤੀਹ ਜੁਗੁ ਲਗਾਇਆ ਧਿਆਨ। ਸਗਲ ਏਕਸ ਮਹਿ ਕਰੀ। ਪਿਛਲੇ ਸੇਇ ਆਗੇ ਭਈ ਹਰੀ। ਤਹਾਂ ਵਾਹਗੁਰੂ ਕਾ ਵਡਾ ਮੰਤੁ। ਇਸਕਾ ਕਿਨਹੁ ਨ ਪਾਇਆ ਅੰਤ। ਕਹਤਾ ਨਾਨਕ ਏਕੋ ਭਇਆ। ਤਬ ਵਾਹਗੁਰੂ ਸਭਿ ਜਗੁ ਪ੍ਰਗਟਾਇਆ। ਨਿਸਿ ਦਿਨ ਤਰਨਿ ਆਇਆ ਸਦਾ ਬਿਹੰਗਮ ਰਹੈ ਲਿਵ ਲਾਇ। ਤਬਿ ਨਾਨਕ ਅੰਮ੍ਰਿਤ ਫਲ ਫਲਿਆ ਪਾਇਆ ਖਾਇ ॥੧੨॥

ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਮ: ੧ ॥ ਪ੍ਰਾਣ ਸੰਗਲੀ ॥

ਪ੍ਰਾਨ ਪਿੰਡ ਕਾ ਬੰਧੇਜ । ਗੁਹਜੀ ਬਾਣੀ । ਸਲੋਕ ॥ ਰਾਗੁ ਰਾਮਕਲੀ ॥ ਆਤਮ ਪਰਬੋਧੁ ਤਤੁ ਅਗਮੁ ਬੀਚਾਰੁ । ਪਰਮਾਰਥ ਪ੍ਰਾਣ ਸੰਗਲੀ ਗਿਆਨ ਬਿਬੇਕ ਅਪਾਰੁ । ਅਗਮੁ ਬਾਣੀ ਅਗਮੁ ਗੁਰ ਗਿਆਨੁ । ਆਦਿ ਅੰਤ ਜਪਿ ਏਕੋ ਧਿਆਨੁ ॥੧॥ ਓਨਸ ਆਦਿ ਸੁੰਨ ਆਪਾਰੰ । ਗਗਨਿ ਉਤਪਤਿ ਤੇ ਪਵਨ ਨਿਰਾਰੰ । ਪਵਨੁ ਉਤਪਤਿ ਤੇ ਜਲ ਬਿੰਬ ਅਕਾਰੰ । ਸਰਬ ਨਿਰੰਤਰਿ ਅਲਖ ਅਨੂਪ ਪਸਾਰੰ । ਸੁਰਤਿ ਸਬਦਿ ਧੁਨਿ ਓਅੰਕਾਰੰ । ਆਦਿ ਅਨੂਪ ਪ੍ਰਾਣ ਆਧਾਰੰ ॥੧॥ ਐਸਾ ਅਲਖੁ ਆਪਾਰ ਨਿਰਾਲਾ । ਸੋ ਅਮਰੁ ਅਡੋਲ ਸਰਬ ਸਿਰਿ ਕਾਲਾ ॥ ਰਹਾਉ॥ ਸੁੰਨਹੁ ਸਬਦੁ ਉਠੇ ਝਨਕਾਰਾ । ਸੁੰਨਿ ਸਬਦਿ ਤੇ ਓਅੰਕਾਰਾ । ਸੁੰਨ ਸਬਦਿ ਤੇ ਪਵਨੁ ਬਿਚਾਰਾ । ਸੁੰਨਿ ਸਬਦਿ ਤੇ ਅਗਨੀ ਚਾਰਾ । ਓਅੰਕਾਰ ਲੈ ਬ੍ਰਹਮਾ ਭਇਆ । ਦੇਵੀ ਦੇਵ ਉਪੰਨੇ ਮਇਆ ॥੨॥ ਜੀਅ ਜੰਤ ਘਟਿ ਘਟਹਿ ਸਮਾਨਾ । ਕੁਤੁ ਮੁਕਾਮੁ ਹੁਕਮੁ ਨੀਸਾਨਾ । ਸੋ ਆਦਿ ਜੁਗਾਦੀ ਅਬਗਤੁ ਭਇਆ । ਸੋ ਅਤੁਲ ਅਲੇਖ ਸਦਾ ਥਿਰ ਰਹਿਆ । ਸੰਗੁ ਬਿਜੋਗ ਨ ਤਿਸੁ ਕਦੇ ਸੋ ਨਾਇਕ ਨਾਥੁ ਅਪਾਰੁ । ਅਦ੍ਰਿਸਟ ਅਲਿਪਤੁ ਅਲੇਖੁ ਸੋ ਤਾਕਾ ਕਥਨੁ ਨ ਪਾਰਾਵਾਰੁ । ਘਟਿ ਘਟਿ ਬੈਸਿ ਨ ਦੀਸਈ ਜਹਾਂ ਦੇਖਾਂ ਤਹ ਸੋਇ । ਜਿਨਿ ਕਰਿ ਬੀਚਾਰੁ ਜਗੁ ਥਾਪਿਆ ਓਹੁ ਮਰੈ ਨ ਬੂਢਾ ਹੋਇ ॥੩॥ ਅਪਰੰ ਪੁਰਖੁ ਅਪਾਰੁ ਸੋ ਬ੍ਰਹਮ ਬਿਧਾਤਾ ਗਾਇ । ਅਦ੍ਰਿਸਟ ਅਲਿਪਤੁ ਅਲੇਖੁ ਸੋ ਅਲਖੁ ਲਖਣਾ ਜਾਇ । ਉਹੁ ਨਾਰਿ ਨ ਪੁਰਖੁ ਨ ਜਾਤਿ ਤਿਸੁ ਸਿਰਿ ਨਾਹੀ ਕਾਲੁ । ਸੁਪਨੇ ਬਾਜੀ ਜਗੁ ਕੀਆ ਸਿਰਿ ਸਿਰਿ ਮਾਇਆ ਜਾਲੁ । ਗਤਿ ਮਿਤਿ ਬੇਦੁ ਨ ਪਾਵਹੀ ਬੇਦ ਕਤੇਬਾਂ ਨਾਹਿ । ਪੜਿ ਪੁਸਤਕੁ ਅੰਤੁ ਨ ਪਾਈਐ ਸਿਧ ਸਾਧਕ ਰਿਣ ਗਾਹਿ ॥੪॥ ਬੇਦ ਕਤੇਬਾ ਪਾਪ ਹੈ ਤ੍ਰੈ ਗੁਣ ਕਥਿ ਬਿਸਥਾਰੁ ।

ਅੰਤ ਨ ਪਾਵੈ ਬਪੁੜੇ ਉਹੁ ਊਚਾ ਅਗਮੁ ਅਪਾਰੁ । ਓਹੁ ਆਦਿ ਪੁਰਖੁ ਅਪਰੰਪਰੋ ਤਿਸੁ ਹਾਥਿ ਨਾ ਹੀਨਾ ਪਾਰੁ । ਚਹੁ ਜੁਗਾਂ ਸਾਲਾਹਿਆ ਕੀਮਤਿ ਕਿਨੈ ਨ ਪਾਇ । ਸੋ ਸਤਿ ਅਲਖੁ ਲਖਾਇਆ ਘਟਿ ਘਟਿ ਰਹਿਆ ਸਮਾਇ ॥੫॥ ਸਿਵ ਸਨਕਾਦਿ ਬ੍ਰਹਮਾਦਿਕਾ ਇੰਦ੍ਰਾਦਿਕ ਮੁਨਿ ਦੇਵ । ਸਨਕਾਦਿਕ ਜਨਕਾਦਿਕਾ ਹਰਿ ਚਰਨ ਸਾਧ ਗੁਰ ਸੇਵ । ਸੁਰ ਨਰ ਮੁਨਿ ਵਰ ਸੁਕ ਬਿਆਸ ਬ੍ਰਹਮੇ ਬਿਸਨ ਮਹੇਸ । ਅੰਤ ਨ ਪਾਵਹਿ ਬਪੁੜੇ ਅਪਰੰਪਰ ਪੁਰਖ ਅਲੇਖ । ਕਿਲ ਵਿਖ ਹੰਤਾ ਗੁਣ ਨਿਧਾਨ ਸੁਰਨਰ ਦੇਵ ਅਪਾਰ । ਪ੍ਰਾਣ ਪੁਰਖ ਪੁਰਖੋਤਮਾ ਉਤਭੁਜ ਚਲਿਤ ਨਿਹਾਰੁ ॥੬॥ ਬ੍ਰਹਮਾ ਬਿਸ਼ਨੁ ਮਹੇਸੁ ਮੁਨਿ ਕਵਲਾ ਕੰਤੁ ਮੁਰਾਰਿ । ਨ ਕਿਰਤੁ ਲਖਿਆ ਰਚਨ ਰਚਦਾਇਆ ਤ੍ਰੈ ਗੁਣ ਕਰਿ ਬਿਸਥਾਰੁ । ਸੋ ਆਦਿ ਨਿਰੰਜਨੁ ਤ੍ਰਿਭਵਣ ਧਨੀ ਘਟਿ ਘਟਿ ਰਹਤੁ ਨਿਰਾਰੁ । ਗਿਆਨੀ ਧਿਆਨੀ ਕਥਿ ਰਹੇ ਅੰਤੁ ਨ ਪਾਰਾਵਾਰੁ । ਆਪੁ ਆਪੁ ਉਪਾਇ ਕਰਿ ਬ੍ਰਹਮ ਕਵਲੁ ਪ੍ਰਗਾਸ । ਨਾਨਕ ਸਰਬੈ ਰਵਿ ਰਹਿਆ ਉਰਧ ਕਵਲ ਬਿਗਾਸੁ ॥੭॥ ਦੁਇ ਪੁੜ ਜੋੜਿ ਵਿਛੋੜਿਆ ਧਰਤਿ ਕੀਆ ਆਕਾਸੁ । ਆਪੇ ਕਰਣ ਸਮਰਥੁ ਹੈ ਆਪ ਉਪੰਨੇ ਤਾਸੁ । ਖੰਡ ਦੀਪ ਕਈ ਲੋਅ ਕਰਿ ਗਗਨੁ ਮੰਡਲ ਪਾਤਾਲ । ਸਰਬ ਨਿਰੰਤਰਿ ਏਕੁ ਤੂੰ ਅਬਿਨਾਸੀ ਅਬ ਦਾਲ । ਕਰੇ ਕਰਾਵੈ ਕਰਮੁ ਸਭ ਕਰਿ ਕਰਿ ਵੇਖੈ ਸੋਇ । ਨਾਨਕ ਏਕੋ ਰਵਿ ਰਹਿਆ ਅਵਰੁ ਨ ਦੂਜਾ ਕੋਇ ॥੮॥ ਜਲ ਬਿੰਬੁ ਅਪਾਰੁ ਘੋਰੁ ਤਹ ਕੀਓ ਚਰਿਤ ਅਪਾਰ । ਸਿਵ ਸਕਤੀ ਘਰਿ ਅਵਤਰੈ ਰਕਤ ਬਿੰਦੁ ਆਕਾਰੁ । ਚੰਦੁ ਸੂਰਜੁ ਦੁਇ ਸਾਖੀਆਂ ਕਰਿ ਨਿਰਮਲ ਜੋਤਿ ਉਜੀਆਰਾ । ਕਰਿ ਕਰਿ ਵੇਖੈ ਸੋ ਪਾਤਿਸਾਹੁ ਸੁਰਗ ਨਰਕ ਪਤਾਲ । ਕਿਰਤੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ । ਆਪੇ ਕਹਿ ਬੂਝੇ ਸੁਨੈ ਆਪੇ ਕਰਿ ਵੀਚਾਰੁ । ਨਾਨਕ ਦੂਜਾ ਕੋ ਨਹੀਂ ਸਿਰਿ ਸਿਰਿ ਸਿਰਜਨਹਾਰ ॥੯॥ ਪ੍ਰਾਨ ਮੁਕਤਿ ਪ੍ਰਾਪਤਿ ਗੁਰ ਗਿਆਨ । ਗਿਆਨੁ ਧਿਆਨੁ ਗੁਰ ਸਬਦੁ ਪਛਾਨੁ । ਅਕਲੁ

ਬਿਨਾਸੀ ਕਰਨੈਹਾਰੁ । ਅਕਥ ਕਥਾ ਅਗਮ ਬੀਚਾਰੁ। ਘਟਿ ਘਟਿ ਆਪਿ ਅਦ੍ਰਿਸਟ ਸਬਾਇਆ । ਆਪੇ ਕਰਿ ਵੇਖੈ ਜਗੁ ਕਿਰਤੁ ਉਪਾਇਆ ॥੧੦॥ ਜਹਾ ਦੇਖਾ ਤਹਾ ਤੇਰਾ ਖੇਲੁ । ਪਉਣੁ ਪਾਣੀ ਅਗਨੀ ਕਾ ਮੇਲੁ। ਇਸ ਦੇਹੀ ਮਹਿ ਅਲਖ ਸਮਾਣਾ। ਗੁਰ ਗਿਆਨੀ ਇਹੁ ਪਦੁ ਨਿਰਬਾਣਾ। ਤ੍ਰੈ ਬਿਧਿ ਊਪਰ ਸੋ ਬ੍ਰਹਮ ਗਿਆਨੀ । ਨਾਨਕੁ ਬੂਝੀਅਲੇ ਇਹ ਅਕਥ ਕਹਾਨੀ ॥੧੧॥ ਸੋ ਆਦਿ ਪੁਰਖੁ ਅਵਗਤੁ ਸੁਜਾਨ। ਜਿਨਿ ਜਗੁ ਥਾਪਿਆ ਚਲਿਤੁ ਵਿਡਾਨੁ । ਪੰਚ ਤਤੁ ਲੈ ਇਹੁ ਘਟਿ ਥਾਪ । ਜੋ ਕਿਛੁ ਕੀਨੋ ਸੁ ਆਪੇ ਆਪ । ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ। ਪੈਹਿ ਮਿਲੈ ਜੀਉ ਜੋਤਿ ਪਰਗਾਸਾ। ਸੋਹੰ ਆਦਿ ਨਿਰੰਜਨ ਸੋਈ। ਨਾਨਕ ਅਵਰ ਨ ਦੂਜਾ ਕੋਈ ॥੧੨॥ ਦੁਇ ਮਿਲਿ ਜਗਤੁ ਉਪਾਇਆ ਮਾਤਾ ਪਿਤਾ ਹੇਤੁ ਮਿਲਾਇ। ਜੋ ਉਪਜੈ ਸੋ ਬਿਨਸਸੀ ਕਿਰਤੁ ਨ ਮੇਟਿਆ ਜਾਇ। ਗਰਭ ਵਾਸਿ ਮਹਿ ਆਇਓ ਚੰਚਲੁ ਕਰ ਸੰਜੋਗ । ਸਿਵ ਸਕਤੀ ਘਰਿ ਆਇਓ ਪੰਚਿ ਅਗਨਿ ਤਨਿ ਰੋਗੁ । ਜੀਉ ਜੋਤਿ ਪਵਨ ਮਿਲੈ ਮਾਤ ਪਿਤਾ ਰਸ ਭੋਗ । ਨਾਨਕ ਸਰਨਿ ਅਪਾਰ ਕੀ ਕਾਟਹਿ ਸੋਗ ਬਿਗੋਗੁ ॥੧੩॥ ਸਾਗਰ ਮਹਿ ਬੂੰਦ ਕੀਓ ਬਿਸਥਾਰੁ। ਤਾਕਾ ਕੋਇ ਨ ਪਾਵੈ ਪਾਰੁ। ਵਰਨ ਜਾਤਿ ਕੁਲੁ ਕਿਆ ਤਿਸੁ ਕਹੀਐ । ਜਿਨਿ ਕਰਿ ਦੇਖਿਆ ਸੋ ਅਬਿਨਾਸੀ ਗੁਰ ਕੀ ਮਤਿ ਲਹੀਐ । ਸਾਸੁ ਸਾਸੁ ਤਨੁ ਧਨੁ ਸਭ ਤਾਕਉ । ਸੋ ਅਲਖੁ ਪੁਰਖੁ ਅਪਰੰਪਰ ਸਾਕਉ ॥੧੪॥ ਸਾਠ ਦਿਨਸ ਮਹਿ ਪਿੰਡੁ ਭਇਆ ਰਕਤੁ ਬਿੰਦ ਜੀਉ ਪਾਇ । ਪਵਨੁ ਮਾਇਆ ਅਕਾਰੁ ਹੈ ਜਬ ਪਵਨਾ ਤਬ ਦੇਹਿ । ਜਬ ਦੇਹਿ ਛੋਡਿ ਪਵਨਾ ਚਲੇ ਤਬ ਭਸਮੁ ਭਇਆ ਤਨੁ ਖੇਹਿ। ਸਰਬਾ ਊਪਰਿ ਹੁਕਮੁ ਹੈ ਸਰਬ ਨਿਰੰਤਰਿ ਸੋਇ । ਨਾਨਕ ਮਨ ਤਨ ਪ੍ਰਭਿ ਬਸੈ ਅੰਤਿ ਸਹਾਈ ਹੋਇ ॥੧੫॥ ਕਰੈ ਕਰਾਵੈ ਕਰਨੈਹਾਰੁ। ਕਰਿ ਕਰਿ ਵੈਖੈ ਸਿਰਜਨ ਹਾਰੁ। ਆਨੰਦ ਰੂਪੁ ਆਨੂਪੁ ਅਪਾਰਾ। ਕੀਤੇ ਕਾ ਨਾਹੀ ਕੁਛ ਚਾਰਾ। ਚੇਤਨਾ ਮੁਖੀ ਸਦਾ ਦਰਿ ਸੁਖੀ।

ਅਚੇਤ ਪਿੰਡੁ ਨਾਨਕ ਦਰਿ ਦੁਖੀ ॥੧੬॥ ਤੀਨ ਚਾਰ ਮਾਸਊਦਰ ਮਹਿ ਭਏ ਚਕ੍ਰ ਧਾਰੇ ਸਰਬ ਸਰੀਰੁ ਅਕਾਰੁ । ਖਾਨ ਪੀਨ ਤਬਿ ਨਾਹਿ ਕਿਛੁ ਅਪਿਉ ਪਵਨੁ ਅਹਾਰੁ । ਸੁਖ ਦੁਖ ਕੀ ਸਾਰ ਨਾ ਜਾਣਈ ਹਰਖੁ ਸੋਗੁ ਤਿਸੁ ਨਾਹਿ । ਪਾਪੁ ਪੁੰਨੁ ਨਹੀ ਮਨਿ ਬਸੈ ਸੁਚਿ ਸੰਜਮ ਨਹੀ ਤਾਹਿ । ਜੋ ਕਿਛੁ ਕੀਓ ਕਮਾਇਓ ਤੈਸੇ ਬੰਧਨ ਕੀ ਪਾਇ। ਕਰਮ ਬੰਧਨ ਕੀ ਪਾਇ । ਕਰਮ ਬੰਧਨ ਕੀ ਜੇਵਰੀ ਨਰਿ ਸਾਕਤ ਦੂਖ ਸਹਾਇ ॥੧੭॥ ਖਟ ਪੰਚ ਮਾਸ ਬਿਧਨੈ ਕੀਓ ਮੁਖ ਮਸਤਿਕ ਪਗ ਹਾਥ। ਨਾਕੁ ਕਾਨੁ ਜੀਭ ਤਿਸੁ ਨਾਰ ਪੁਰਖ ਕਾ ਰਾਥੁ । ਭਵਨ ਗਗਨੁ ਸਭ ਤਨ ਕੀਓ ਸਪਤ ਸਮੁੰਦਰ ਸਧੀਰੁ । ਪੂਰਨ ਜੋਤਿ ਆਨੰਤ ਰੁਪੁ ਮਨੁ ਤਨਿ ਦੇਹ ਸਰੀਰੁ। ਮੁਖੁ ਸਮੁੰਦਰ ਰਚਨਾ ਕਰੀ ਨਿਰੰਕਾਰ ਅਕਾਰਾ । ਪੰਚ ਤਤੁ ਕਰਿ ਸਾਜਿਓ ਬੰਕ ਏਹ ਦਸ ਦੁਆਰਾ । ਤ੍ਰੈਈ ਲੋਕ ਨਾਥ ਸਚਾ ਧਨੀ ਨਿਰਮਲ ਜੋਤਿ ਅਪਾਰੁ ॥੧੮॥ ਨੈਨ ਉਦਰੁ ਸਭੁ ਤਨੁ ਕੀਅਓ ਸੋ ਸਮਰਥੁ ਕਰਨੈ ਜੋਗੁ। ਅਸਤ ਚਰਮਨਿ ਮੁਖ ਰੋਮ ਤਿਸੁ ਘਟਿ ਨਹਿ ਕੀਓ ਸੰਜੋਗ। ਕਾਂਇਆ ਨਗਰ ਗੜੁ ਸਾਜਿ ਕਰ ਵਿਚਿ ਬਾਲ ਕਾਲੁ ਭੋਗੇ ਭੋਗੁ । ਆਤਮ ਜੋਤਿ ਸੰਜੋਗ ਕਰਿ ਸਿਵ ਸਕਤੀ ਘਰਿ ਆਨੁ। ਜੋਗੁ ਬਿਜੋਗੁ ਘਰੁ ਪਾਪੁ ਪੁੰਨੁ ਹੁਕਮਿ ਮਿਲਿਆ ਨੀਸਾਨ ॥੧੯॥ ਰਸੁ ਅੰਤਰਿ ਤਿਸੁ ਕਿਛੁ ਫਲੁ ਗਰਭਿ ਅੰਧਿ ਨ ਸੂਝੈਂ ਭੋਗੁ । ਬਾਟ ਬਟਾਊ ਆਇਓ ਹਉਮੈ ਦੁਬਿਧਾ ਸੋਗੁ। ਰੰਗੁ ਚਿਹਨ ਚਕ੍ਰ ਘਰ ਘਾਟ । ਇਹ ਜਗੁ ਖੇਲੈ ਨਟੂਆ ਨਾਟੁ। ਜਿਉ ਤਸਕਰੁ ਪਰ ਘਰਿ ਬਸੈ ਪਰ ਧਨ ਚਾਹੈ ਚੀਤ । ਭੋਰ ਭਇਆ ਬੰਧਨ ਪਰੈ ਤਿਉ ਸਾਕਿਤ ਗੁਰ ਭਿ ਬਸਤਿ । ਨਾਨਕ ਗੁਰਮਤਿ ਛੁਟੀਐ ਪ੍ਰੇਮ ਭਗਤ ਮਨ ਚੀਤ ॥੨੦॥ ਸਪਤ ਅਸਟ ਮਾਹ ਭਏ ਸੰਪੂਰਨ ਦੇਹ ਸਰੀਰੁ। ਉਪਧਿ ਧਿਆਨ ਤੇ ਅੰਕਰੈ ਕਸਟ ਦੁਖੀ ਤਨ ਪੀਰੁ । ਨਵ ਦਸ ਮਾਸ ਉਦਰ ਮਹਿ ਭਏ ਮਾਇ ਬਾਲ ਦੁਹੁ ਦੂਖੁ । ਬਾਹਰਿ ਨਿਕਸਿ ਨਾ ਪਾਵਈ ਗਰਰਿ ਨਰਕਿ ਕਹ ਸੂਖੁ । ਰਾਤ ਦਿਨਸ ਪਖ ਗਣੈ ਜਿਤਨੇ ਅਨਦਿਨ

ਸੂਰੁ । ਗਰਭ ਜਠਰ ਕੁੰਡ ਮਹਿ ਕਲ ਮਲ ਕਰੇ ਜਿਉ ਜਲਤੇ ਮਨਾ ਦੂਰ ॥੨੧॥ ਤਬੁ ਗਿਆਨੁ ਧਿਆਨੁ ਕਿਛੁ ਨਾਹਿ ਮਨਿ ਗੀਤ ਕਵਿਤ ਨ ਸੁਆਦ । ਤ੍ਰਿਸਨਾ ਤਾਮਸ ਲੋਭ ਮੋਹ ਕਾਮ ਕ੍ਰੋਧ ਬਿਖੁ ਬਾਦ। ਅਕੁਲ ਪੁਰਖ ਨਹੀਂ ਮਨ ਬਸੈ ਸਾਧ ਸੰਤ ਨਹੀਂ ਸੇਵ। ਆਤਮ ਰਾਮੁ ਨ ਚੀਨਿਸ ਨਾ ਹਰਿ ਭਗਤਿ ਗੁਰਦੇਵ। ਨਿਰ ਦਇਆ ਮੁਖ ਝੂਠ ਮਨਿ ਆਇਆ ਉਦਰ ਮਝਾਰ । ਨਾਨਕ ਸਚੇ ਨਾਮ ਬਿਨੁ ਨਾ ਉਰਵਾਰ ਨ ਪਾਰ ॥੨੨॥ ਮਾਇਆ ਮਗਨੁ ਮਹਾ ਅਪਰਾਧੀ ਸੰਸੈ ਰੋਗ ਸੰਤਾਪੈ । ਸਾਧ ਸੰਗਤਿ ਗੁਰਦਰਸੁ ਨ ਸੇਵਾ ਮਨ ਝੂਠੇ ਧੰਧਿ ਬਿਆਪੈ । ਲਾਲਚ ਲਾਗੈ ਨਾਮੁ ਬਿਸਾਰਿਓ ਲੋਭ ਪਾਪ ਮਨ ਲਾਇਆ । ਨਾਨਕ ਮੇਲ ਲੇਹੁ ਕਰਿ ਕਿਰਪਾ ਗੁਰਮਤਿ ਭਰਮੁ ਚੁਕਾਇਆ ॥੨੩॥ ਸੁਧ ਕਰਮੁ ਨਹੀਂ ਕਰ ਸਕਿਓ ਮਨ ਭੂਲਿਓ ਸੋ ਧਨੀ ਬਿਸਾਰਿ । ਭਰਮਿ ਭੂਲੋ ਮਨ ਬਾਵਲੇ ਚਉਪੜਿ ਬਾਜੀ ਹਾਰਿ । ਬਿਬਲਾ ਨਦੀ ਡਰਾਵਣੀ ਕਿਉਂ ਪਾਇਐ ਭਵਜਲੁ ਪਾਰਿ। ਜਾਲ ਕਾਲੁ ਕਰਮੁ ਫੁਨਿ ਪਾਇਅਉ ਉਦਰਿ ਮੰਝਾਰਿ। ਹਰਿ ਮੁਖ ਤੇ ਬੇਮੁਖੁ ਸਹੀ ਨ ਜਾਤੀ ਹਰਿ ਭਗਤਿ ਗਿਆਨੁ । ਨਾਮੁ ਨਿਰੰਜਨ ਬੀਸਰੇ ਮਨ ਗਰਬਿ ਬਸਿਓ ਅਭਿਮਾਨ ॥੨੪॥ ਸੁਚੁ ਸੰਜਮ ਨਾਮੁ ਨ ਮਨ ਬਸੈ ਮਨ ਮੈਲਾ ਦੇਹ ਸਰੀਰੁ । ਮਨਮੁਖੁ ਅੰਧਾ ਮੈਲਾ ਮੂੜਾ ਨ ਗੁਰ ਸਬਦੁ ਨ ਪੀਰ। ਕਿਸੁ ਸਰਨਾਗਤਿ ਛੁਟੀਐ ਕਿਉ ਬੰਚੈ ਜਮੁ ਤੀਰ। ਹਰਿ ਗੁਰ ਸਰਨਾਗਤਿ ਛੂਟੀਐ ਸਾਧਿ ਸੰਗਤ ਬਸਿ ਚੀਤਿ । ਜਮ ਕੰਕਰੁ ਨੇੜਿ ਨਾ ਆਵਈ ਟੂਟੇ ਨ ਸਚੀ ਪ੍ਰੀਤਿ । ਹਰਿ ਭਗਤਿ ਹੇਤਿ ਮਨੁ ਬੇਧੀਐ ਜਬ ਪਾਇਐ ਹਰ ਵਰ ਮੀਤ । ਨਰ ਸਾਕਤਿ ਦੁਖ ਨ ਚੁਕਈ ਕਾਲੁ ਸਦਾ ਸਿਰਿ ਦੇਖੁ । ਨਾਨਕ ਪ੍ਰਭ ਸਰਣਾਗਤੀ ਜਿਸੁ ਨਾਹੀ ਮਸਤਕਿ ਲੇਖੁ ॥੨੫॥ ਮਾਤ ਪਿਤਾ ਕਰਿ ਦੇਹੁ ਉਪਾਇਆ । ਨੇਕ ਕਰਮ ਕਰਿ ਇਹੁ ਤਨੁ ਪਾਇਆ। ਗਰਭਵਾਸ ਮਹਿ ਕਵਨੁ ਸਹਾਈ। ਅਲਖ ਅਪਾਰੁ ਘਟਿ ਘਟਿ ਜੁਗ ਭਾਈ। ਤਹ ਦੂਸਰ ਅਨਤ ਨ ਦੇਵਨਹਾਰੁ। ਅਪਰੰਪਰੁ ਠਾਕੁਰ

ਅਪਰ ਅਪਾਰੁ । ਕਿਸ ਪਹਿ ਮਾਗਉ ਦੇ ਆਧਾਰੁ । ਮਨ ਮਹਿ ਕਾਮ ਕ੍ਰੋਧੁ ਚੰਡਾਰੁ । ਸਾਧ ਸੰਗਤ ਬਿਨੁ ਜਨਮੁ ਵਿਕਾਰੁ ॥੨੬॥ ਅਗਨ ਕੁੰਡ ਮਹਿ ਮੂੰਹ ਮਹਿ ਸੋ ਦਾਤਾ ਪੂਰਨ ਦੇਹ। ਸਭ ਜੀਅ ਤਿਸ ਕੈ ਸੇ ਤ੍ਰਈ ਲੋਕ ਨਾਥ ਪ੍ਰਭ ਦੀਨ ਕੀ ਰਖਿ ਕਰੈਹ। ਤਿਸੁ ਮਤੇ ਮਸੂਰਤ ਕੋ ਨਹੀ ਪੁਨ ਲੇਵੈ ਦੇਹ । ਤਿਸੁ ਅੰਬੜਿ ਕੋਇ ਨ ਸਕਈ ਓਹੁ ਊਚਾ ਅਪਰ ਅਪਾਰੁ। ਓਹੁ ਆਦਿ ਨਿਰੰਜਨ ਆਦਿ ਗੁਰ ਆਦਿ ਅੰਤ ਸਖੁ ਸਾਰੁ । ਸਤਿਗੁਰ ਮਿਲਿ ਨਦਰਿ ਕਰਿ ਨਾਨਕ ਮੁਕਤੁ ਦੁਆਰ ॥੨੭॥ ਤਹਾ ਸਖਾ ਸੈਨੁ ਨਹੀ ਮੀਤ ਕੋ ਨ ਸੁਤ ਬੰਧਪੁ ਨਰ ਨਾਰਿ। ਬਿਕਰਮ ਅਧਰਮ ਕਨਾਇਆ ਮਨ ਆਇਓ ਉਧਰਿ ਮਝਾਰਿ । ਲਖ ਚਉਰਾਸੀਹ ਜੋਨਿ ਭ੍ਰਮਤਿ ਪਾਇਓ ਦੇਹੁ ਸਰੀਰ । ਤਿਸ ਮਹਿ ਅਲਖੁ ਅਪਾਰੁ ਸੋ ਚੀਨਹਿ ਗੁਨੀ ਗੰਭੀਰੁ। ਮਿਲੋ ਸਤਸੰਗਤ ਸਾਧ ਕੀ ਦੁਖੁ ਹਉਮੈ ਦੂਰਿ ਕਰੇਇ । ਜਨਮ ਮਰਨ ਭਉ ਮੇਟਿਆ ਜਨ ਵਾਸਾ ਸਹਜਿ ਘਰੇਇ ॥੨੮॥ ਤਹ ਭਾਈ ਕੁਟੰਬੁ ਪੂਤੁ ਨਹੀਂ ਧੀਆ । ਤਹ ਨੇਬੁ ਖਵਾਸੁ ਨ ਬੀਬੀ ਮੀਆ। ਤਹ ਅੰਨ ਧਨ ਲਖਮੀ ਨਹੀਂ ਪਰਵਾਰੁ । ਨਹੀ ਤਹਾ ਖੜਗੁ ਬਾਨੁ ਅਉਧ ਹਥੀਆਰੁ। ਨਹੀ ਸ੍ਰਵਨ ਸੁਰਤਿ ਧੁਨਿ ਓਅੰਕਾਰ ਵੀਚਾਰੁ । ਨਹੀ ਮਨੁ ਮਨਸਾ ਅਸਥਿਰੁ ਗੁਰ ਸਬਦ ਪਿਆਰੁ । ਮਨੁ ਮੁਗਧ ਇੰਦ੍ਰੀ ਨਹੀਂ ਗੁਰ ਗਿਆਨੁ ਪਰਗਾਸੁ । ਦੈਆ ਭਉ ਪਤਿ ਸਤਿ ਨਹੀਂ ਨਹੀਂ ਗੁਰਚਰਨ ਨਿਵਾਸੁ। ਹਉਮੈ ਕੇ ਬੰਧਨ ਗਰਭਿ ਨਿਵਾਸ ॥੨੯॥ ਤਹਾ ਨੇਬੁ ਖਵਾਸ ਚੇਰੀ ਨਹੀਂ ਦੇਰਾ । ਰਸ ਭੋਗਣਿ ਨਹੀਂ ਨਰਕਿ ਬਸੇਰਾ। ਤਹਾਂ ਹੁਕਮੁ ਸਲਾਮੁ ਨਹੀਂ ਕਿਛੁ ਤੇਰਾ । ਤਹਾਂ ਗਜੇ ਹੈਵਰ ਨਹੀਂ ਸਾਲੁ ਘਨੇਰਾ । ਤਹਾਂ ਪਹਿਰਨੁ ਓਢਨੁ ਕਛੂਓ ਨਾਹੀ । ਪਾਨ ਤੰਬੋਲ ਕਹਾਂ ਤੇ ਖਾਹੀ । ਸੇ ਕਲਿ ਗਿਦਾ ਸੋ ਜਮਪੁਰਿ ਜਾਹੀ । ਨਾਨਕ ਭਗਤ ਰਤੇ ਗੁਨ ਗਾਹੀ ॥੩੦॥ ਤਹਾਂ ਚੋਆ ਚੰਦਨ ਮਰਦਨ ਨਹੀਂ ਅੰਕਿ । ਤਹਾਂ ਖੋੜ ਸੀਗਾਰ ਮਣੀ ਨਹੀਂ ਬੰਕਿ । ਸਿਰਿ ਜਮਕਾਲੁ ਜਿਉਂ ਕਲੰਕਿ । ਤ੍ਰਿਸਨਾ ਤਾਮਸੁ ਸਹੈ ਸਜਾਇ।

ਭੂਖਿ ਪਿਆਸੇ ਨੀਦ ਨ ਪਾਈ । ਬੰਕਿ ਨਾੜਿ ਰਹੁ ਕਛੂ ਓ ਜਾਇ । ਨਾਨਕ ਸੋ ਦਾਨਾ ਕਰੇ ਰਜਾਇ ॥੩੧॥ ਇੜਾ ਪਿੰਗੁਲਾ ਇਸ ਦੇਹੀ ਮਹਿ ਪਰਧਾਨ ਤਿਸੁ ਧਿਆਨਿ ਅਹਿਨਿਸਿ ਜਪੈ ਅਜਰੁ ਜਰੈ ਗੁਰਿ ਗਿਆਨ । ਅਖੀ ਅੰਧੁ ਨ ਸੁਨਹੀ ਗੰਧੁ । ਕੰਨੀ ਸੁਰਤਿ ਨਾਹੀ ਬਾਧੇ ਬਹੁ ਫੰਧੁ । ਜਿਹਬਾ ਨਾਮ ਰਸਨ ਨਹੀਂ ਚਾਖਿਆ । ਬਿਖੁ ਅਨ ਰਸੁ ਮੀਠੈ ਅੰਮ੍ਰਿਤੁ ਭਾਖਿਆ ॥੩੨॥ ਇੰਦਰੀ ਸਬਲੁ ਮਨੁ ਤਾਕੈ ਭਾਇ । ਇੰਦਰੀ ਕਾ ਪੀੜਿਆ ਮਨੁ ਦਹਦਿਸਿ ਧਾਇ । ਫੇੜੇ ਫੇੜੁ ਨ ਬੂਝੈ ਅੰਧੁ । ਸਾਕਤ ਮੂੜਾ ਭਰਮੁ ਦੁਖੁ ਬੰਧੁ । ਭੂਲੈ ਸਮਝੈ ਸਤਿਗੁਰ ਮਟਿ ਪਾਵੈ । ਨਾਨਕ ਪੁਨਰਪਿ ਜਨਮਿ ਨ ਆਵੈ ॥੩੩॥ ਮਨੁ ਪਵਨੈ ਕੀ ਸੁਧਿ ਨਾ ਬੁਧਿ ਨਾਹੀ ਮਤਿ ਹੀਨੁ । ਮਨਮੁਖ ਮਤਿ ਫੀਕੀ ਬਾਵਰੀ ਆਤਮ ਰਾਮੁ ਨ ਚੀਨੁ । ਗਰਭਿ ਵਾਸਿ ਤਨੁ ਪੀੜੀਐ ਜਿਵ ਤਿਲ ਕੋਲੂ ਲਠਿ ਸਹੀਨੁ । ਬਿਨੁ ਅਗਨੀ ਤਨੁ ਤਪੈ ਜਿਉਂ ਜਲ ਬਿਨੁ ਹੈ ਮੀਨੁ । ਕਰਮ ਕਲਾ ਕੀ ਜੇਵਰੀ ਪਸੂ ਬਾਧਿਓ ਕਾਲ ਅਧੀਨੁ ॥੩੪॥ ਤਹਾ ਅਬਿਨਾਸੀ ਪੂਰਨ ਦੇਇ ਖਿਨੁ ਖਿਨੁ ਪਹੁਚਾਵੈ ਹੋਇ । ਤਿਸੁ ਕੁੰਭਰ ਕੁੰਟ ਮਹਿ ਕਰੈ ਪ੍ਰਤਿਪਾਲਾ । ਦੀਨਾ ਪ੍ਰਭ ਬੰਧਪੁ ਦੀਨ ਦਿਆਲਾ । ਬ੍ਰਹਮ ਬਿਧਾਤੇ ਲਿਖਿਆ ਸਿਰਿ ਲੇਖੁ । ਤਿਸੁ ਕੋਇ ਨ ਮੇਟੈ ਸਿਰਿ ਸਿਰਿ ਦੇਖੁ । ਤਿਸਕਾ ਕੀਆ ਤ੍ਰਿਭਵਣ ਪਰਵਾਨੁ । ਨਾਨਕ ਸੋ ਆਪੇ ਜਾਨੈ ਜਾਨੁ ॥੩੫॥ ਬੰਧਨਾ ਬਾਂਧਿਓ ਉਦਰਿ ਮੰਝਾਰਿ । ਸਾਗਰ ਤੇ ਸਾਇਰੁ ਉਪਜਿਓ ਪਿਆਰਿ । ਜਨਮ ਮਰਨ ਕੀ ਸੋਝੀ ਨਾਹਿ । ਸਤਿਗੁਰ ਤੇ ਭੂਲਾ ਆਵੈ ਜਾਹਿ । ਕਾਲ ਕਰਾਲ ਕੀ ਨਾਹੀ ਸਾਰਾ । ਊਧੇ ਕਵਲ ਸੀਸ ਜਮੁ ਮਾਰਾ । ਤ੍ਰਿਸਨਾ ਤਾਮਸੁ ਲੋਭੁ ਵਿਕਾਰਾ । ਨਾਨਕ ਜਨਮ ਮਹਿ ਸਕਿਤ ਅਨੇਕ ਵਾਰਾ ॥੩੬॥ ਬਿਨੁ ਗੁਰ ਸਬਦਿ ਨ ਮਨੁ ਪਤਿਆਇ । ਜਨਮਿ ਮਰੈ ਫਿਰਿ ਆਵੈ ਜਾਇ । ਲਖ ਚਉਰਾਸੀਹ ਭਰਮਿ ਕਈ ਵਾਰਾ । ਬਿਨੁ ਹਰਿ ਭਗਤਿ ਨ ਮੁਕਤਿ ਦੁਆਰਾ । ਭੁਖ ਪਿਆਸੈ ਸਾਂਤਿ ਨ ਆਵੈ । ਨਾਨਕ ਨਦਰੀ ਨਦਰੀ ਸਮਾਵੈ ॥੩੭॥ ਗਰਬੁ ਗੁਮਾਨੁ

ਮਹਾਂ ਬਲਵੰਤੁ । ਦੁਰਮਤਿ ਵਿਸਰੈ ਸਹਿਜ ਸੁਮਤੁ । ਜੀਵਨ ਧਨ ਸੰਤਨ ਕੀ ਆਸਾ ਕੀਨੀ । ਆਤਮ ਤਤੁ ਵੀਚਾਰੁ ਨਾ ਚੀਨੀ । ਨਿਰਗੁਣ ਸਰਗੁਣ ਕੀ ਸਾਰ ਨਾ ਜਾਨੀ । ਨਾਨਕ ਅੰਧੁਲੇ ਧੰਧੁ ਪਰਾਨੀ ॥੩੮॥ ਉਤਮ ਜਨ ਭਗਤਿ ਨ ਜਾਨਸਿ ਮੂੜਾ । ਭਵਜਲ ਡੂਬੋ ਸਾਕਤੁ ਕੂੜਾ । ਬਹੁ ਜੂਨਿ ਭਵੈ ਇਹੁ ਪੁਰਬਿ ਕਮਾਇਆ । ਆਪਨਾ ਕੀਆ ਆਪੇ ਹੀ ਖਾਇਆ । ਹਰਿ ਰਸਿ ਮਾਤੇ ਮੁਕਤਿ ਦੁਆਰੁ । ਨਾਨਕ ਗੁਰਮਤਿ ਤਤੁ ਵੀਚਾਰੁ ॥੩੯॥ ਜਿਉਂ ਮੀਨਾ ਜਲ ਬਾਹਰੇ ਜਿਉਂ ਚਾਤ੍ਰਿਕ ਜਲੈ ਅਧੀਨੁ । ਤਿਵੈ ਉਦਰ ਮਹਿ ਦੁਖੁ ਸਹੈ ਅੰਧਲਉ ਕਾਲਿ ਸਿਰ ਚੀਨੁ । ਸਹੇ ਕਮਾਇਓ ਅਪਨੇ ਹਰਿ ਗੁਰ ਤੇ ਬੇਮੁਖ ਤਾਸ । ਤਿਉਂ ਨਰਕਿ ਓਦਰਿ ਮਹਿ ਦੁਖ ਸਹੈ ਜੌ ਲਿਖਿਸ਼ਾ ਭੋਗ ਬਿਲਾਸੁ । ਮਾਤਾ ਪੂਛੈ ਪੰਡਿਤਾ ਜੋਤਕੁ ਪਵਹਿ ਅਨੇਕ । ਜੋ ਬਿਧਿ ਨੇ ਲਿਖਿ ਪਾਇਆ ਕੋ ਬੂਝੈ ਨ ਗਿਆਨੁ ਬਿਬੇਕ ॥੪੦॥ ਮਾਇ ਸਹੇ ਦੁਖੁ ਆਪਨੇ ਬਾਲਕੁ ਸਹੈ ਕਮਾਇ । ਜਿਨਿ ਕੀਆ ਤਿਸੁ ਭਾਇਆ ਤਿਸ ਕੀਮਤਿ ਕਹੀ ਨ ਜਾਇ । ਪੜਿ ਗੁਣ ਅੰਤ ਨ ਪਾਇਐ ਹਉਮੈ ਖਪੈ ਖਪੰਤਿ । ਲੇਖੇ ਅੰਤ ਨ ਪਾਇਐ ਬਿਨ ਹਰਿ ਭਗਤ ਨ ਪ੍ਰਾਪੰਤਿ । ਸੂਰਤਿ ਮੂਰਤਿ ਏਕ ਤਿਸ ਜਿਸੈ ਜਨਾਵੈ ਸੋਇ । ਨਾਨਕ ਤਾਕਾ ਦਾਸੁ ਹੈ ਜੁਗੁ ਜੁਗੁ ਹਰਿ ਸੇਵਕੁ ਹੋਏ ॥੪੧॥ ਜਿਵ ਤਿਲ ਈਖ ਤਨੁ ਪੀੜੀਐ ਦੁਖੁ ਸਹੈ ਬਿਖੁ ਖਾਇ । ਜਿਵ ਆਰਣ ਲੋਹਾ ਪਾਇਐ ਤਪੈ ਭਖੈ ਭਖਾਇ । ਜਿਤਨਾ ਵਾਸਾ ਗਰਬੁ ਕੁੰਡ ਐਸੀ ਸਹੈ ਸਜਾਇ । ਸੁਖੁ ਦੁਖ ਸਹੁ ਤੂੰ ਆਪਨੋ ਜੈਸਾ ਪੁਰਬਿ ਕਮਾਇ । ਨਾ ਓਹੁ ਵਧੈ ਵਧਾਇਆ ਨ ਓਹੁ ਮੇਟਿਆ ਜਾਇ । ਐਸਾ ਸੰਮ੍ਰਥੁ ਕੋ ਨਹੀਂ ਕਿਸੁ ਪਹਿ ਕਰਉ ਬਿਨੰਤੁ । ਪੂਰਾ ਸਤਿਗੁਰ ਸੇਵ ਤੂੰ ਗੁਰਮਤਿ ਸੋਹੰ ਮੰਤੁ ॥੪੨॥ ਸੁਖੁ ਦੁਖੁ ਅਰੁ ਪੁੰਨੁ ਪਾਪੁ ਭਲਾ ਬੁਰਾ ਵਾਪਾਰੁ । ਸਾਧ ਸੰਗਤਿ ਸਤਿਗੁਰੁ ਨਹੀਂ ਭਾਇਓ ਇਉ ਵਸਿਓ ਗਰਭਿ ਗੁਬਾਰੁ । ਦਰੁ ਦਰਸਨੁ ਨਦਰਿ ਨ ਆਵਈ ਘਰਿ ਦਰ ਕੀ ਸੋਝੀ ਨਾਹਿ । ਅੰਧੁ ਗੁਪਤੁ ਦੁਰਗੰਧ ਵਾਸੁ ਨਰ ਸਾਕਿਤ

ਗਰਬਿ ਗਲਾਹਿ । ਤੂੰ ਭੋਗ ਕਮਾਇਓ ਆਪਨੇ ਭਾਗਿ ਕਹਾਂ ਪਹਿ ਜਾਹਿ । ਨਾਨਕ ਸਾਕਤ ਕਰਮਾ ਬਾਹਰੇ ਮਰਿ ਜਨਮਹਿ ਜੋਨੀ ਪਾਹਿ ॥੪੩॥ ਪੰਚ ਪ੍ਰਾਨ ਤੇ ਨਾਹਿ ਤਨੁ ਨਾ ਗੁਰ ਸਬਦੁ ਨਾ ਪਛਾਨੁ । ਵਸਿ ਤਿਸਕੈ ਜੀਉ ਦੇਹਿ ਓਹੁ ਪੂਰਾ ਪੁਰਖੁ ਭਗਵਾਨੁ । ਸੁਖੁ ਦੁਖੁ ਰੋਗੁ ਬਿਕਾਰੁ ਮਨਿ ਲੈਇ ਲੈਇ ਆਇਓ ਭਾਰੁ । ਬੰਧਨ ਬੰਧ ਭਵਾਇਐ ਲਖ ਚਉਰਾਸੀਹ ਵਾਰ । ਹਰਿ ਭਾਉ ਭਗਤਿ ਨਹੀਂ ਮਨਿ ਵਸੈ ਸਾਧ ਸਗੰਤਿ ਨਹੀਂ ਪਿਆਰੁ । ਕਰਿ ਸਾਧੂ ਕੀ ਨਿੰਦ ਲੋਭੁ ਮਨਿ ਆਇਓ ਉਦਰ ਮੰਝਾਰਿ ॥੪੪॥ ਜੋ ਗਰਭਿ ਕੁੰਡ ਤੇ ਨੀਕਸੇ ਸੇ ਗੁਣ ਕਰਮ ਕਰੇਉ । ਸਰਬ ਜੀਆ ਪ੍ਰਤਿਪਾਲ ਸਰਿ ਅਹਿਨਿਸਿ ਭਗਤਿ ਕਰੇਉ । ਤਨੁ ਮਨੁ ਬੁਧਿ ਤਿਸੁ ਦਸਿ ਲਉ ਗੁਰ ਮਿਲਿ ਮੁਕਤਿ ਸਰਿ ਨੇਉ । ਸੇਵ ਨ ਛੋਡਉ ਗੁਰਦੇਵ ਕੀ ਜਬ ਲਗਿ ਜੀਅ ਜੰਤਿ ਸਮੇਉ । ਬੁਰਾ ਨਾ ਕਾਹੂ ਚਿਤਵਉ ਦੁਖੁ ਸੰਤਾਪੁ ਨ ਦੇਉ । ਨਾਨਕ ਸੰਗਤਿ ਸਾਧਿ ਮਿਲਿ ਅਮਿਉ ਮਹਾ ਰਸੁ ਪੇਉ ॥੪੫॥ ਕਰਉ ਪ੍ਰਭੂ ਬੇਨਤੀ ਆਇਕੁ ਬੰਧਿਕੁ ਗ੍ਰਬ ਗੁਬਾਰਿ । ਅਨਾਥੁ ਅਤੀਤੁ ਸੰਪੰਥਿ ਸਿਰਿ ਪ੍ਰਭ ਦੀਜੈ ਮੁਕਤਿ ਦੁਆਰਿ । ਅਹਿਨਿਸਿ ਜਾਚਉ ਸਚੁ ਨਾਮੁ ਸਤਿਗੁਰ ਕੀ ਸੇਵ ਕਰੋਉ । ਹਰਿ ਗੁਰ ਕੀ ਟੇਕ ਨ ਛੋਡਸਾ ਸਚੁ ਘੋਲਿ ਮਹਾ ਰਸੁ ਪ੍ਰੇਉ । ਆਪੇ ਹੀ ਆਪੁ ਪਛਾਇਆ ਦੇਖੁ ਗੁਰਮਤਿ ਪਾਵੈ ਭੇਉ ॥੪੬॥ ਖੋਟੁ ਕਪਟੁ ਨਹੀਂ ਮਨਿ ਕਰਉ ਪਰ ਧਨ ਨਾਹਿ ਲੇਉ । ਬਲਬੰਚੁ ਨ ਕਰਉ ਕਿਸੈ ਸਾਥਿ ਕਿਛੁ ਸੁਕ੍ਰਿਤੁ ਕਰਮੁ ਕਰੇਉ । ਚੋਰੀ ਚੰਚਲ ਮਤਿ ਹਰਉ ਜਾਣਉ ਅਤੀਤ ਸਰੂਪ । ਦਇਆ ਦਗੰਬਰ ਨਾਮੁ ਏਕੁ ਮਨਿ ਏਕੋ ਆਦਿ ਅਨੂਪ । ਹਰਿ ਚਰਨ ਕਵਲ ਉਰਧਾਰਿ ਸਉ ਆਦਿ ਅੰਤਿ ਪ੍ਰਭੁ । ਮੁਕਤਿ ਪਦਾਰਥ ਦੇਹਿ ਪ੍ਰਭਿ ਸਫਲ ਜਨਮ ਗੁਰ ਸੇਵ ॥੪੭॥ ਅੰਧ ਕੂਪ ਤੇ ਕਾਢੁ ਪ੍ਰਭੁ ਏਹੁ ਬੰਧਿਕੁ ਮਹਾ ਅਨਾਥ । ਅਨਾਥ ਅਤੀਤ ਤਿਸ ਪੰਥਿ ਸਿਰਿ ਪ੍ਰਭ ਕੀਜੈ ਮੁਕਤਿ ਖਲਾਸੁ । ਗਰਭਿ ਕੁੰਡ ਮਲ ਮੂਤ੍ਰ ਮਹਿ ਰਖਿਓ ਕ੍ਰਿਪਾ ਧਾਰਿ । ਉਰਧ ਧਿਆਨੁ ਅੰਤਰਿ ਕਰੈ ਏਕ ਨਿਮਖ ਨ ਮਨਹੁ

ਬਿਸਾਰਿ। ਭਈ ਕ੍ਰਿਪਾ ਦਰਿ ਆਇਓ ਜਨਮ ਪਦਾਰਥੁ ਪਾਇ। ਮੁਕਤਿ
ਪਦਾਰਥ ਦੇਹਿ ਪ੍ਰਭ ਸੁਫਲ ਜਨਮੁ ਗੁਰ ਭਾਇ ॥੪੮॥ ਭਈ ਕਿਰਪਾ
ਬੰਧਨ ਕਟੈ ਦਰਿ ਆਇਓ ਦੁਖੁ ਜਾਣੁ। ਕਰਮ ਬਿਧਾਤੇ ਲਿਖਿਆ ਰਾਰ
ਰਤਨੁ ਨੀਸਾਣੁ। ਜਨਮੁ ਪਦਾਰਥੁ ਪਾਇਓ ਮਨੁਖ ਰੂਪ ਸਰੀਰ। ਅੰਧ
ਮੁਗਧ ਅਚੇਤ ਮਤਿ ਬਾਹਰਿ ਮਨੁ ਨਹੀਂ ਧੀਰੁ। ਮੁਕਤਿ ਪਦਾਰਥ ਛੋਡਿ
ਕਰਣ ਪਲਾਹ ਕਰੇਇ। ਜੈਸੇ ਕਰਮ ਕਮਾਈਅਹਿ ਤੈਸੇ ਬੰਧਿਨ ਪਰੇਇ
॥੪੯॥ ਜਨਮਿ ਲੈਇ ਅਵਤਾਰੁ ਕਰਿ ਖੁਲੈ ਕਪਾਟੁ ਕਿਵਾਰ। ਸਿਵ
ਸਕਤੀ ਘਰਿ ਆਇਓ ਮੋਹਿ ਚਲਿਤੁ ਆਪਾਰੁ। ਚਾਰ ਪਦਾਰਥੁ ਪਰੇ
ਹਿਤੁ ਸੁਖੁ ਦੁਖੁ ਲਿਖਿਆ ਲਿਲਾਰਿ। ਮਿਰਤੁ ਮੰਡਲ ਮਾਇਆ ਮੈਂ ਗੋ
ਮੋਹਿਓ ਮੋਹਨ ਹਾਰਿ। ਮੁਕਤਿ ਪਦਾਰਥ ਮੁਕਤਿ ਘਰਿ ਤ੍ਰਿਹੁ ਗੁਣ ਕਾ
ਸਿਰਿ ਭਾਰੁ। ਨਾਨਕ ਭਰਮ ਵਿਗੁਚੀਐ ਕਿਉਂ ਤਰੀਐ ਭਵਜਲੁ ਸੰਸਾਰੁ
॥੫੦॥ ਕਰਮੀ ਬਾਧੋ ਆਇਓ ਕਰਮੀ ਬਾਧੇ ਜਾਇ। ਨਾਨਕ ਮੁਕਤਿ ਪ੍ਰਾਪ
ਸੋ ਜੋਗੀ ਚੀਨੈ ਆਪਿ ਗਵਾਇ। ਰਾਜੁ ਰੂਪੁ ਰਸੁ ਭੋਗਨਾ ਮਾਇਆ ਭਰਮ
ਭੁਲਾਇ। ਸੋ ਸੂਰਾ ਪੂਰਾ ਸਾਧੁ ਗੁਰ ਸਹਿਜ ਰਹੇ ਲਿਵਲਾਇ। ਤਿਸ
ਸਰਣਾਈ ਨਾਨਕਾ ਸਹਿਜ ਭਾਇ ਗੁਣ ਗਾਏ ॥੫੧॥ ਭੂਖ ਤ੍ਰਿਖਾ ਦੁਇ
ਲਗੀਆ ਰੁਦਨੁ ਕਰੈ ਬਿਲਲਾਇ। ਖਰੁ ਬਿਸਟਾ ਜਲੁ ਰਸੁ ਘੋਲਿਆ
ਪੀਵੈ ਸਦਿਨ ਸਾਇ। ਭੀ ਫੁਨਿ ਦੁਧੁ ਪੀਆਈਐ ਤਿਉ ਸੁਭ ਕਹੈ ਜੀਵਨ
ਮਾਇ। ਸੋ ਇਸ ਰਸੀ ਬਲੁ ਪੇਖਿ ਸੁਪਰੁ ਵਾਰੁ ਸਬਾਇ। ਆਂਙਨਿ ਖੇਲੈ
ਦਰਿ ਘਰਿ ਫਿਰੈ ਮਾਤ ਪਿਤਾ ਮਨਿ ਚਾਇ। ਗਰਭਿ ਵਾਸ ਤੇ ਨਿਕਸਿਓ
ਜਨਮਿਓ ਕਰਿ ਅਵਤਾਰਿ। ਨਾਨਕ ਸਚੇ ਨਾਵ ਬਿਨੁ ਨ ਉਰਵਾਰ ਨ
ਪਾਰਿ ॥੫੨॥ ਜੋ ਸਰਨਿ ਪ੍ਰਭ ਏਕ ਕੀ ਛੂਟੇ ਸਤਿਗੁਰ ਸੇਵ। ਹਉਮੈ
ਤ੍ਰਿਸਨਾਂ ਪਰਿਹਰਿ ਚੀਨਹਿ ਆਤਮੁ ਦੇਵ। ਹਰਿ ਦਰਸਨ ਕੀਆ
ਅਹਿਨਿਸ ਜਪੈ ਹਾਰੈ ਆਪੁ ਗਵਾਇ। ਮਸਤਕਿ ਹਾਥੁ ਸਤਿਗੁਰੂ ਕਾ
ਤਉ ਆਸਾ ਮਨਸਾ ਖਾਇ। ਰਾਮੁ ਰਸੁ ਮਨਿ ਬਸੈ ਰਹੈ ਅਤੀਤੁ ਸੁਭਾਇ।

ਮਨੁ ਜੀਤੇ ਤ੍ਰਿਭਵਣ ਜਿਣੈ ਨਾਨਕ ਪ੍ਰਭਿ ਸਰਨਾਇ ॥੫੩॥ ਬਹਨ ਭਾਇ ਬਿਗਸੈ ਸੁਖ ਜਬ ਦੇਖਿਓ ਬਾਲ ਸੁਭਾਇ । ਦਾਦੀ ਨਾਨੀ ਫੁਫੀ ਮਾਮੀ ਮਾਮਾ ਨਾਨਾ ਮਨਿ ਚਾਇ। ਗਾਇ ਮੰਗਲੁ ਬਾਜੰਤ ਤੁਰੈ ਖਰਚਿਓ ਦਰਬੁ ਸਗੀਰੁ। ਸੋ ਦਿਨ ਬਿਸਰਿਓ ਆਪ ਤੇ ਪਸੂ ਬਾਂਧਿਓ ਮੋਹਿ ਪਿਆਰੁ । ਜਨਮ ਮਰੇ ਜੋ ਆਇਓ ਹਉਮੈ ਖਪੈ ਖਪਾਇ । ਨਾਨਕ ਕਿਸ ਹੀ ਕਾ ਕੋ ਨਹੀਂ ਜਗੁ ਅੰਧਾ ਧੰਧ ਭੁਲਾਇ ॥੫੪॥ ਏਕ ਇਕੇਲਾ ਗਰਭ ਮਹਿ ਤਹਾਂ ਅਵਰੁ ਨ ਕੋਈ ਮੀਤੁ । ਜਬ ਜਰੁ ਜਰੁਵੈ ਤਨ ਪੀੜੀਐ ਤਬ ਕਹਹੁ ਕਵਨ ਸੰਗੀਤ। ਮਾਤ ਗਰਭ ਤੇ ਨਿਕਸਿਓ ਮਹਾ ਅਨਾਥੁ ਅਤੀਤੁ । ਜਬਿ ਰੋਗਿ ਸੋਗਿ ਮਨੁ ਤਨੁ ਖਪੈ ਤਬਹਿ ਨ ਬੇਲੀ ਕੋਇ । ਜਬ ਮਨ ਪੰਥ ਭਵਾਈਐ ਤਬ ਸੈਨੁ ਸਖਾ ਕਹ ਸੋਇ । ਜਬ ਜਮ ਪੁਰਿ ਬਧੈ ਮਾਰੀਅਹਿ ਕਿਸਹਿ ਸੁਣਾਵਹਿ ਰੋਇ। ਜਬ ਭਵਜਲ ਬਧੇ ਮਾਰੀਅਹਿ ਕੋਇ ਨ ਰਾਖਨਹਾਰ । ਨਾਨਾਕ ਸਚੇ ਨਾਮ ਬਿਨੁ ਧ੍ਰਿਗੁ ਜੀਵਨੁ ਸੰਸਾਰਿ ॥੫੫॥ ਜਬ ਦਰਗਹ ਲੇਖਾ ਮੰਗੀਐ ਬਹਿ ਧਰਮੁ ਕਰੈ ਵੀਚਾਰੁ। ਤਹਾਂ ਜੀਉ ਇਕੇਲਾ ਮਾਰੀਐ ਕਹਾਂ ਸੁ ਕੂਕ ਪੁਕਾਰ। ਬਿਨ ਸਚੈ ਬੋਲੀ ਕੋ ਨਹੀਂ ਸੋ ਨਿਧਾਰਿਆ ਆਧਾਰੁ। ਪੰਚੁ ਪੰਖੇਰੂ ਉਡਰੇ ਮਨੁ ਝੂਠਾ ਅਹੰਕਾਰਿ। ਪਾਪ ਪੁੰਨੁ ਦੂਇ ਸਾਖੀਆ ਤਿਸ ਸਚੈ ਕੇ ਦਰਬਾਰਿ। ਨਦਰਿ ਤੇਰੀ ਸੁਖ ਪਾਇਆ ਸਚੈ ਸਬਦ ਅਧਾਰਿ । ਜੋ ਦੀਆ ਕੀਆ ਪਾਇਐ ਠਾਕਿ ਨ ਸਕੈ ਕੋਇ। ਨਾਨਕ ਗੁਰਮੁਖਿ ਛੂਟਿਐ ਜਨਮ ਸੁਆਰਥ ਹੋਇ ॥੫੬॥ ਜਬ ਦਰਗਹ ਲੇਖਾ ਮੰਗਿਐ ਤਹਾਂ ਹਾਜਰ ਕੀਜੈ ਜੀਉ । ਤਹਾ ਸਚਾ ਸਬਦੁ ਵੀਚਾਰੀਐ ਤਹਾਂ ਸਚੈ ਸਬਦਿ ਪਤੀਉ । ਤਹਾਂ ਸਬਦੁ ਸਹਾਈ ਜੀਅ ਕਾ ਸਤਿਗੁਰ ਪੂਰਾ ਨਾਲਿ । ਗੁਰ ਸਰਨਿ ਪਰੈ ਸੋ ਉਬਰੈ ਭਉਜਲ ਉਤਰੈ ਪਾਰ । ਭਵਜਲ ਬਿਖਮ ਡਰਾਵਣਾ ਸਤਿਗੁਰ ਬੋਹਿਥ ਆਦਿ । ਦਰਸਨਿ ਦੇਖਿ ਵਿਗਸਿਆ ਸਚੇ ਦਰਿ ਸਾਬਾਸਿ ॥੫੭॥ ਅਬ ਲੋਕ ਸਬਾਏ ਮੀਤ ਕਰਿ ਸੁ ਪਰਵਾਰ ਕਹਾਇ । ਜਿਉਂ ਆਇਆ ਤਿਉਂ ਜਾਵਸੀ ਕੋ

ਸੰਗਿ ਨ ਸਾਥੀ ਮਾਇ। ਦਿਨੁ ਦਿਨੁ ਖੁਲੈ ਗੰਠੜੀ ਲੜੁ ਟੁਕ ਮੂਸਾ ਖਾਇ। ਗਿਣਵੈ ਸਾਸ ਮੁਖਿ ਅਧ ਨ ਸੋਝੀ ਪਾਇ। ਬਿਨੁ ਗੁਰ ਗਿਆਨ ਨ ਛੁਟਸੀ ਜਾਸੀ ਜਨਮੁ ਗਵਾਇ। ਨਾਨਕ ਗੁਰਮਤਿ ਉਬਰੇ ਰਹੈ ਏਕ ਲਿਵਲਾਇ ॥੫੮॥ ਏਕੋ ਏਕੀ ਆਇਓ ਏਕੋ ਏਕੀ ਜਾਹਿ। ਏਕੋ ਜਨਮੀਓ ਮਰਹੀ ਏਕ ਏਕੋ ਗਰਭ ਦੁਖ ਪਾਹਿ। ਏਕੋ ਦੁਖ ਸੁਖ ਬਸੈ ਏਕ ਦੁਖ ਜਨਮਹਿ ਸਹਾਮੁ ॥ ਹਉਮੈ ਜੁਠਾ ਜਗੁ ਭ੍ਰਮ ਖਪੈ ਜਬ ਮਨ ਤੇ ਬਿਸਰੈ ਰਾਮ। ਏਕੈ ਰਚਹਿ ਤ ਸੁਖ ਸਵਹਿ ਸਰਬ ਨਿਰੰਤਰਿ ਸੋਇ। ਆਦਿ ਨਿਰੰਜਨ ਅਕੁਲ ਧਨੀ ਅੰਤਿ ਸਹਾਈ ਹੋਇ ॥੫੯॥ ਓਹ ਪ੍ਰਾਣਿ ਪੁਰਖ ਪੁਰਖੋਤਮਾ ਜਾਤਿ ਵਰਨੁ ਕੁਲਿ ਨਾਹਿ। ਅਕੁਲ ਅਲੇਖ ਅਥਾਹ ਸੋ ਆਦਿ ਅੰਤਿ ਮਨ ਮਾਹਿ। ਖੰਡ ਮੰਡਲ ਬ੍ਰਹਮੰਡਿ ਸੋ ਤ੍ਰਿਭਵਣ ਕਰਣੇਹਾਰ। ਅਬਚਲੁ ਅਬਿਨਾਸੀ ਨਾਨਕਾ ਨਿਰਭਉ ਹਿਰਦੈ ਧਾਰਿ ॥੬੦॥ ਬਾਲਕ ਖੇਲੈ ਖੇਲ ਨਾਮ ਤਬ ਪਿਤ ਮਨਿ ਚਾਉ। ਗਹਲੀ ਭੈਲੀ ਬਾਵਲੀ ਇਹ ਜਗ ਸੁਪਨਾ ਵਾਉ। ਕਾਲ ਕੜਕੈ ਸਿਰਿ ਖੜਾ ਜਿਉ ਬਾਜੀ ਗੁਰ ਖੇਲੈ ਦਾਉ। ਜੋ ਜਨਮਿਓ ਸੋ ਜਾਇਸੀ ਜੀਵਇਆ ਸੰਨਾਇ। ਵਾਰੀ ਆਪੋ ਆਪਨੀ ਤਨੁ ਦੇਹੀ ਭਸਮ ਰਲਾਇ। ਜੋ ਦੀਸੈ ਸੋ ਬਿਨਸਸੀ ਸਿਰਿ ਦੀਸੈ ਕਾਲੁ ਬਲਾਇ। ਕਾਲੁ ਅਥਰਬਣੁ ਮਹਾਂ ਬਲੀ ਅੰਤਿ ਕਾਲਿ ਲੈ ਜਾਇ। ਮਾਤਾ ਮਨ ਆਨੰਦੁ ਹੈ ਜਬ ਦੇਖਿਓ ਬਾਲਕ ਪਿਆਰਿ। ਚਉਪੜਿ ਖੇਲੈ ਖੇਲਨਾ ਹਰਿ ਗੁਨ ਮਨਹੁ ਵਿਸਾਰਿ ॥੬੧॥ ਬਿਖੁ ਮਾਇਆ ਮਨੁ ਬੇਧਿਆ ਮਰਿ ਜਨਮੈ ਆਵੈ ਜਾਇ। ਜਿਨਿ ਮਾਇਆ ਜਗੁ ਮੋਹਿਆ ਮੋਹਿ ਰਲੀ ਲਪਟਾਇ। ਕਾਟੀ ਕਟੈ ਨ ਮਰਿ ਰਹੈ ਮੰਨੈ ਪ੍ਰਭ ਰਜਾਇ। ਕਰਮ ਕਾਲ ਕੀ ਜੇਵਰੀ ਜਨਮੁ ਬਿਰਥੋ ਜਾਇ। ਜਿਉ ਬਨ ਫੂਲੇ ਕੇਤਕੀ ਕਿਤਹੀ ਕਾਮ ਨ ਆਇ। ਗੁਰ ਸੇਵਾ ਹਰਿ ਲਿਵ ਉਬਰੇ ਨਾਨਕ ਸਹਜਿ ਸੁਭਾਇ ॥੬੨॥ ਜਿਨਿ ਮਾਇਆ ਜਗ ਮੋਹਿਆ ਬ੍ਰਹਮਾ ਬਿਸ਼ਨੁ ਮਹੇਸੁ। ਬ੍ਰਹਮਾਦਿਕ ਸਨਕਾਦਿਕਾ ਇੰਦ੍ਰਾਦਿਕ ਮੁਨਿ ਬੇਸ। ਜਤੀ ਸਤੀ ਭੇਖੀ ਕਈ ਮੋਹੇ ਮੋਹਨਹਾਰ। ਸਿਧ

ਸਾਧਿਕ ਅਰੁ ਜੋਗੀ ਜੰਗਮ ਗ੍ਰਿਹ ਬਨਿ ਚਿੰਤਾ ਧਾਰ। ਦੇਵੀ ਦੇਵ ਸਬਾਇਆ ਸਿਧ ਸਾਧਿਕ ਮੁਨੀ ਧਿਆਨ। ਜਾਲਿ ਕਾਲਿ ਵਸਿ ਪਾਂਹਿ ਸੇ ਹੁਕਮਿ ਸਚੈ ਨੀਸਾਨਿ। ਹਰਿ ਭਗਤਿ ਕੀਏ ਹਰਿ ਰਾਖਸੇ ਸਚੁ ਅਪਰੰਪਰੁ ਮਾਨਿ ॥੬੩॥ ਬੇਦ ਕਤੇਬ ਤਿਨ ਮੋਹਿਆ ਸੋ ਕੂਕ ਸੁਣਾਵਹਿ ਲੋਇ। ਨਰਕੁ ਸੁਰਗ ਪਥਰ ਦਿਸੈ ਤ੍ਰਿਹੁ ਗੁਣ ਸਹਸਾ ਹੋਇ। ਪੁਛਹ ਬੇਦ ਪੜ੍ਹੰਤਿਆਂ ਵਿਣੁ ਨਾਵੈ ਮੁਠੀ ਹੋਇ। ਸੁਰਗ ਲੋਕ ਤਿਨ ਮੋਹਿਆ ਗਗਨ ਮੰਡਲ ਪਤਾਲ। ਗੁਰ ਸਰਨਿ ਪਰੇ ਸੇ ਉਬਰੇ ਹਰਿ ਹਿਰਦੈ ਏਕੁ ਸਮਾਲਿ। ਨਾਨਕ ਸੋ ਦਰੁ ਦਰਸ਼ਨ ਪ੍ਰਾਇਸੀ ਅਬਿਨਾਸੀ ਨਦਰਿ ਨਿਹਾਲੁ ॥੬੪॥ ਸਾਥ ਲਧੇ ਤਿਨਾ ਪਾਧੀਆਂ ਗੁਰ ਕੀ ਸੰਤ ਮਤਿ ਧੀਰ। ਪ੍ਰੀਤਮ ਪ੍ਰਾਨ ਪਿਆਰਿਆ ਮਨੁ ਤਨੁ ਬਸ਼ਹਿ ਸਰੀਰ। ਗੂੜੀ ਪ੍ਰੇਮ ਪਦੂ ਗੁਰ ਕੀ ਮਤਿ ਅਗਾਹ। ਵਿਣੁ ਨਾਵੈ ਕੋ ਥਿਰ ਨਹੀ ਬਿਨੁ ਨਾਵੈ ਕਿਆ ਵੇਸਾਹੁ। ਵਿਣ ਨਾਵੈ ਸਭ ਅਪਵਿਤ੍ਰ ਹੈ ਵਿਣੁ ਨਾਵੈ ਨਾਪਾਕ। ਵਿਣ ਨਾਵੈ ਕਿਆ ਗਲਿ ਮਿਲਾ ਵਿਣੁ ਨਾਵੈ ਕਿਆ ਸਾਕੁ ॥੬੫॥ ਵਿਣੁ ਨਾਵੈ ਕਿਆ ਮੰਨਿਆ ਕੋਇ ਨ ਆਦਰੁ ਆਖਿ। ਵਿਣੁ ਨਾਵੈ ਜਮ ਮਾਰਸੀ ਨ ਕੋ ਸੰਗੀ ਸਾਥਿ। ਵਿਣੁ ਨਾਵੈ ਕਿਆ ਸੁਖ ਵਸਾ ਕਿਉ ਨਾਮ ਬਿਨਾ ਘਰਿ ਜਾਉ। ਨਾਮਿ ਬਿਨਾਂ ਦੋਹਾਗਣੀ ਭੂਲੀ ਆਵਉ ਜਾਉ। ਗੁਰ ਕੈ ਸਬਦਿ ਸੰਤੋਖੀਆ ਸਚੁ ਦਰਗਾਹ ਪਾਈ ਮਾਨੁ। ਸਤਿਗੁਰ ਕਉ ਸਾਬਾਸਿ ਹੈ ਨਾਮੁ ਦੀਆ ਜਿਨਿ ਦਾਨੁ ॥੬੬॥ ਦੇਹਾ ਨਗਰੁ ਤਹਾਂ ਰਾਜਨੁ ਸੋਇ। ਜਿਸ ਕਾ ਕੀਆ ਸਭ ਕਿਛੁ ਹੋਇ। ਜੋ ਕਿਛੁ ਕਰ ਪਾਇਆ ਸੋ ਏਕਾ ਵਾਰਾ। ਬਹੁਤ ਨ ਪਾਈਐ ਏਹੁ ਜਨਮੁ ਅਪਾਰਾ। ਕਾਮ ਕ੍ਰੋਧ ਤਨਿ ਲੋਭੁ ਵਧਾਇਆ। ਤਨੁ ਧਨੁ ਸੁਤੁ ਪਿਆਰਾ ਕਾਮਣਿ ਚਿਤੁ ਲਾਇਆ। ਕਾਪੜ ਪਹਿਰੇ ਸੋਹਣੇ ਖਟ ਰਸ ਮੀਠੇ ਖਾਇ। ਨਾਨਕ ਲੇਖੈ ਮਾਂਗੀਐ ਅਉਤ ਜਣੇਦੀ ਜਾਇ ॥੬੭॥ ਘਰੁ ਥਾਲੂ ਕਾ ਦੇਹ ਮੜੋਲੀ ਕਾਚੀ ਗਾਗਰਿ ਜਾਣੁ। ਕਾਲੁ ਸਦਾ ਸਰ ਸਾਧੈ ਜਿਉਂ ਪੰਖੀ ਸਿਰਿ ਸੀਚਾਣੂ। ਜਬ ਜਮੁ

ਪਕੜੇ ਤਬ ਕਉਨੁ ਛੁਡਾਏ। ਸੁਪਨ ਜਿਉਂ ਭੂਲੇ ਫਿਰਿ ਪਛੁਤਾਏ। ਆਪੇ ਜਿਸੁ ਬਖਸੈ ਤਿਸੁ ਮੇਲ ਮਿਲਾਏ। ਨਾਨਕ ਸਹਜਿ ਭਾਇ ਲਿਵ ਲਾਏ ॥੬੮॥ ਦੂਧੁ ਮਖਨੁ ਰੋਟੀ ਖਾਇ ਬਾਲਕੁ ਭੋਗੇ ਰਸ ਕਸ ਭੋਗ। ਸੇ ਦਿਨ ਮਨ ਤੇ ਬਿਸਰੈ ਮਾਤ ਪਿਤਾ ਸੰਜੋਗੁ। ਖਾਵੈ ਭੋਗੈ ਮੀਠ ਰਸ ਨਾਮ ਬਿਨਾਂ ਸਭ ਰੋਗੁ। ਝੂਠੇ ਖੇਲੈ ਖੇਲਣਾ ਝੂਠੇ ਨਾਲਿ ਪਿਆਰੁ। ਜਿਉ ਆਇਆ ਤਿਉਂ ਜਾਇਸੀ ਮਿਟੈ ਨ ਲੇਖੁ ਲਿਲਾਰੁ ॥੬੯॥ ਜਨਮੁ ਮਰਣੁ ਦੁਖੁ ਕਾਲੁ ਸਿਰਿ ਘਰਿ ਘਰਿ ਮਾਈ ਬਾਪੁ। ਗਰਭ ਪਵਹਿ ਮਰਿ ਊਤਰਹਿ ਸਿਰਿ ਮਾਰੈ ਕਾਲੁ ਸੰਤਾਪ। ਧਰਮੁ ਧੀਰਾ ਧਰਮਾ ਪੂਰੇ ਪਾਪੀ ਪਿਆਰਾ ਪਾਪੁ। ਵੇਸਵਾ ਕੇਰੇ ਪੂਤ ਜਿਉਂ ਕਿਸਹਿ ਕਹਹਿਗੇ ਬਾਪੁ। ਜਮ ਦਰ ਬਾਧੇ ਮਾਰੀਅਹਿ ਦਰਗਹ ਨਾਹੀਂ ਮਾਨੁ। ਜਮ ਜਰੂਐ ਇਹ ਗੜੁ ਜੇਹਿਆ ਬਿਨੁ ਸਾਧਿ ਸੰਗਤਿ ਹਰਿ ਧਿਆਨੁ। ਮਨਮੁਖ ਨਾਮ ਵਿਸਾਰਿਆ ਦਰਗਹ ਚਲਿਆ ਹਾਰਿ। ਨਾਨਕ ਸਚੇ ਨਾਮ ਬਿਨੁ ਅੰਧਾ ਨਰਕਿ ਗੁਬਾਰ ॥੭੦॥ ਬਾਲ ਬਿਨੋਦ ਅਚੇਤ ਭੈ ਸੁਤਿਆਂ ਗਈ ਵਿਹਾਇ। ਘਰ ਦਰੁ ਰਖਿ ਨ ਸਕਿਓ ਗਾਫਲੁ ਭਇਆ ਰਜਾਇ। ਭਵਜਲੁ ਬਿਖਮੁ ਡਰਾਵਣਾ ਕਿਉਂ ਤਰੀਐ ਮੇਰੀ ਮਾਇ। ਜੋ ਦੁਖੁ ਸਹੀਐ ਗਰਭ ਕੁੰਡਿ ਸੋ ਦੁਖ ਤੇਰੇ ਨਾਲ। ਸੋ ਦਾਤਾ ਭੁਗਤਾ ਧਨੀ ਹੋਰਿ ਹਉਮੈ ਬਾਧੇ ਕਾਲਿ। ਤੂ ਸਹੁ ਕਮਾਇਆ ਆਪਨਾ ਕਿਸ ਕਉ ਦੋਸੁ ਧਰੇਹਿ। ਤਿਸੁ ਅੰਬੜਿ ਕੋਇ ਨ ਸਕਈ ਮਰਿ ਜਨਮਹਿ ਹੋਵਹਿ ਖੇਹਿ ॥੭੧॥ ਸ਼ਿਵ ਸ਼ੰਕਰ ਮੁਖ ਸਬਾਏ ਦੇਵਾ। ਬਹੁ ਕਰਮ ਕਮਾਵਹਿ ਅੰਤ ਨਾ ਸੇਵਾ। ਸਿਧ ਸਾਧਕ ਤ੍ਰੈ ਤੀਸ ਸੁਭਾਇ। ਜੋ ਹਉਮੈ ਤਿਆਗੈ ਸੋ ਦਰਸਨੁ ਪਾਏ। ਭਗਤੁ ਗਿਆਨੀ ਸਾਧੂ ਸੋਇ। ਨਾਨਕ ਜਿਸੁ ਮਨਿ ਸਾਚਾ ਅਵਰੁ ਨ ਕੋਇ ॥੭੨॥ ਬੀਰ ਨਾਥ ਨਾਰਦ ਮੁਨਿ ਸਾਰੇ। ਜੋਗੀ ਜਤੀ ਪੰਡਿਤ ਵੀਚਾਰੈ। ਜੋ ਆਤਮੁ ਚੀਨੈ ਸੋ ਤਤੁ ਲਖਾਰੈ। ਆਦਿ ਪੁਰਖੁ ਅਪਰੰਪਰੁ ਪਾਇਆ ।।। ਸਤਿਗੁਰ ਪਰਚੈ ਪਰਮਪਦੁ ਪਾਇਆ। ਆਪੁ ਪਛਾਣੈ ਸੋ ਲਹੈ ਨਿਧਾਨੁ। ਨਾਨਕ ਸੋ ਪਾਵੈ

ਭੁਗਤ ਨੀਸਾਨੁ ॥੭੩॥ ਹਠੀਐ ਤਪੀਏ ਕੇਤੇ ਬਨਿ ਵਾਸੀ । ਨਗਨ ਸੁੰਨਿ ਤੇ ਪਵਨੁ ਅਭਿਨਾਸੀ । ਇਕਿ ਨਿਰਾਹਾਰੀ ਪਵਨਹਾਰ ਉਦਾਸੀ । ਬਿਨੁ ਸਤਿਗੁਰ ਸਹਜਿ ਸੰਤੋਖੁ ਨ ਅਵਾਸੀ । ਸਕਤਿ ਅੰਧੁਲੈ ਸਬਦੁ ਨ ਜਾਣਿਆ । ਨਾਨਕ ਕੇਵਲ ਭਗਤਿ ਮਨੁ ਮਾਨਿਆ ॥੭੪॥ ਅਕੁਲ ਪੁਰਖੁ ਕੇਵਲ ਗੁਰ ਗਿਆਨੁ । ਨਾਮੁ ਨਿਰੰਜਨੁ ਅੰਤਰਿ ਧਿਆਨੁ । ਪ੍ਰੇਮ ਪਰਾਇਣੁ ਪ੍ਰੀਤਮ ਮਨੁ । ਨਰੁ ਨਿਹਕੇਵਲੁ ਨਿਰਭਉ ਦੀਵਾਨ । ਜੀਵਨ ਮੁਕਤਿ ਅੰਮ੍ਰਿਤ ਫਲੁ ਪਾਏ । ਸਰਬ ਨਿਰੰਤਰਿ ਰਹਿਓ ਸਮਾਏ । ਆਦਿ ਅਤੀਤੁ ਪੂਰਾ ਗੁਰ ਗਿਆਨੁ । ਨਾਨਕ ਮਾਨੈ ਪਰਮ ਨਿਧਾਨੁ ॥੭੫॥ ਪਰਮ ਨਿਧਾਨ ਪਦਾਰਥ ਨਾਉ । ਪਰਮ ਤਤੁ ਸਚਾ ਬਿਸਮਾਉ । ਅਮਰ ਅਜੋਨੀ ਆਦਿ ਜੁਗਾਦਿ । ਪਰਮ ਨਿਧਾਨ ਪੂਰਨੁ ਪਰਮਾਦਿ । ਆਦਿ ਅਤੀਤ ਸਚ ਪੂਰਨ ਪੂਰ । ਨਾਨਕ ਜੁਗੁ ਅਸਥਿਰੁ ਅਸਥੂਲ ॥੭੬॥ ਧਿਆਓ ਪੂਰਾ ਹੋਇਆ ।

ੴ ਸਤਿਗੁਰ ਪ੍ਰਸਾਦਿ

ਰਾਗੁ ਰਾਮਕਲੀ ॥ ਜੋਗ ਮਾਰਗੁ ਸੁਨਿਹੋ ਜੋਗੀ ਕੀ ਚਾਲਾ । ਗੁਰਮੁਖਿ ਜੋਗੁ ਕਮਾਵਹੁ ਜੋਗੀ ਜਿਉਂ ਜਲ ਭੀਤਰਿ ਕਵਲ ਨਿਰਾਲਾ ॥੧॥ ਆਸਣੁ ਸੋਧਿ ਨਰਾਲਮੁ ਬਹੇ । ਪੰਚਿ ਤਤੁ ਕਾਇਆ ਮਹਿ ਦਹੇ । ਅਰਚੇ ਕੇ ਘਰਿ ਪਰਚੇ ਜਾਇ । ਤ੍ਰਿਕੁਟੀ ਮੈਂ ਸੁੰਨਿ ਸਮਾਇ । ਸਸੀਅਰ ਫੂਟਾ ਕਵਲੁ ਬਿਗਾਸੁ । ਤ੍ਰਿਕੁਟੀ ਫੂਟੀ ਨਿਜ ਘਰਿ ਵਾਸੁ । ਨਾਭ ਕਵਲ ਪਵਨੁ ਅਨੰਭ । ਮੂਲ ਪਵਨੁ ਨਾਭ ਅਸਥੰਭੁ । ਪੰਚਿਯਤੂ ਕਰਿ ਕੀਏ ਖਿਡਾਨੁ । ਜੋਤਿ ਜਗਾਇ ਪਤਿ ਮਤਿ ਗਤਿ ਦਾਨੁ । ਘਟ ਮਟ ਪਾਏ ਦੇਹ ਸਵਾਰੀ । ਸਚੀ ਜੋਤਿ ਤ੍ਰਿਭਵਣ ਪ੍ਰਭਿ ਧਾਰੀ ॥੨॥ ਗੁਰ ਕੈ ਸਬਦਿ ਪ੍ਰਤੀਤਿ ਮਨੁ ਰਚੇ । ਤ੍ਰਿਗੁਣ ਚੰਚਲ ਤਿਆਗੇ ਚਰਚੇ । ਚੋਰੀ ਚੰਚਲੁ ਕਰੋ ਤਿਆਗੁ । ਕਰਮੁ ਮਣੀ ਸਚੁ ਮਸਤਕਿ ਭਾਗੁ । ਐਸਾ ਜੋਗੁ ਜੁਗਤ ਪਛਾਣੁ । ਪੰਚ ਮਾਰਿ ਹੋਵਹਿ ਪਰਵਾਣੁ । ਬੰਕ ਨਾੜਿ ਰਸੁ ਭੇਦੁ ਨ ਪਾਇ ।

ਪ੍ਣਵਤਿ ਨਾਨਕ ਜੇ ਨਿਜ ਘਰ ਜਾਇ ॥੩॥ ਇੜਾ ਪਿੰਗਲਾ ਸੁਖਮਨ
ਤਨ ਬੁਧਿ । ਤੀਨ ਤਪੇ ਸਹੰਸਾ ਕੀ ਸੁਧਿ । ਤ੍ਰਿਗੁਣ ਚਉਥਾ ਪਦ ਜਾਣੈ
ਨਉਂ ਘਰਿ ਢੂਢਿ ਦਸਵੈਂ ਘਰਿ ਆਣੈ । ਐਸਾ ਜੋਗੀ ਜੁਗਤਿ ਨਿਰਾਲਾ
ਦਤਿਆਵੰਤੁ ਪੂਰਨ ਕ੍ਰਿਪਾਲਾ । ਰਹੈ ਬਿਹੰਗਮ ਕਤਹੂ ਨ ਜਾਇ । ਸੁਣਿ
ਅਵ੍ਧੂ ਸਚੁ ਜੋਗ ਕਮਾਇ । ਓਊ ਓਨਮੋ ਅਪਰੰਪਰ ਧਾਰੇ । ਸੋ ਅਉਧੂ
ਏਹੁ ਸਚੈ ਵੀਚਾਰੇ ॥੪॥ ਅਕਥ ਕਥਾ ਕਾ ਕਿਆ ਵੀਚਾਰੁ । ਆਪੇ ਜਾਣੈ
ਅਪਰਿ ਅਪਾਰੁ । ਗੁਰ ਕੇ ਸਬਦਿ ਰਤੇ ਮਨ ਮਾਹੀ। ਸਚੁ ਜੋਗੀ ਸਚੁ
ਨਿਜ ਘਰੁ ਜਾਹੀ । ਗੁਰਪ੍ਰਸਾਦਿ ਪਰਮ ਪਦੁ ਪਾਵੈ । ਨਾਨਕ ਜਾ ਕੌ
ਆਪਿ ਮਿਲਾਵੈ ॥੫॥ ਲਾਲੁ ਗੁਲਾਲੁ ਸਬਦਿ ਗੁਰ ਗੂਹੜਾ । ਗੁਰ ਕੀ
ਭਗਤਿ ਕਰੇ ਜਨ ਰੂੜਾ । ਰੂੜੀ ਬਾਣੀ ਮਨ ਕੰਠੋ ਰਹਾਵੈ । ਗੁਰ ਕਾ
ਸਬਦੁ ਤ੍ਰਿਪਤਿ ਆਘਾਵੈ । ਊਚੀ ਪਵੜੀ ਚੜੇ ਨਿਰਾਰਾ । ਗੁਰਮੁਖਿ
ਜੋਗੀ ਪਾਵਹਿ ਪਦੁ ਸਾਰਾ । ਓਪਤਿ ਪਰਲੋ ਨਿਮਖ ਮਝਾਰਿ । ਨਾਨਕ
ਜਪੀਏ ਸਬਦਿ ਪਿਆਰਿ ॥ ਨਿਰੰਜਨ ਜੋਤੀ ਸਬਦ ਸਿਰੀ ਸੋਰ । ਏਕੋ
ਹੀ ਆਪਿ ਦੂਜਾ ਨਹੀ ਹੋਰਿ । ਤਾਕਾ ਅੰਤੁ ਨ ਪਾਰਾਵਾਰੁ । ਅਗੰਮ
ਅਗਾਧਿ ਬਿਅੰਤ ਅਪਾਰੁ । ਗੁਰਮੁਖਿ ਜੋਗੀ ਜੋਗੁ ਕਮਾਉ । ਸਿਫਤੀ ਰਤਾ
ਆਤਮ ਗੁਨ ਗਾਉ । ਦਰਸਨੁ ਆਪਿ ਸਹਜਿ ਘਰਿ ਪਾਇ । ਨਿਰਮਲ
ਬਾਣੀ ਨਾਦੁ ਵਜਾਇ ॥੭॥ ਸੁਣਿ ਭਰਥਰਿ ਨਾਨਕ ਏਹ ਬਾਣੀ ਸਚੁ
ਨਿਰੰਤਰਿ ਰਹੇ ਸਮਾਇ । ਜਿਤੁ ਪਾਵਹਿ ਪਦੁ ਨਿਰਬਾਣੀ ਕਾਲੁ ਨਕਾਲ
ਸੇ ਪਿੰਡਨ ਪਾਇ। ਗੁਰ ਮਿਲਿ ਜੋਤ ਸਮਾਇ । ਨਾਨਕ ਭਰਥਰਿ ਗੋਸਟਿ
ਹੋਈ । ਮਨ ਮਾਨਿਆ ਨਾਨਕ ਸਚੁ ਸੋਈ ॥੮॥ ਰਤਨ ਪਦਾਰਥ ਬ੍ਰਹਮ
ਗਿਆਨੁ। ਗਿਆਨ ਧਿਆਨ ਗੁਰ ਸਬਦ ਪਛਾਨੁ । ਗੁਰ ਕੈ ਸਬਦਿ
ਰਤਾ ਜਨ ਤੇਰਾ। ਉਰਵਾਰ ਪਾਰੁ ਸਭ ਉਸ ਹੀ ਕੇਰਾ । ਤੰਤੁ ਮੰਤ ਪਖੰਡ
ਨ ਛਾਇਆ । ਆਦਿ ਪੁਰਖ ਗੁਰ ਪੁਰਖ ਮਿਲਾਇਆ ॥੯॥ ਕੰਚਨ ਕੋਟ
ਰੀਸਾਲ ਅਨੂਪ। ਸਚ ਕੋਟ ਕੰਚਨ ਰੀਸਾਲੁ । ਹੀਰਾ ਰਤਨ ਮਾਣਕ ਵਿਚ

ਲਾਲ। ਹੀਰਾ ਰਤਨ ਜਵੇਹਰ ਸੁਭਰੁ। ਮਾਣਕ ਮੋਤੀ ਭਰਿਆ ਸਤਸਰ। ਗੁਰ ਸਬਦੀ ਅਚਰਜ ਡਿਠਾ ਸੋਇ। ਨਾਨਕ ਕੀਮਤਿ ਕਹਣੁ ਨ ਹੋਇ ॥੧੦॥ ਕੰਚਨ ਕੋਟ ਸਚੇ ਰੀਸਾਲੇ। ਦਰਸਨੁ ਪਾਇਆ ਲਾਲ ਗੁਲਾਲੇ। ਲਾਲੁ ਗੁਲਾਲੁ ਸਚ ਗਹਰ ਗੰਭੀਰੇ। ਸਚੁ ਠਕੁਰਾਈ ਸਚੇ ਮੀਰੇ। ਅਮਰ ਪੁਰਿ ਨਗਰੀ ਸਚੁ ਅਸਥਾਨ। ਤਹਾਂ ਜਰਾ ਨ ਮਰਨ ਨ ਆਵਣ ਜਾਣੁ। ਤਹ ਨਾਨਕ ਜੁਗ ਜੁਗ ਪ੍ਰਮ ਨਿਧਾਨੁ ॥੧੧॥

ਅਕਥੁ ਅਪਾਰੁ ਅੰਤੁ ਕਛੁ ਨਾਹੀ। ਏਹ ਅੰਤੁ ਨ ਕੀਮਤ ਪਾਹੀ। ਅੰਤੁ ਨ ਪਾਇਐ ਬਿਅੰਤੁ ਨ ਅੰਤੁ। ਤਾਕਾ ਅੰਤ ਨ ਜਾਣੇ ਮੰਤੁ। ਅਗਮ ਅਗਾਧਿ ਬਿਅੰਤੁ ਅਤੋਲਾ। ਨਾਨਕ ਮੁਲਿ ਨ ਪਾਈਐ ਗੁਣੀ ਅਮੋਲਾ ॥੧੨॥ ਅਸੰਖ ਬ੍ਰਹਮੇ ਤਿਸ ਕੇਰੀ ਸੇਵਾ। ਬਿਸਨ ਮਹੇਸ ਨ ਪਾਵਹਿ ਭੇਟਾ। ਸਨਿਕਾਦਿਕ ਜਨਕਾਦਿਕ ਦੇਵਾ। ਜਖ ਕਿਨਰ ਅਰੁ ਪਿਸਾਚ ਪਰੇਵਾ। ਤਾਲਾ ਬਾਲੀ ਅਰੁ ਸੁਰਿ ਨਰ ਗੰਧ੍ਰਿਪ। ਨਾਨਕ ਅੰਤੁ ਨ ਪਾਵਹਿ ਸੰਮ੍ਰਿਥ ॥੧੩॥ ਏਹ ਤਤੁ ਵੀਕਾਰੁ ਸੰਤ ਜਨ ਬੋਲੇ। ਘਰਿ ਦਰਿ ਸੁਰਤੀ ਨਾਹੀ ਡੋਲੇ। ਅਕਥ ਕਥਾ ਕੀ ਅਕਥ ਕਹਾਨੀ। ਅੰਬ੍ਰਿਤ ਮਥਿ ਮਥਿ ਕਾ ਤਤੁ। ਬੋਲੇ ਨਾਨਕ ਅਗਮੁ ਬਿਅਤੁ ॥੧੪॥ ਨਾਭ ਕਵਲ ਸਤੁ ਸਰੁ ਸਮੁੰਦੁ। ਧਰ ਹਰ ਤ੍ਰਿਪਤੇ ਬਰਖੇ ਇੰਦੁ। ਧਰ ਹਰ ਬਰਖੇ ਸਰ ਸਰੇ ਸਹਜਿ ਉਪਜੇ ਕਉਲੁ। ਗਗਨਿ ਦੁਆਰ ਘਰਿ ਚੜੇ ਗਗਨੰਤਰਿ। ਅੰਮ੍ਰਿਤੁ ਪੀਵੈ ਸਹਜਿ ਨਿਰੰਤਰਿ। ਦਰਸਨੁ ਪਰਸੇ ਗੁਰ ਪ੍ਰਸਾਦਿ। ਅਸਥਿਰੁ ਜੋਗੀ ਆਦਿ ਜੁਗਾਦਿ ॥੧੫॥ ਤ੍ਰੈਦਿ ਸਤ ਉਂਗਲ ਵਾਈ ਖੇਲੁ। ਮਨਿ ਸਚੁ ਅਹਾਰੁ ਕਰ ਮੇਲੁ। ਬੋਲੈ ਖੇਲੇ ਅਸਥਿਰੁ ਜਾਣੁ। ਆਤਮ ਰਾਮ ਸਿਵਰਣ ਸਰੂਪ। ਆਦਿ ਅਨੀਲ ਅਨਾਹਦਿ ਭੂਪੁ। ਐਸਾ ਜੋਗੀ ਜੋਗ ਜੁਗਤ ਪਤੀਨਾ। ਨਿਜ ਮਹਲੀ ਅਪੁਣੇ ਘਰਿ ਲੀਣਾ ॥੧੬॥ ਪੁਰਬਿ ਚੜੇ ਫਿਰਿ ਦੇਖੈ ਦਖਣੁ। ਪਛਮਿ ਆਵੈ ਗੁਰ ਕੀ ਲਖਣੁ। ਪਛਮਿ ਤੇ ਫਿਰਿ ਚੜੇ ਸੁਮੇਰਿ। ਆਵੇ ਪਰ ਦਖਣ ਕੇ ਫੇਰਿ। ਦਹਦਿਸਿ ਖੋਜਿ ਢੂਢਿ ਫਿਰਿ ਆਵੈ। ਨਾਨਕ

ਸੁੰਨ ਸਮਾਧਿ ਸਮਾਵੈ । ਐਸਾ ਜੋਗੁ ਕਮਾਈਐ ਜੋਗੀ । ਬਹੁਤ ਜਨਮ ਨ ਹੋਈਐ ਰੋਗੀ ॥੧੭॥ ਜਪੁ ਤਪੁ ਸੰਜਮੁ ਸੁਰਤ ਬਿਚਖਣੁ । ਜੋਗੁ ਮਾਰਗੁ ਕਾ ਏਹੋ ਲਖਣੁ । ਬਿਖਮੁ ਜੋਗੁ ਅਗਮ ਕੋ ਪਾਏ । ਸਤਿਗੁਰ ਭੇਟੇ ਨਾਮੁ ਧਿਆਏ । ਅਗਮੁ ਨਿਗਮੁ ਜਾਣੇ ਵਾਰਿ । ਗੁਰ ਪ੍ਰਸਾਦਿ ਕਾਲ ਕੋ ਬਾਰਿ । ਮਾਇਆ ਮੋਹੁ ਬਿਆਪੇ ਸੋਗੁ । ਨਾਨਕ ਪ੍ਰਣਵੈ ਐਸਾ ਜੋਗੁ ॥੧੮॥ ਕਿਉਂ ਕਰਿ ਖੋਜੀ ਕਿਉ ਕਰ ਬਾਦੀ । ਕਿਉਂ ਕਰ ਦੁਭਰ ਦੁਰਮਤਿ ਤਿਆਗੀ । ਕਿਉਂ ਕਰਿ ਦੁਬਿਧਾ ਦੁਤਰੁ ਤਰਿਆ । ਕਿਉਂ ਕਰਿ ਬਾਲੇ ਜੋਵਤੁ ਮਰਿਆ । ਕਵਨ ਗੁਰੂ ਜਿਸੁ ਦੀਖਿਆ ਦੀਨ ॥ ਭਰਥਰ ਪ੍ਰਣਵੇ ਤਤੁ ਪ੍ਰਬੀਨ ॥੧੯॥ ਗੁਰਮੁਖਿ ਖੋਜਤ ਰਾਹੁ ਦਸਾਇਆ । ਗੁਰ ਮਿਲੇ ਜਗਜੀਵਨੁ ਪਾਇਆ । ਦੁਬਿਧਾ ਦੁਰਮਤਿ ਤਿਆਗੀ ਸਮਾਇਆ । ਗੁਰਮੁਖਿ ਸੋਗੁ ਵਿਜੋਗੁ ਪ੍ਰਜਾਲੇ । ਗੁਰਮੁਖਿ ਗਤਿ ਪਤਿ ਪ੍ਰਵਾਲੇ । ਗੁਰਮੁਖਿ ਦੁਨੀਆ ਦੁਤਰੁ ਤਰਿਆ । ਸਬਦ ਮੁਏ ਫਿਰ ਬਹੁੜਿ ਨ ਮਰਿਆ ॥੨੦॥ ਸਬਦੁ ਗੁਰੂ ਸਚੁ ਦੀਨੀ ਦੀਖਿਆ । ਸਤਿਗੁਰ ਪੂਰੇ ਸਚੁ ਪਰੇਖਿਆ । ਗੁਰਮੁਖਿ ਖੋਜੀ ਸਚੁ ਪਛਾਣੈ । ਮਨਮੁਖਿ ਵਾਦੀ ਤਤੁ ਨਾ ਜਾਣੈ । ਚੀਨੈ ਤਤੁ ਗੁਰ ਸਬਦੀ ਮੇਲਾ । ਸਬਦੁ ਗੁਰੂ ਸੁਰਤਿ ਧੁਨਿ ਚੇਲਾ । ਅੰਤਰਿ ਰਤਨੁ ਗਿਆਨੁ ਪ੍ਰਚੰਡੁ । ਅੰਤਰਿ ਨਾਮੁ ਨਿਧਾਨੁ ਅਖੰਡੁ । ਸੁਣਿ ਭਰਥਰ ਨਾਨਕ ਬੋਲੈ । ਸਚ ਨਿਰੰਤਰਿ ਤਤੁ ਵਰੋਲੈ ॥੨੧॥ ਨਉ ਸਰ ਸੁਭਰ ਦਸਵੇਂ ਚੜਿਆ । ਗਗਨ ਮੰਡਲ ਮਹਿ ਬਰਖਾ ਵਰਿਆ । ਤੀਨਿ ਮੇਟਿ ਚਉਥੇ ਚਉਬਾਰੇ । ਸਚ ਸਦਾ ਜਿਣਿ ਮਨ ਕੋ ਮਾਰੇ । ਗਗਨ ਮੰਡਲ ਮਹਿ ਧਰੇ ਧਿਆਨੁ । ਪਾਰਸੁ ਪਰਸੈ ਤ੍ਰਿਭਵਣਿ ਥਾਨ । ਪੁਰੀਆ ਸਪਤਿ ਉਪਰ ਕਲਵਾਸੁ । ਤਹ ਜੋਗੀ ਬੈਸੈ ਨਿਰੰਜਨ ਦਾਸੁ ॥੨੨॥ ਆਠ ਅਠਾਰਹ ਬਾਰਹ ਬੀਸਾ । ਬੰਕਿ ਨਾੜੀ ਤਿਆਗੀ ਹੈ ਤੀਸਾ । ਬੰਕ ਨਾੜਿ ਤੇ ਬਾਹਰਿ ਬੀਸਾ । ਬੰਕਿ ਨਾੜਿ ਤਿਆਗੀ ਹੈ ਤੀਸਾ । ਬੰਕ ਨਾੜ ਤੇ ਬਾਹਰਿ ਭਇਆ । ਸੋ ਬ੍ਰਹਮ ਗਿਆਨੀ ਬ੍ਰਹਮ ਕੀ ਮਾਇਆ । ਸੁਣਿਹੋ

ਰਥਰਿ ਨਾਨਕ ਬੋਲੈ । ਆਤਮ ਚੀਨ ਤਤੁ ਵਿਰੋਲੇ । ਊਰਮੁ ਧੂਰਮ ਲਾਗੀ ਝੜੀ । ਨਾਨਕ ਜੋਗੀ ਜੁਗਤ ਵਿਕਾਰੀ ॥੨੩॥ ਆਸਾ ਪਾਸਾ ਮਨਸਾ ਖਾਇ । ਪਰ ਦਰਬ ਨ ਹੇਰੇ ਨ ਪਰ ਘਰਿ ਜਾਇ । ਚੋਰੀ ਚੰਚਲੁ ਚਿਤੁ ਨ ਲਾਵੈ । ਗੁਰ ਪ੍ਰਸਾਦੀ ਸਹਜ ਸਮਾਵੈ । ਐਸਾ ਜੋਗੀ ਜੋਗੁ ਪਛਾਤਾ । ਜੇ ਸਬਦਿ ਅਨਾਹਦ ਰਾਤਾ । ਸਹਜਿ ਰਹੇ ਨਿਮਾਣੀ ਸੂਤਾ । ਨਾਨਕ ਕਹੈ ਸੋਈ ਅਸਧੂਤਾ ॥੨੪॥ ਜਤਿ ਸਤਿ ਸਤਵੰਤਾ ਸਾੜਾ । ਪਚ ਇੰਦਰ ਮਾਰਿ ਨਿਵਾੜਾ । ਨਾਮੁ ਦਾਨੁ ਗੁਰਮੁਖਿ ਇਸਨਾਨੀ । ਬ੍ਰਹਮ ਕਾ ਬੇਤਾ ਬ੍ਰਹਮ ਗਿਆਨੀ । ਬੋਲੇ ਸਚੁ ਨ ਰਾਈ ਮਿਥਿਆ । ਸਤਿਗੁਰ ਕੀ ਏਹ ਆਦਿ ਪਰੀਖਿਆ । ਜੋਗ ਕੇ ਲਛਣ ਸੁਣਿਅਹੁ ਪੂਤਾ । ਨਾਨਕ ਕਹੈ ਸੋਈ ਅਵਧੂਤਾ ॥੨੫॥ ਚੰਚਲ ਚਾਇ ਨ ਪਾਸੇ ਖੇਲੇ । ਕਾਮਨਿ ਦਾਮਨਿ ਗਇਆ ਗੁਰ ਮੇਲੇ । ਚੰਚਲ ਨ ਕਰਨ ਜਾਇ ਅਖਾੜੇ । ਗਗਨੰਤਰਿ ਧਨਖੁ ਸਹਜਿ ਸਹਿ ਹਾੜੇ । ਰਹੈ ਇਕੰਤ ਸਬਦੁ ਨਿਰਬਾਣੁ । ਦਰਗਹ ਪੈਧੇ ਪਤਿ ਪਰਵਾਣੁ । ਐਸੇ ਸੰਜਮ ਰਹੈ ਗੁਰ ਪੂਤਾ । ਨਾਨਕ ਕਹੈ ਸੋਈ ਅਵਧੂਤਾ ॥੨੬॥ ਕਨਕ ਕਾਮਨੀ ਸਿਉਂ ਨਾਹੀ ਗਾਤੁ । ਪਰਦਰਬੁ ਨ ਹਿਰੇ ਨ ਪਰਤ੍ਰਿਆ ਰਾਤੁ । ਜਿਹਬਾ ਮੁਖਹੁ ਨ ਬੋਲੇ ਅਸਤੁ । ਮਨੁ ਮਾਣਕੁ ਮਨ ਤੇ ਪਤੀ ਆਨਾ । ਮਨ ਤੇ ਮਨੁ ਮਾਨਿਆ ਗੁਰਮਤਿ ਸਮਾਨਾ । ਘਰ ਦਰ ਕੀ ਖਬਰਿ ਸਚਿ ਸਬਦੀ ਸਿਵਾਤੀ । ਜੋਗ ਮਾਰਗ ਕੀ ਐਸੀ ਚਾਲਾ । ਪ੍ਰਣਵਤ ਨਾਨਕ ਸੁਣਿਹੋ ਬਾਲਾ ॥੨੭॥ ਸਿੰਭੂ ਕੀ ਨਗਰੀਆ ਅਪਰੰਪਰ ਥਾਉ । ਸੁੰਨਿ ਤੇ ਉਪਜੀ ਅਚਰਜੁ ਬਿਸਮਾਦੁ । ਨਿਰਭਉ ਜੋਗੀ ਨਗਰੀ ਮਹਿ ਬਸੈ । ਸਚੁ ਭੋਜਨ ਤ੍ਰਿਪਤੇ ਅੰਮ੍ਰਿਤ ਰਸੈ । ਸੁਣਿ ਭਰਥਰ ਐਸਾ ਜੋਗੁ । ਮੂੰਡ ਮੁੰਡਾਏ ਜੋਗੁ ਨ ਹੋਗੁ ॥੨੮॥ ਨਾਨਕ ਬੋਲੇ ਸਚੀ ਬਾਣੀ । ਸੁਣਿਹੋ ਭਰਥਰ ਅਕਥ ਕਹਾਣੀ । ਕਹਾਂ ਭਇਆ ਜੇ ਪਿੰਡ ਨ ਪੜਿਆ । ਜੇ ਜੁਗ ਚਾਰੇ ਭਰਮਤੁ ਫਿਰਿਆ । ਜੇ ਅਵਰਦ ਸੁਣੀ ਅਵਧ ਲਿਖਾਈ । ਅੰਤ ਕਾਲਿ ਪਿੰਡੁ ਪੜੇਗਾ ਭਾਈ ॥੨੯॥ ਗੋਰਖ ਵਾਚ ॥ ਕਵਨ ਰੂਪ

ਕਵਨ ਬਿਥਾਰੁ । ਕਵਨੁ ਅਰਧ ਕਵਨੁ ਅਕਾਰੁ ॥ ਕਿਤੁ ਸਰਿ ਬੈਸ ਕਵਨ
ਅਚਾਰੁ । ਕਵਨੁ ਸੁ ਰਾਜਾ ਕਵਨ ਸੁ ਰਹਤਾ । ਕਵਨ ਪੁਰਖੁ ਪੁਰਖੁ
ਪਤਿ ਹੋਤਾ । ਕਵਨ ਸੁ ਬੋਲੇ ਕਵਨ ਪੰਖੇ । ਕਵਨੁ ਜੋਤਿ ਨਿਰੰਜਨੁ ਦੇਖੈ
ਕਹਾ ਤੇ ਆਵੈ ਕਹਾ ਤੇ ਜਾਇ । ਪਿੰਡੁ ਪੜੁ ਜੀਉ ਕਹਿ ਸਮਾਇ । ਏਹੁ
ਕਥਾ ਕਾ ਦੇਹੁ ਬੀਚਾਰੁ । ਬੋਲੇ ਗੋਰਖੁ ਤਤੁ ਵੀਚਾਰੁ ॥੩੦॥ ਸਚੁ ਸੁੰ
ਪਨ ਬਿਸਥਾਰੁ । ਪਵਨੁ ਅਰਧੁ ਸਬਦ ਅਕਾਰੁ । ਗੁਰਮਤਿ ਸਚੀ ਸਚੁ
ਅਚਾਰੁ । ਗੁਰਮੁਖਿ ਨਿਜ ਘਰਿ ਮਹਲੀ ਬੈਸੈ । ਅਮਰ ਭਇਆ ਤਿਸ
ਕਾਲੁ ਨ ਗ੍ਰਾਸੈ । ਮਨੁ ਰਾਜਾ ਪਵਨੁ ਹੋਇ ਮਹਤਾ । ਨਿਰੰਜਨ ਪੁਰਖੁ
ਪੁਰਖੁ ਪਤਿ ਹੋਤਾ । ਬੋਲੇ ਪਵਨ ਅਗਨਿ ਭੜਵਾਉ । ਸਚਾ ਪੰਖ ਜੋਤਿ
ਨਿਝਨੁਰਾਉ । ਹੁਕਮੇ ਆਵੈ ਹੁਕਮੈ ਜਾਇ । ਪੜੁ ਪਿੰਡੁ ਜੀਉ ਗੁਰਿ
ਸਮਾਇ । ਅਗਮ ਕਥਾ ਏਹ ਕਥਾ ਨ ਜਾਇ । ਸਤਿਗੁਰ ਪੂਰੇ ਦੀਏ
ਬੁਝਾਇ । ਨਾਨਕ ਬੋਲੇ ਸਾਰੀ ਗਾਥਾ । ਸੁਣਿਹੋ ਭਰਥਰ ਗੋਰਖ ਨਾਥਾ
॥੩੧॥ ਘਰ ਹੀ ਰਤਨ ਜਵੇਹਰ ਲਾਲਾ । ਦਰਸਨੁ ਪੇਖਤ ਭਏ ਨਿਹਾਲਾ ।
ਆਦਿ ਪੁਰਖੁ ਕੇਵਲ ਗੁਰ ਗਿਆਨ । ਅਗਮੁ ਅਤੀਤੁ ਨਿਰੰਜਨ ਪ੍ਰਾਨ
॥੩੨॥ ਨਵ ਨਿਧਿ ਨਾਮੁ ਅੰਮ੍ਰਿਤ ਭਰਪੂਰਿ । ਸਤਿਗੁਰ ਪੂਰੇ ਭੇਟਿਆ
ਸੂਰਿ । ਸੁਣਿਹੋ ਭਰਥਰ ਨਾਨਕ ਬੋਲੇ । ਸਹਜ ਸੁਭਾਇ ਤਤੁ ਵਿਰੋਲੇ
॥੩੩॥ ਸਚੁ ਜੋਗ ਮਨਿ ਵਸਿ ਆਇ । ਗੁਰ ਬਾਣੀ ਆਤਮੁ ਰੀਝਾਇ ।
ਜੋਗੀ ਮਰੇ ਨ ਆਵੈ ਜਾਇ । ਦਰਸਨੁ ਪਾਇਆ ਗੁਰ ਪ੍ਰਸਾਦਿ । ਅਸਥਿਰੁ
ਜੋਗੀ ਆਦਿ ਜੁਗਾਇ । ਨਾਨਕ ਬੋਲੇ ਸਚੁ ਵੀਚਾਰੁ । ਜੋਗ ਜੁਗਤਿ
ਸਚੀ ਕਰਨੀ ਸਾਰੁ ॥੩੪॥ ਸੁੰਨਿ ਸਮਾਧਿ ਅਨਹਦਿ ਰਾਤੇ । ਸਤਿਗੁਰ
ਕੇ ਚਰਨ ਪਰਾਤੇ । ਨਿਧਿ ਗੁਣ ਗਾਇ ਨ ਵੇਖਹੁ ਸੂਰਿ । ਨਾਨਕ ਗੁਰਮਤਿ
ਸਚੁ ਆਸਾ ਪੂਰਿ ॥੩੫॥ ਆਠ ਪਹਰ ਹਰਿ ਰੰਗ ਚਲੂਲਾ । ਗੁਰ ਕੇ
ਸਬਦਿ ਅਭੂਲ ਨ ਭੂਲਾ । ਸੂਰਜ ਤ੍ਰਿਣਿ ਜਿਉ ਜੋਤਿ ਉਜਾਲਾ । ਹਰਿ
ਸਿਮਰਣੁ ਹੈ ਜਨ ਕੀ ਮਾਲਾ । ਅਠ ਪਹਰ ਹਰਿ ਨਾਲਿ ਧਿਆਨੁ । ਬ੍ਰਹਮ

ਗਿਆਨੀ ਕਾ ਬ੍ਰਹਮ ਗਿਆਨ ॥੩੬॥ ਅੰਬ੍ਰਿਤ ਦ੍ਰਿਸਟੀ ਸਮਸਰਿ ਸਭ ਦੇਖੈ। ਸਬ ਤੇ ਨੀਚੁ ਨ ਕਿਸ ਹੀ ਤੇ ਲੇਖੈ। ਸਗਲ ਕੀ ਰਨੁ ਸਗਲ ਕੀ ਧੂਰਿ। ਸਗਲ ਕਾ ਪ੍ਰੀਤਮੁ ਨਾ ਕਿਸਹੂ ਤੇ ਦੂਰਿ। ਸਗਲ ਕਥਨ ਕਾ ਸਖਾ ਸਹਾਈ। ਨਾਨਕ ਰਾਮ ਨਾਮ ਲਿਉਲਾਈ ॥੩੭॥ ਪੰਚਿ ਤੀਨਿ ਨਉ ਚਾਰ ਸਮਾਵੈ। ਧਰਨਿ ਗਗਨਿ ਕਲਾ ਧਾਰਿ ਰਹਾਵੈ। ਜਲੁ ਅਕਾਸੀ ਸੁੰਨਿ ਸਮਾਵੈ। ਜੋਗੀ ਸਬਦੁ ਵਜਾਏ ਬੀਣਾ। ਗੁਰ ਕੇ ਸਬਦੀ ਅਨਹਦਿ ਲੀਣਾ। ਨਾਨਕ ਸਚੇ ਸਚ ਪਤੀਣਾ ॥੩੮॥ ਅਕਥ ਕਥਾ ਅਗਮ ਵੀਚਾਰੁ। ਤ੍ਰਿਕੁਟੀ ਛੂਟੀ ਮੁਕਤਿ ਦੁਆਰੁ। ਅੰਮ੍ਰਿਤ ਪੀਵੈ ਨਿਰਮਲ ਧਾਰ। ਗੁਰਮੁਖਿ ਦੇਖੈ ਦਸਵਾਂ ਦੁਆਰ। ਸਹਜਿ ਸੁਭਾਇ ਹਰਿ ਗੁਣ ਗਾਵੈ। ਨਾਭ ਕਵਲ ਸਤਿ ਧਰਿ ਘਰਿ ਸਮਾਵੈ ॥੩੯॥ ਸਬਦਿ ਸੁਰਤਿ ਕੀ ਸਾਖੀ ਬੂਝੈ। ਮਰਮੁ ਦਸਾ ਪੰਚਾ ਕਾ ਸੂਝੈ। ਦਸਵੈ ਦੁਆਰੇ ਭਾਠੀ। ਤੀਰਥ ਪਰਸੈ ਤ੍ਰੈਇ ਸੈ ਸਾਠੀ। ਗਗਨੰਤਰਿ ਗਗਨਿ ਗਵਨ ਕਰਿ ਫਿਰੈ। ਜਾਇ ਤ੍ਰਿਬੇਣੀ ਮਜਰੁ ਕਰੈ। ਸਹਜਿ ਨਿਰੰਤਰਿ ਧਰੇ ਧਿਆਨੁ। ਨਾਨਕ ਐਸਾ ਬ੍ਰਹਮ ਗਿਆਨ ॥੪੦॥ ਉਲਟੇ ਕਵਲੁ ਜੋਤਿ ਪਰਗਾਸੁ। ਹਰਿ ਗੁਣ ਗਾਵੈ ਸਹਜਿ ਬਿਗਾਸੁ। ਸਹਜੇ ਸਿਫਤੀ ਧਣਖੁ ਚੜਾਏ। ਗੁਰ ਕੈ ਸਬਦਿ ਅਨਾਹਦੁ ਵਾਏ। ਸਬਦਿ ਸੁਰਤਿ ਕੀ ਸਾਖੀ ਪੜਿਆ। ਨਾਨਕ ਗਰਭ ਕੁੰਡਿ ਨਹੀਂ ਗਲਿਆ ॥੪੧॥ ਅਗਮੁ ਨਿਗਮੁ ਗੁਰਮੁਖਿ ਬੂਝੇ। ਗੁਰਮੁਖਿ ਜਾਣੇ ਸਭ ਕਿਛੁ ਸੂਝੇ। ਗੁਰਮੁਖਿ ਰਣੁ ਆਤਮ ਗੜੁ ਜੀਤੇ। ਪੰਚ ਮਾਰਿ ਸੁਖਿ ਸਹਜਿ ਸਮੀਪੇ। ਗੁਰਮੁਖਿ ਪਾਵੈ ਦਰਗਹਿ ਮਾਨੁ। ਗੁਰਮੁਖਿ ਉਰਵਾਰ ਪਾਰ ਕਾ ਧਨੀ। ਊਚਾ ਗੜੁ ਨਿਜ ਮਹਿਲ ਬਿਜਮੰਦਾਰੁ। ਨਾਨਕ ਗੁਰਮੁਖਿ ਪਾਵੈ ਆਚਾਰ ॥੪੨॥ ਗੁਰਮੁਖਿ ਸਚੁ ਮਹਲੀ ਮੈ ਵਾਸੁ। ਗੁਰਮੁਖਿ ਸਚੁ ਸਬਦੁ ਗੁਣ ਤਾਹੁ। ਗੁਰਮੁਖਿ ਅੰਤੇ ਅੰਤਿ ਮਿਲਾਇ। ਗੁਰਮੁਖਿ ਮੰਨੇ ਹੁਕਮ ਰਜਾਇ। ਗੁਰਮੁਖਿ ਘਰਿ ਦਰਿ ਪਤਿ ਪਰਵਾਣ। ਗੁਰਮੁਖਿ ਸਚ ਸਬਦ ਨੀਸਾਣ। ਗੁਰਮੁਖਿ ਕੰਚਨ ਕਾਇਆ ਸਚੀ।

ਗੁਰਮੁਖਿ ਪਉੜੀ ਊਚੋ ਊਚੀ । ਗੁਰਮੁਖਿ ਸਚਿ ਸਬਦਿ ਨਿਸਤਾਰਾ
ਨਾਨਕ ਗੁਰਮੁਖਿ ਪਾਰਿ ਉਤਾਰਾ ॥੪੩॥ ਜਪ ਤਪ ਸੰਜਮ ਸੁਗੰ
ਬਿਚਖਣੁ । ਸਤਿਗੁਰ ਸਾਧ ਭਲਾ ਇਹ ਲਖਣ । ਅੰਮ੍ਰਿਤ ਦ੍ਰਿਸਟਿ ਬਰ
ਤਹ ਬਰਖਾ । ਪੂਰੀ ਮਤਿ ਪੂਰਾ ਪੁਰਖਾ । ਜੋਗ ਮਾਰਗ ਕਾ ਇਹ ਲਖ
ਨਾਨਕ ਜੋਗੀ ਜੁਗਤ ਬਿਚਖਣ ॥੪੪॥ ਅਗਮ ਨਿਗਮ ਅਗ
ਵੀਚਾਰੇ। ਤ੍ਰਿਕੁਟੀ ਛੂਟੀ ਬਿਮਲ ਮਝਾਰੇ । ਮਿਲੇ ਸ ਪ੍ਰੀਤਮ ਰਾ
ਪਿਆਰੇ। ਲਸਕਰੀਆ ਘਰ ਸੰਮਲਿ ਸਾਰੇ । ਸਰਵਰਿ ਖੋਜਿ ਪਾਇਨਾ
ਮਣੀਆ। ਤਾਕੀ ਕਿਸੈ ਨ ਕੀਮਤਿ ਗਣੀਆ । ਵਖਰੁ ਸਚ ਕਰੇਂ ਵਾਪਾਰ।
ਨਾਨਕ ਪਾਏ ਮੁਕਤਿ ਦੁਆਰ ॥੪੫॥ ਕਰਤਾ ਭੁਗਤਾ ਕਰਨੈ ਜੋਗ।
ਕਰਨ ਕਰਾਵਨਹਾਰੁ ਸਭੁ ਹੋਗ । ਆਦਿ ਨਿਰੰਜਨ ਤ੍ਰਿਭਵਣ ਧਨੀ।
ਬਿਨ ਸਚੇ ਨਿਰੰਕਾਰ ਕਿਸ ਗਣੀ । ਨਿਰਗੁਣ ਸਰਗੁਣ ਤ੍ਰਿਹ ਗੁਣ ਤੇ
ਦੂਰਿ । ਨਾਨਕ ਅਲਿਪਤ ਰਹਿਆ ਭਰਪੂਰਿ ॥੪੬॥ ਧਰ ਹਰਿ ਵੂਠਾ
ਸਰ ਭਰੇ ਸਰਿ ਭਰਿ ਕਵਲੁ ਉਪੰਨ । ਭਉਰ ਜਿ ਆਵੈ ਆਸ ਕਰਿ ਤਿਸ
ਵਿਚਿ ਹੰਸ ਇਵੰਨ। ਬਿਨ ਸਬਦੇ ਭਰਮੀਐ ਭਉਰੁ ਨਿਰਾਸਾ ਜਾਇ ।
ਬਿਖੁ ਕੀ ਥਾੜਿ ਬੇਧਿਆ ਜਮ ਪੁਰਿ ਚੋਟਾ ਖਾਇ । ਭਉਰ ਭਵੰਤਾ ਭਾਲੀਏ
ਭਰਮੀ ਭਲਾ ਉਦਿਆਨਿ ਬਿਖੁ ਰਸ ਚਾਖੀ ਭਵਰੜੇ ਮਨਮੁਖਿ ਅੰਧ
ਅਗਿਆਨ ॥੪੭॥ ਧਰ ਹਰੀ ਵਸੇ ਭਰੇ ਹੰਸ । ਨਿਰਾਲਮੁ ਲਾਲੁ ।
ਮਾਣਕ ਮੋਤੀ ਵਿਕਣੇ ਗੁਰਮੁਖਿ ਖੋਜਿ ਨਿਹਾਲ । ਸੋ ਸਰ ਹੰਸਲਾ ਨ ਹੋਇ
ਸਰਵਰੁ ਹੰਸ ਨ ਤਾਲੁ । ਨਜਰਿ ਪੜੇ ਸਰਾਫ ਕੀ ਮੋਤੀ ਮਨ ਹੈ ਸੋਲੁ।
ਸਰਵਰਿ ਹੰਸ ਪਛਾਣਿਆ ਚੁਣ ਮੂਕਤਾਹਲ ਖਾਇ । ਹੁਕਮੀ ਬਾਧਾ ਦਰਿ
ਖੜਾ ਮੰਨੈ ਹੁਕਮ ਰਜਾਇ ॥੪੮॥ ਉਡਹ ਹੰਸਾ ਗਵਨ ਕਰਿ ਗੁਰਮੁਖਿ
ਪੰਖ ਸਵਾਰਿ । ਘਰੁ ਦਰੁ ਸੰਮਲ ਹੰਸਲੇ ਜਾਇ ਮਿਲੀਏ ਰਾਮ ਮੁਰਾਰਿ।
ਦੇਸ ਪਰਾਏ ਹੰਸਲਾ ਧਇਆ ਉਡੀਣਾ ਆਥਿ । ਹੰਸ ਉਡਾਰੀ ਸੰਮਲੀ
ਜਾਇ ਮਿਲੀਏ ਸੰਗਿ ਸਾਥਿ । ਹੰਸੁ ਸੁ ਮਾਨ ਸਰੋਵਰੀ ਛਪੜਿ ਆਇਆ

ਵਾਹੁ । ਸੰਗਤਿ ਕਾਗ ਕੁਪੰਖ ਕੀ ਕਿਉ ਛੁਟੈ ਤਿਨ ਪਾਸੁ । ਹੰਸ ਉਡਾਰੀ ਸੰਮਲੀ ਗੁਰਮੁਖਿ ਮਨੂਆ ਵਾਚਿ । ਸਚੁ ਖਟੋਲੀ ਪ੍ਰੇਮ ਕੀ ਅਤਿ ਅਨੂਪ ਹੈ ਸਾਲੁ । ਉਡੈ ਸੋ ਪੁਰਖ ਨਿਰੰਜਨੀ ਨਾਨਕ ਜਨਮੁ ਸਵਾਰਿ ॥੪੯॥

ਭਾਰਿ ਭਰਿਆ ਡੂਬਸੀ ਪਉਸੀ ਪਰਿ ਮਹੂਲੁ । ਧਰ ਹਰਿ ਵਸ ਸਰ ਭਰੇ ਸਹਜਿ ਨਿਪਜੈ ਕਉਲੁ । ਉਨਿ ਮਨਿ ਕੀ ਵਰਖਾ ਕਰੈ ਸਹਜਿ ਮਨਾਏ ਸਉਲ । ਪੰਚੈ ਮਾਰੇ ਮਨੁ ਜਿਣੇ ਸਗਲੀ ਸਿਸਟ ਕਾ ਭਉਣੁ । ਅਮਰੁ ਅਜੂਨੀ ਥਿਰੁ ਧਨੀ ਕਾਲ ਕਰਮੁ ਸਿਰਿ ਨਾਹਿ । ਨਾਨਕ ਅਜ ਰਾਵਰੂ ਅਮਰ ਹੈ ਨਾ ਆਵੈ ਨਾ ਜਾਇ ॥੫੦॥ ਗੁਰਮੁਖਿ ਕਵਲੁ ਵਿਗਾਸੀਐ ਸਹਜਿ ਕਰੇ ਪ੍ਰਗਾਸੁ । ਗੁਰ ਕੇ ਸਬਦਿ ਰਹਸੀਏ ਚੂਕੇ ਮੋਹ ਪਿਆਸੁ । ਚਉਪੜਿ ਬਾਜੀ ਜਿਣਿ ਚਲੇ ਘਰਿ ਆਏ ਪਤਿਵੰਤ । ਅਮਰ ਅਜਾਚੀ ਪ੍ਰਭੁ ਮਿਲੇ ਸਬਦਿ ਸੁਹੰਤ । ਗੜਿ ਦੋਹੀ ਪਾਤਸਾਹ ਕੀ ਵਜਹੁ ਹੋਇਆ ਬਖਸੀਸ । ਗੁਰਮੁਖਿ ਪ੍ਰੀਤਮੁ ਗਲਿ ਮਿਲੇ ਨਾਨਕ ਬੀਸ ਇਕੀਸ ॥੫੧॥ ਗੁਰਮੁਖਿ ਸਚੁ ਕਰੇ ਵਪਾਰੁ । ਗੁਰਮੁਖਿ ਪਾਏ ਮਹਿਲ ਦੁਆਰੁ । ਗੁਰਮੁਖਿ ਦਾਨਾ ਗੁਰਮੁਖਿ ਬੀਨਾ। ਗੁਰਮੁਖਿ ਸਬਦੇ ਸਬਦਿ ਹੈ ਭੀਨਾ । ਅਗਮੁ ਨਿਗਮੁ ਗੁਰਮੁਖਿ ਜਾਣ । ਨਾਨਕ ਸਬਦੁ ਸਚੁ ਨੀਸਾਣੁ ॥੫੨॥ ਗੁਰਮੁਖਿ ਪਰਖੇ ਪਰਖਿ ਹੀਰਾ। ਗੁਰ ਕਾ ਸਬਦੁ ਸੁਣੇ ਮਨ ਧੀਰਾ । ਗੁਰਮੁਖਿ ਮਨੁ ਮਾਣਕ ਪਰਖਾਏ। ਗੁਰਮੁਖਿ ਕਹੀ ਨ ਆਵੈ ਜਾਏ । ਗੁਰਮੁਖਿ ਅਸਥਿਰੁ ਕਦੇ ਨ ਮਰੇ । ਨਾਨਕ ਗੁਰਮੁਖਿ ਗੁਰੂ ਗੁਰੂ ਕਰੇ ॥੫੩॥ ਗੁਰਮੁਖਿ ਪਵਿਤੁ ਪਰਮਪਦੁ ਪਾਏ । ਗੁਰਮੁਖਿ ਪਤਿ ਸੇਤੀ ਘਰ ਪੈਧਾ ਜਾਏ । ਗੁਰਮੁਖਿ ਜਾਇ ਵਸੇ ਨਿਜ ਮਹਲੀ। ਰਚ ਅਨਾਹਦਿ ਸਚਿ ਸਿਫਤਿ ਸੁ ਸਹਿਲੀ । ਸਗੀ ਗੋਸਟਿ ਸੁਣਿਹੋ ਭਰਥਰ । ਬੋਲੇ ਨਾਨਕ ਅੰਤ ਨਿਰੰਤਰਿ ॥੫੪॥ ਏਹ ਸਚੀ ਗੋਸਟਿ ਗੁਰਮੁਖਿ ਹੋਈ । ਗੁਰਮੁਖਿ ਵਿਰਲਾ ਚੀਨੈ ਕੋਈ । ਸਚ ਖੰਡ ਕੀ ਬਾਣੀ ਅਖੰਡ । ਗੁਰਮੁਖਿ ਜਪਹਿ ਖੰਡ ਬ੍ਰਹਮੰਡ ਸੋਤਿ ਬੋਧ ਰਮੇਸਰ ਹੋਈ । ਪ੍ਰਣਵਤੁ ਨਾਨਕ ਤਾਰੇ ਸੋਈ ॥੫੫॥ ਸੋਤ

ਬੰਧਿ ਰਮੇਸਰ ਮੇਲਾ॥ ਗੋਰਖ ਭਰਥਰ ਇਕੁ ਗੁਰ ਇਕੁ ਚੇਲਾ। ਗੋਰਖ ਬੋਲੇ ਸਹਜਿ ਸੁਭਾਇ। ਹਮਿ ਭੂਲੇ ਤੂ ਰਾਹੁ ਦਸਾਇ ॥੫੬॥ ਨਾਨਕ ਬੋਲੇ ਸਚੀ ਬਾਣੀ। ਸੁਣਿਹੋ ਗੋਰਖ ਨਿਰੰਜਨ ਪ੍ਰਾਣੀ। ਗੁਰਮੁਖਿ ਸਚ ਜੋਗੁ ਕਮਾਉ। ਨਿਜ ਘਰਿ ਮਹਿਲੀ ਪਾਵਹਿ ਥਾਉ। ਸਤਿਗੁਰ ਪੂਰੇ ਕੀ ਦੀਖਿਆ ਲੇਹਿ। ਅਮਰ ਪੁਰਿ ਨਗਰੀ ਵਸਹਿ ਘਰਿ ਏਹਿ ॥੫੭॥ ਤੀਨ ਚਾਰ ਚਉਪੜ ਚਉ ਮੇਲੇ। ਪੰਜ ਸਤ ਗੁਣ ਗਿਆਨ ਅਮੁਲੇ। ਨਵ ਘਰਿ ਢੂਢਿ ਦਸਵੇ ਦੁਆਰਿ। ਤਹ ਅੰਬ੍ਰਿਤ ਪੀਵਹਿ ਸਬਦਿ ਅਧਾਰਿ। ਤਹ ਅਨਹਦ ਵਾਜੇ ਧੁਨਿ ਅਕਾਰਾ। ਨਾਨਕ ਜੋਗੀ ਜੋਤਿ ਪਿਆਰਾ ॥੫੮॥ ਸਤਿਗੁਰ ਪੂਰਾ ਵੇਪਰਵਾਹੁ। ਦਹਦਿਸਿ ਮੇਟਿ ਦਸਾਏ ਰਾਹੁ। ਸਚ ਬਿਭੂਤ ਦਰਸਨ ਘਰਿ ਆਉ। ਐਸਾ ਜੋਗੀ ਜੋਗੁ ਕਮਾਉ। ਪੂਰੈ ਭਾਗਿ ਗੁਰ ਸੁਣਿ ਉਪਦੇਸ। ਸੁਤਿਗੁਰ ਸੇਵਿ ਮਿਟੇ ਸਭ ਕਲੇਸ। ਨਾਨਕ ਬੋਲੇ ਬ੍ਰਹਮ ਬੀਚਾਰਿ। ਐਸਾ ਜੋਗ ਜੁਗਤਿ ਸਚੁ ਸਾਰੁ ॥੫੯॥ ਬੇਦ ਕਤੇਬ ਸੋਧਿ ਕਰਾਣੁ। ਪੰਡਿਤ ਪੋਥੀ ਪੂਜਾ ਪੁਰਾਣ। ਨਉ ਖੰਡ ਧਰਤੀ ਸਗਲੀ ਫਿਰਹਿ। ਜੋਗ ਜੋ ਪਾਵਹਿ ਭਰਮਿ ਨਰਹਿ। ਸਤਿਗੁਰ ਪੂਰੇ ਸਰਨੀ ਆਉ। ਲਖ ਚਉਰਾਸੀਹ ਜੂਨਿ ਨ ਪਾਉ। ਸਾਧ ਸੰਗਤਿ ਮਹਿ ਵਾਸਾ ਪਾਇ। ਆਠ ਪਹਰ ਹਰਿ ਨਾਮੁ ਧਿਆਇ। ਸਚੁ ਜੋਗ ਅਚਲੁ ਧਿਆਇ ਅਸਥਾਨੁ। ਨਾਨਕ ਬੋਲੇ ਸਬਦੁ ਕੁਰਬਾਨੁ ॥੬੦॥ ਸੁਣਿ ਰੇ ਭਰਥਰ ਗੋਰਖ ਨਾਥਾ। ਨਾਮ ਬਿਨਾ ਡੂਬੇ ਬਹੁ ਸਾਥਾ। ਸਾਧਿਕ ਸਿਧ ਗੁਰੂ ਬਹੁ ਚੇਲੇ। ਗੁਰ ਸਬਦੁ ਬਿਨਾਂ ਦੁਖੀਏ ਦੁਹੇਲੇ। ਅੰਮ੍ਰਿਤ ਬਾਣੀ ਨਾਨਕ ਬੋਲੇ। ਗੁਰਮੁਖਿ ਨਿਰੰਤਰਿ ਤਤ ਵਿਰੋਲੇ ॥੬੧॥ ਕਹਾਂ ਸੁ ਗਗਨ ਦਇਆ ਕਾ ਭਉਣੁ। ਕਹਾਂ ਸੁ ਨਿਜ ਘਰ ਜਹਾਂ ਸੁਖਿ ਸਉਣੁ। ਗੁਰਮੁਖਿ ਖੋਜਿ ਕਰੋ ਵਿਚਾਰ। ਐਸਾ ਗਿਆਨ ਨਿਰੰਜਨ ਸਾਰ। ਪਾਰਸੁ ਪਰਸੈ ਦਸਵੈ ਦੁਆਰਾ। ਅੰਮ੍ਰਿਤ ਪੀਵੈ ਨਿਝਰ ਧਾਰਾ। ਸਤਿ ਸਰ ਨਾਵਣੁ ਪੂਰਾ ਹੋਇ। ਦੁਰਮਤਿ ਮੈਲੁ ਨ ਲਾਗੇ ਕੋਇ ॥੬੨॥ ਗੁਰ ਕੇ ਸਬਦਿ ਗਗਨੰਤਰਿ

ਵਾਸੁ । ਨਾਮੁ ਜਪੇ ਨਿਜ ਮਹਿਲੀ ਵਾਸੁ । ਦਇਆ ਨਿਰਭਉ ਹੋਇ ਸਮਾਇ। ਭੈ ਮਾਨੀਏ ਨਿਰਭਉ ਮੇਰੀ ਮਾਇ । ਭੈ ਤੇ ਨਿਰਭਉ ਪਤਿ ਪਰਵਾਣ। ਭੈ ਤੇ ਨਿਰਭਉ ਦਰਿ ਨੀਸਾਣ ॥੬੩॥ ਤ੍ਰਿਕੁਟੀ ਸੰਧਿ ਤ੍ਰਿਬੇਣੀ ਰਹੈ । ਨਾਭ ਕਮਲ ਸਤਿ ਸਰਿ ਘਰਿ ਬਹੈ । ਅਦਲੁ ਕਰੇ ਰਾਜਾ ਪੰਚਾਇਣ। ਪਰਚੇ ਗੁਰਮੁਖਿ ਪਰਮ ਪਰਾਇਣ । ਆਪ ਵੀਚਾਰੇ ਪਰਖੇ ਹੀਰਾ। ਐਸਾ ਪੁਰਖ ਗੁਣੀ ਗਹੀਰਾ। ਐਸਾ ਸਾਹੁ ਸਰਾਫੁ ਸੁਭਾਇ। ਸਚੀ ਦਰਗਹ ਮਹਲਿ ਬੁਲਾਇ ॥੬੪॥ ਆਠ ਪਹਰ ਹਰਿ ਰੰਗਿ ਗੁਲਾਲੁ । ਸਹਜਿ ਧਿਆਨੀ ਸਦਾ ਨਿਹਾਲੁ । ਰਹੇ ਨਿਮਾਣਾ ਸਭ ਕੀ ਰੇਣਾ । ਰਹੇ ਅਲੇਪੁ ਜਿਉ ਜਲਿ ਕਵਲੇਣਾ। ਦਰਸਨ ਤਿਸ ਕਾ ਅਪਰ ਅਪਾਰੁ । ਨਾਨਕ ਸਾਧੂ ਆਪ ਨਿਰੰਕਾਰੁ ॥੬੫॥ ਸੰਸਾਰ ਸਾਗਰ ਤੇ ਰਹੇ ਨਿਰਾਲਾ। ਜਿਉ ਜਲ ਭੀਤਰਿ ਕਵਲੁ ਨਿਰਾਲਾ । ਸੂਰਜ ਕਿਰਣਿ ਜਿਉ ਜੋਤਿ ਉਜਾਲਾ । ਮਨ ਬਚ ਕਰਮ ਮਤਿ ਦ੍ਰਿੜ ਸਾਚਾ। ਅੰਤਰਿ ਪ੍ਰੀਤਿ ਰਾਮੋ ਰਸਿ ਮਾਤਾ । ਅੰਮ੍ਰਿਤ ਦ੍ਰਿਸਟਿ ਸਚਾ ਦਇਆਲਾ। ਦਇਆਵੰਤ ਸਚਾ ਕ੍ਰਿਪਾਲਾ। ਹਰਿ ਗੁਣ ਗਾਵੈ ਸਦ ਬਿਗਾਸਾ॥ ਨਾਨਕ ਇਹ ਬਿਧਿ ਕਵਲ ਪਰਗਾਸਾ ॥੬੬॥ ਅਕੁਲ ਪੁਰਖ ਕੇਵਲ ਗੁਰ ਗਿਆਨੁ । ਗੁਰਮੁਖਿ ਬਾਣੀ ਪ੍ਰਮ ਨਿਧਾਨ । ਅਨੰਦ ਰੂਪ ਕੋ ਸਦਾ ਜੈਕਾਰੁ। ਆਦਿ ਅੰਤ ਤ੍ਰਿਭਵਣ ਸਚੁ ਸਾਰੁ । ਸਤਿ ਸਰੂਪ ਘਟਿ ਘਟਿ ਭੋਗੁ। ਨਾਨਕ ਆਦਿ ਜੁਗਾਦਿ ਜੁਗੁ ਜੁਗੁ ਹੋਗੁ ॥੬੭॥ ਪ੍ਰਿਥਮੇ ਮਾਨ ਸਰੋਵਰਿ ਕਰੈ ਇਸਨਾਨੁ। ਦੂਤੀਏ ਦਖਣਿ ਧਰੇ ਧਿਆਨੁ । ਦਖਣ ਤੇ ਜਾ ਪਛਮ ਚੜੈ। ਤਉ ਹਾਟ ਪਟਣ ਕੀ ਸੋਝੀ ਪੜੈ । ਪਰਦਖਣ ਦੇ ਚੜੈ ਗਗਨੰਤਰਿ। ਤਹ ਨਾਨਕ ਬੈਸੇ ਤਖਤਿ ਨਿਰੰਤਰਿ ॥੬੮॥ ਨਾਭ ਕਵਲ ਪਵਨ ਅਕਾਰ। ਮਨ ਬੁਧਿ ਇੰਦਰਿ ਮੁਕਤਿ ਦੁਆਰ । ਬ੍ਰਹਮ ਕਮੰਡਲੁ ਅੰਮ੍ਰਿਤਸਰਿ ਪੂਰਾ । ਗਗਨਿ ਅਕਾਸਿ ਵਜਾਏ ਤੂਰਾ। ਇੰਦ ਬਿੰਦ ਸੁਫਨੇ ਨਹੀ ਦੇਖ । ਤਾਂ ਨਾਨਕ ਪਾਇਆ ਅਲਖ ਅਲੇਖ ॥੬੯॥ ਅਰਚੇ ਪਰਚੇ

ਕੋ ਮਿਲਿਆ ਜਾਣੁ । ਨਾਨਕ ਜੋਗੀ ਨਿਰੰਜਨ
ਕਾਰਿ । ਆਦਿ ਪੁਰਖ ਕੋ ਮਿਲਿਆ ਜਾਣੁ । ਜਨਮ ਮਰਨ ਦੂਖ
ਪ੍ਰਾਣ ॥੮੫॥ ਅਸਥਿਰੁ ਪਿੰਡ ਅਜਰਾਵਰ ਭਇਆ । ਜਨਮ ਮਰਨ ਦੂਖ
ਤਹਾਂ ਸਭੁ ਗਇਆ । ਮਿਟੇ ਕਲੇਸ ਉਤਰੇ ਸੰਤਾਪ । ਫਲ ਕੋਟ ਪ੍ਰਾਪਤਿ
ਗੁਰ ਪ੍ਰਤਾਪ । ਸਚੁ ਜੋਗੁ ਮੁੰਦ੍ਰਾ ਮਨ ਮਾਹੀ । ਨਾਨਕ ਅਸਥਿਰੁ ਸੰਤ
ਰੰਗ ਸਮਾਹੀ ॥੮੬॥ ਨਿਰਾਹਾਰ ਨਿਰਭਉ ਸੰਤ ਜੋਗ ਕਮਾਈ । ਜਨਮ
ਮਰਨ ਦੀ ਚੂਕੀ ਧਾਈ । ਭਗਤਿ ਗਿਆਨ ਜੋਗੀ ਕਉ ਆਈ । ਜੋਗੀ
ਗੁਰਮੁਖਿ ਤ੍ਰਿਪਤਿ ਅਘਾਈ । ਆਤਮ ਰਾਮ ਚੀਨਿ ਪਾਇਆ ਜੋਗ ।
ਨਾਨਕ ਜੋਗੀ ਜੁਗੁ ਜੁਗੁ ਹੋਗੁ ॥੮੭॥ ਸਤਿਗੁਰ ਤੇ ਜੋਗੀ ਜੋਗੁ
ਪਾਇਆ । ਅਸਥਿਰੁ ਜੋਗੀ ਫਿਰਿ ਜੂਨਿ ਨ ਆਇਆ । ਸੁੰਨਿ ਨਿਰੰਤਰਿ
ਰਹਿਆ ਸਮਾਈ । ਅਸਥਿਰੁ ਜੋਗੁ ਨ ਆਵੇ ਜਾਈ । ਅਜਪਾ ਜਾਪੁ ਕੋ
ਜਪੈ ਜਾਪੁ । ਉਨਿ ਮਨਿ ਕਾਲ ਕੌ ਮਾਰੇ ਚਾਪਿ ॥੮੮॥ ਸੂਰ ਸੂਰ ਸਸਿ
ਸਸਿ ਕੇ ਘਰਿ ਬਹੈ । ਨਾਭ ਕਵਲ ਠਹਰਾਇ ਮਨ ਰਹੈ । ਬੰਕਿ ਨਾੜਿ
ਕੀ ਤਿਆਗੀ ਰੀਤਿ । ਗੁਰਮੁਖਿ ਲਾਗੀ ਸਚੀ ਪ੍ਰੀਤਿ । ਤ੍ਰੈਇ ਦਲ ਸਾਧਿ
ਬਹੇ ਸਿੰਘਾਸਨਿ । ਨਾਨਕ ਤਖਤਿ ਨਿਵਾਸੀ ਆਸਣਿ ॥੮੯॥ ਗੁਰ ਕਾ
ਭਗਤ ਸਦਾ ਇਕ ਰੰਗਾ । ਅਸਰਾ ਤਰਿਆ ਉਲਟੀ ਗੰਗਾ । ਨਉ ਸਰ
ਸੁਭਰ ਦਸਵੈ ਪੂਰੇ । ਅਨਹਦ ਸੁੰਨ ਵਜਾਵੈ ਤੂਰੇ । ਪਾਤਾਲਹੁ ਨੀਰੁ ਚੜੇ
ਗਗਨਿ ਪੁਰਿ । ਨਿਜ ਘਰ ਮਹਲਿ ਚੜੇ ਅਮਰਾ ਪੁਰਿ ॥੯੦॥ ਚੰਚਲ
ਚਾਇ ਨ ਪਰ ਘਰ ਚਲਾਏ । ਮਨੂਆ ਅਸਥਿਰੁ ਗੁਰ ਸਬਦਿ ਟਿਕਾਏ ।
ਮਾਨ ਸਰੋਵਰ ਹੰਸ ਉਜਾਲਾ । ਸਿਫਤੀ ਰਤਾ ਲਾਲ ਗੁਲਾਲਾ । ਨ ਪਹਿਰੈ
ਜਾਇ ਨ ਦੇਖੈ ਚੰਚਲਾ । ਗੁਰਮੁਖਿ ਤਿਆਗੈ ਮਾਇਆ ਪਟਲਿ । ਨਾਨਕ
ਪੂਰੇ ਗੁਰ ਕੇ ਅੰਚਲਿ ॥੯੧॥ ਤ੍ਰਿਕੁਟੀ ਸੰਧਿ ਤ੍ਰਿਬੇਣੀ ਰਹਤਾ । ਨਾਭ
ਕਮਲ ਸਹਿ ਮਨ ਘਰਿ ਸਹਤਾ । ਅਸਥਿਰ ਪਵਨ ਨਾਭਾ ਪਰਿ ਰਹੈ ।
ਸੁੰਨਿ ਸਮਾਵੈ ਮਨ ਮਹਿ ਗਵੈ । ਬੰਕ ਨਾੜਿ ਤ੍ਰਿਬਿਧਿ ਤਿਆਗੇ । ਨਾਨਕ
ਆਦਿ ਜੁਗਾਦੀ ਜਾਗੇ ॥੯੨॥ ਐਸਾ ਜੋਗੀ ਜੁਗਤਿ ਪਰਵਾਣੁ । ਸਚੀ

ਲਖ ਰਉਰਾਸੀਹ ਗਰਭਿ ਨ ਲੇਟੇ। ਕੰਟਕ ਕਾਲੁ ਫਿਰਿ ਕਦੇ ਨਾ ਤੂਟੇ। ਨਾ ਤਿਸੁ ਖਿੰਥਾ ਨਾ ਤਿਸ ਦਸਤਰੁ। ਨਾਨਕ ਜੋਗੀ ਹੋਇਆ ਅਸਥਿਰੁ ॥੭੮॥ ਖਿੰਥਾ ਖਿਮਾ ਸਬਦ ਮਨਿ ਮੁੰਦ੍ਰਾ। ਨਾਨਕ ਭੁਗਤਿ ਗਿਆਨ ਅਉਧੂ ਜੋਗਿਦ੍ਰਾ। ਨਾਭ ਕਵਲ ਜੀ ਅਸਥੰਭ। ਪਾਵਨ ਸਹਜ ਕੀਜਾ ਅਰੰਭੁ। ਮਨ ਪਵਨੇ ਕੀ ਲਹੇ ਸੋਖ ਸੁਰ ਕੋ ਖਾਇ। ਨਾਨਕ ਜੋਗੀ ਧਨੁ ਹੈ ਐਸਾ ਜੋਗ ਕਮਾਇ ॥੭੯॥ ਆਸਣ ਸੁਧ ਮਨ ਸਚ ਸੋ ਚੀਤ। ਗੁਰ ਕੇ ਸਬਦਿ ਸਚਿ ਰਹੇ ਅਤੀਤ। ਧਰਮ ਧੀਰਜ ਕਰਿ ਆਸਣਿ ਬਹੇ। ਗੁਰ ਕੀ ਆਗਿਆ ਮਨ ਮਹਿ ਸਹੈ। ਆਏ ਹਰਖੁ ਨ ਗਏ ਸੋਗੁ। ਨਾਨਕ ਪਾਈਐ ਸਚੁ ਐਸਾ ਜੋਗੁ ॥੮੦॥ ਨਾਮ ਰਤਨੁ ਸਚੁ ਜੋਗੁ ਪਾਇਆ। ਅਨਹਦਿ ਰਾਤਾ ਮਹਿਲ ਬੁਲਾਇਆ। ਅਨਹਤਿ ਸਬਦੁ ਗਗਨੰਤਰਿ ਵਾਜਾ। ਬੈਠਾ ਤਖਤਿ ਅਦਲ ਸਚ ਰਾਜਾ। ਸਚੁ ਜੋਗੁ ਪ੍ਰਾਨ ਪਤਿ ਪਾਈ। ਜੋਗ ਕੇ ਪ੍ਰਾਨ ਅੰਬਰਿ ਰਖਾਈ ॥੮੧॥ ਅਨਹਦੁ ਨਾਦੁ ਗੁਰ ਸਬਦੁ ਵਗਾਏ। ਦਸਵੈ ਦੁਆਰੇ ਰਹੇ ਸਮਾਏ। ਸਬਦਿ ਅਨਾਹਦਿ ਰਾਤਾ ਆਦਿ। ਅਸਥਿਰੁ ਜੋਗੀ ਆਦਿ ਜੁਗਾਦਿ। ਅਨਹਦਿ ਰਾਤਾ ਗੁਣੀ ਗਹੀਰੁ। ਨਾਨਕ ਜੋਗੀ ਗਹਰ ਗੰਭੀਰ ॥੮੨॥ ਤ੍ਰੈਇ ਬਲ ਸਾਧੇ ਮਟੁਕੀ ਛੂਟੇ। ਅਨਹਦਿ ਰਾਤੇ ਤ੍ਰਿਕੁਟੀ ਰੂਟੇ। ਤੰਤੁ ਮੰਤੁ ਪਾਖੰਡੁ ਨ ਕੋਈ। ਅੰਦ੍ਰਨ ਨਾਮੁ ਮਨੁ ਮਾਨਿਆ ਸੋਈ। ਤ੍ਰੈਈ ਦਲ ਸਾਧਿ ਵਜਾਏ ਪੂਰਾ। ਤਹ ਕਾਰਜੁ ਸੋਦਾ ਗੁਰਮੁਖਿ ਪੂਰਾ। ਅਸਥਿਰੁ ਪਿੰਡ ਸਚ ਜੋਗੁ ਅਖੰਡ। ਨਿਰਭਉ ਜੋਗੀ ਨਹੀ ਜਮਦੰਡੁ ॥੮੩॥ ਤਰੇਟਕੁ ਭੇਖੁ ਨ ਚੇਤਕੁ ਕੋਈ। ਖਿੰਥਾ ਚਕਰ ਬਿਭੂਤ ਨ ਹੋਈ। ਗੁਰਮੁਖਿ ਆਦਿ ਇਆ ਉਪਦੇਸੁ ਜੋਗੀ ਸਹਜਿ ਪਤੀਣਾ। ਪਰੇਮ ਭਗਤਿ ਮਨੁ ਸਹਜੇ ਮਾਨਿਆ ਨਾਨਕ ਹਰਿ ਰਸਿ ਲੀਣਾ ॥੮੪॥ ਕੰਨ ਪੜਾਇ ਨ ਮੂੰਡ ਮੁੰਡਾਇਆ। ਘਰਿ ਘਰਿ ਫਿਰਤ ਨ ਭੂਕਣੁ ਵਾਇਆ। ਮਨੁ ਅਸਥਿਰੁ ਗੁਰ ਸਬਦਿ ਸੁਹੇਲਾ। ਪੰਚਿ ਮਾਰਿ ਤਤੁ ਲਹੇ ਇਕੇਲਾ। ਤਤੁ ਤ੍ਰਿਬੇਣੀ ਖੁਲੇ ਦੁਆਰੁ। ਨਿਝਰ ਝਰੇ ਅਨਹਦ ਧੁਨਿ

ਕਾਰਿ । ਆਦਿ ਪੁਰਖ ਕੋ ਮਿਲਿਆ ਜਾਣੁ । ਨਾਨਕ ਜੋਗੀ ਨਿਰੰਜਨ ਪ੍ਰਾਣ ॥੮੫॥ ਅਸਥਿਰੁ ਪਿੰਡ ਅਜਰਾਵਰ ਭਇਆ । ਜਨਮ ਮਰਨ ਦੁਖ ਤਹਾਂ ਸਭੁ ਗਇਆ । ਮਿਟੇ ਕਲੇਸ ਉਤਰੇ ਸੰਤਾਪ । ਫਲ ਕੋਟ ਪ੍ਰਾਪਤਿ ਗੁਰ ਪ੍ਰਤਾਪ । ਸਚੁ ਜੋਗੁ ਮੁੰਦਰਾ ਮਨ ਮਾਹੀ । ਨਾਨਕ ਅਸਥਿਰੁ ਸੰਤ ਰੰਗ ਸਮਾਹੀ ॥੮੬॥ ਨਿਰਾਹਾਰ ਨਿਰਭਉ ਸੰਤ ਜੋਗ ਕਮਾਈ । ਜਨਮ ਮਰਨ ਦੀ ਚੂਕੀ ਧਾਈ । ਭਗਤਿ ਗਿਆਨ ਜੋਗੀ ਕਉ ਆਈ । ਜੋਗੀ ਗੁਰਮੁਖਿ ਤ੍ਰਿਪਤਿ ਅਘਾਈ । ਆਤਮ ਰਾਮ ਚੀਨਿ ਪਾਇਆ ਜੋਗ । ਨਾਨਕ ਜੋਗੀ ਜੁਗੁ ਜੁਗੁ ਹੋਗੁ ॥੮੭॥ ਸਤਿਗੁਰ ਤੇ ਜੋਗੀ ਜੋਗੁ ਪਾਇਆ । ਅਸਥਿਰੁ ਜੋਗੀ ਫਿਰਿ ਜੂਨਿ ਨ ਆਇਆ । ਸੁੰਨਿ ਨਿਰੰਤਰਿ ਰਹਿਆ ਸਮਾਈ । ਅਸਥਿਰੁ ਜੋਗੁ ਨ ਆਵੈ ਜਾਈ । ਅਜਪਾ ਜਾਪੁ ਕੌ ਜਪੈ ਜਾਪੁ । ਉਨਿ ਮਨਿ ਕਾਲ ਕੌ ਮਾਰੇ ਚਾਪਿ ॥੮੮॥ ਸੂਰ ਸੂਰ ਸਸਿ ਸਸਿ ਕੇ ਘਰਿ ਬਹੈ । ਨਾਭ ਕਵਲ ਠਹਰਾਇ ਮਨ ਰਹੈ । ਬੰਕਿ ਨਾੜਿ ਕੀ ਤਿਆਗੀ ਰੀਤਿ । ਗੁਰਮੁਖਿ ਲਾਗੀ ਸਚੀ ਪ੍ਰੀਤਿ । ਤ੍ਰੈਇ ਦਲ ਸਾਧਿ ਬਹੇ ਸਿੰਘਾਸਨਿ । ਨਾਨਕ ਤਖਤਿ ਨਿਵਾਸੀ ਆਸਣਿ ॥੮੯॥ ਗੁਰ ਕਾ ਭਗਤ ਸਦਾ ਇਕ ਰੰਗਾ । ਅਸਰਾ ਤਰਿਆ ਉਲਟੀ ਗੰਗਾ । ਨਉ ਸਰ ਸੁਭਰ ਦਸਵੈ ਪੂਰੇ । ਅਨਹਦ ਸੁੰਨ ਵਜਾਵੈ ਤੂਰੇ । ਪਾਤਾਲਹੁ ਨੀਰੁ ਚੜ੍ਹੈ ਗਗਨਿ ਪੁਰਿ । ਨਿਜ ਘਰ ਮਹਲਿ ਚੜ੍ਹੇ ਅਮਰਾ ਪੁਰਿ ॥੯੦॥ ਚੰਚਲ ਚਾਇ ਨ ਪਰ ਘਰ ਚਲਾਏ । ਮਨੂਆ ਅਸਥਿਰੁ ਗੁਰ ਸਬਦਿ ਟਿਕਾਏ । ਮਾਨ ਸਰੋਵਰ ਹੰਸ ਉਜਾਲਾ । ਸਿਫਤੀ ਰਤਾ ਲਾਲ ਗੁਲਾਲਾ । ਨ ਪਹਿਰੈ ਜਾਇ ਨ ਦੇਖੈ ਚੰਚਲਾ । ਗੁਰਮੁਖਿ ਤਿਆਗੈ ਮਾਇਆ ਪਟਲਿ । ਨਾਨਕ ਪੂਰੇ ਗੁਰ ਕੇ ਅੰਚਲਿ ॥੯੧॥ ਤ੍ਰਿਕੁਟੀ ਸੰਧਿ ਤ੍ਰਿਬੇਣੀ ਰਹਤਾ । ਨਾਭ ਕਮਲ ਸਹਿ ਮਨ ਘਰਿ ਸਹਤਾ । ਅਸਥਿਰ ਪਵਨ ਨਾਭਾ ਪਰਿ ਰਹੈ । ਸੁੰਨਿ ਸਮਾਵੈ ਮਨ ਮਹਿ ਗਵੈ । ਬੰਕ ਨਾੜਿ ਤ੍ਰਿਬਿਧਿ ਤਿਆਗੇ । ਨਾਨਕ ਆਦਿ ਜੁਗਾਦੀ ਜਾਗੇ ॥੯੨॥ ਐਸਾ ਜੋਗੀ ਜੁਗਤਿ ਪਰਵਾਣੁ । ਸਚੀ

ਦਰਗਹ ਮਹਲਿ ਖੁਲਾਇਆ । ਸਿਰਿ ਖੁਰਿ ਪਧਾ ਪ੍ਰਭਿ ਪਨਾਇਆ । ਅਸਥਿਰੁ ਜੋਗੁ ਨ ਆਵੈ ਜਾਈ । ਨਾਨਕ ਜੋਗੀ ਸਚਿ ਸਮਾਈ ॥੯੩॥ ਸੁੰਨਿ ਸਮਾਧਿ ਅਨਹਦਿ ਬਾਣੀ । ਸਚਾ ਰਾਜੁ ਰੂਪ ਅਕਥ ਕਹਾਣੀ । ਆਦਿ ਅਨੀਲੁ ਜੁਗ ਜੁਗ ਸਾਹਬੁ । ਮਿਤਿ ਕੀਮਤਿ ਕਿਨੈ ਨ ਪਾਈਆ ਤਾਕੀ । ਕੋਟ ਬ੍ਰਹਮੰਡ ਰਚਨਾ ਜਿਨਿ ਰਾਚੀ । ਤਾਕੈ ਅੰਤ ਨ ਪਰਾਵਾਰ॥੯੪॥ ਅਪਣੀ ਗਤਿ ਮਿਤਿ ਆਪੇ ਜਾਣੇ । ਆਪਣੈ ਰੰਗ ਸਬਦਿ ਨਿਰਬਾਣੈ । ਆਪੇ ਏਕ ਅਨੇਕ ਅਪਾਰਾ । ਅਪੇ ਬਹੁ ਬਿਧਿ ਕਰੇ ਬਿਸਥਾਰਾ । ਅਗਮ ਅਗਾਧਿ ਬਿਅੰਤ ਅਤੋਲੈ । ਕੁਦਰਤਿ ਕਾਦਰ ਕਰਤੇ ਮਉਲੈਂ ॥੯੫॥ ਨਾਨਕ ਜੰਪੈ ਦਰਿ ਬੇਨੰਤੀ । ਏਹ ਅਕਥ ਕਥਾ ਸਚੁ ਸਤਿ ਸੋਹੰਤੀ । ਅਕੁਲ ਨਿਰੰਜਨੁ ਲਾਲ ਗੁਲਾਲੁ । ਅਕਲਪਤਿ ਬਿਰਖ ਪੂਰਾ ਭਗਵਾਨੁ । ਅਮਰ ਅਜੂਨੀ ਪਰਮ ਨਿਧਾਨ । ਅਮਰ ਅਤੀਤੁ ਕੇਵਲੁ ਗੁਰ ਗਿਆਨ । ਨਾਨਕ ਜੁਗ ਜੁਗ ਪਰਮ ਨਿਧਾਨ ॥੯੬॥

ੴ ਸਤਿਗੁਰ ਪ੍ਰਸਾਦਿ ।

ਰਾਗੁ ਆਸਾ ਜੋਗੁ ਬੈਰਾਗ ਸਾਚੇ ਖੰਡ ਕੀ ਜੁਗਤਿ । ਬਾਣੀ ਉਪਮਾ ਧਿਆਉ ॥

ਜੋਗ ਬੈਰਾਗ ਸਹਜਿ ਘਰਿ ਪਾਯੈਂ । ਆਤਮੁ ਚੀਨਿ ਪਰਾਤਮੁ ਚੀਨੈ ਸਹਜਿ ਸਮਾਧਿ ਲਗਾਯੈ । ਬੋਲੈ ਸਤਿ ਅਸਤੁ ਨ ਭਾਖੈ । ਅੰਮ੍ਰਿਤ ਰਸ ਗਗਨੰਤਰਿ ਚਾਖੈ । ਕਾਰਨ ਕਰਨ ਸਮਰਥੁ ਨਿਰਾਰਾ । ਆਪੇ ਕਰਿ ਵੇਖੈ ਚਰਤੁ ਅਪਾਰਾ । ਜਨਮ ਮਰਨ ਦੁਖ ਦੂਰਿ ਕਰੇਇ । ਨਾਨਕ ਪੂਛਿ ਨ ਲੇਵੈਂ ਦੇਇ ॥੧॥ ਏਹ ਨਿਹਚਲੁ ਚਾਲਿ ਗੁਰਮਤਿ ਗਤਿ ਪਾਯੈ । ਜੀਵਤੁ ਮਰਹਿ ਸਹਜਿ ਲਿਵ ਲਾਯੈ । ਦਰ ਦਰਸਨ ਕੀ ਜਿਨੀ ਸਾਰਿ ਨਾ ਜਾਨੀ । ਸੇ ਬੂਡਿ ਮੂਏ ਬਿਨੁ ਸਰਵਰ ਪਾਨੀ । ਬੂਡਤ ਕਉ ਤੁਲਹਾ ਹਰਿ ਗੁਰਮਤਿ ਨਾਉ । ਨਾਨਕ ਦਰਸਨ ਕੇ ਬਲ ਜਾਓ ॥੨॥ ਜੇਸੀ ਸੁਰਤਿ ਤੈਸੀ ਤਿਸੁ ਮੁਕਤਿ । ਜੈਸਾ ਭਾਉ ਤੈਸੀ ਤਿਸੁ ਭੁਗਤਿ । ਭਏ ਅਬਿਨਾਸੀ ਅਲਖ

ਨਿਵਾਸੀ । ਬੰਧਨ ਮੁਕਤਾ ਨਿਰਭਉ ਰਾਸੀ । ਗਗਨ ਮੰਡਲ ਅੰਮ੍ਰਿਤਸਰ ਕੂਆ । ਨਾਨਕ ਸੋ ਰਸ ਪੀਵੈ ਜੋ ਜੀਵਤ ਮੂਆ ॥੩॥ ਅੰਬ੍ਰਿਤ ਬੂੰਦ ਸੁੰਨ ਤੇ ਹੋਇ। ਤ੍ਰਿਭਵਨ ਜਗਤੁ ਉਸੈ ਕਾ ਸੋਇ । ਆਕੁਲ ਚੀਨੇ ਏ ਤਤੁ ਵਿਚਾਰਾ । ਤ੍ਰਿਭਵਣਿ ਜੋਤਿ ਸਚੀ ਸਿਰਕਾਰਾ । ਦੀਪ ਲੋਅ ਪੁਰੀਆ ਪਾਤਾਲ । ਨਾਨਕ ਸੋ ਦਾਤਾ ਗੁਰਮਤਿ ਨਾਲ ॥੪॥ ਅਕਥੁ ਕਥ ਬਿਚਾਰੋ ਗੁਰ ਗਿਆਨੁ । ਅਜਪਾ ਜਾਪ ਜਪੈ ਅਨਹਦਿ ਮਨੁ ਮਾਨੁ । ਪੀਵੈ ਅੰਮ੍ਰਿਤ ਗੁਰ ਗਿਆਨੁ ਧਿਆਨੁ । ਮਨਿ ਨਿਰਭਉ ਭਓ ਭੰਜਨੁ ਜਾਨੁ । ਗੁਰ ਸੇਵਕ ਮਿਲਿ ਅਲਖੁ ਪਛਾਨਾ । ਨਾਨਕ ਸਹਜਿ ਭਏ ਮੇਰਾ ਮਨੁ ਮਾਨਾ ॥੫॥ ਕਿਉ ਕਰਿ ਬ੍ਰਹਮ ਗਿਆਨੀ ਹੋਇ। ਹਉਮੈ ਮੈਲੁ ਗੁਰਮਤਿ ਬਿਖੁ ਖੋਇ। ਸੰਤਨ ਕੀ ਰੇਨ ਸਾਧ ਪਗ ਸੇਵੈ । ਰਹੈ ਅਤੀਤੁ ਅਲਪ ਘਰਿ ਦੇਵੈ । ਘਰਿ ਮੰਦਰ ਮਹਿ ਹੀਰ ਲਾਲੁ । ਨਾਨਕ ਸੋ ਪਾਵੈ ਨਦਰਿ ਨਿਹਾਲੁ ॥੬॥ ਸਭ ਗੁਣ ਗਿਆਨੁ ਧਿਆਨੁ ਬੁਧਿ ਪਾਵੈ। ਸਾਧ ਸੰਗਤਿ ਮਹਿ ਤਤੁ ਪਰਾਵੈ। ਮਨੁ ਨਿਹਚਲੁ ਹਰਿ ਸੰਗਤਿ ਅਚਾਰੁ । ਨਿਹਚਲੁ ਨਾਮੁ ਨਿਰੰਜਨ ਸਾਰੁ । ਹਰਿ ਜਨ ਠਾਕਰ ਏਕ ਅਕਾਰੁ । ਗਿਆਨੁ ਮੁਕਤਿ ਕਾ ਗੁਰ ਮਹਲ ਪਛਾਨੁ । ਨਾਨਕ ਜੁਗੁ ਜੁਗੁ ਭਗਤਿ ਨੀਸਾਨੁ ॥੭॥ ਸਤਿਗੁਰ ਸਰਨਿ ਹਰਿ ਕਾ ਜਸ ਭਾਲਾ । ਜਬ ਸਤਿਗੁਰ ਪੁਰਖ ਮਏ ਕਿਰਪਾਲਾ। ਹਰਿ ਹਰਿ ਰਤਨ ਜਵੇਹਰ ਲਾਲਾ । ਅਲਖ ਨਿਰੰਜਨ ਦੀਨ ਦਿਆਲਾ। ਕਾਯਾ ਮਟੁ ਨਿਰਮਲ ਹੋਇ ਸਮਾਲਾ। ਤਿਸੁ ਮਹਿ ਅਲਖ ਨ ਲਖਨੋ ਜਾਇ। ਆਦਿ ਨਿਰੰਜਨ ਸਹਜਿ ਸੁਭਾਇ। ਨਾਨਕ ਸੇ ਸਤਿਗੁਰ ਦੀਆ ਦਿਖਾਇ ॥੮॥ ਸਭ ਰਸ ਸੰਜਮ ਅਲਖ ਧਿਆਨਾ । ਸਭ ਘਟ ਤਾਂਕੇ ਓਹ ਪੁਰਖੁ ਪਰਧਾਨਾ । ਸੋ ਅਬਿਨਾਸੀ ਕਰੇ ਪ੍ਰਤਪਾਲਾ। ਘਟਿ ਘਟਿ ਪੂਰਨੁ ਦੇਇ ਦਿਆਲਾ । ਅਠਿਸਠ ਮਜਨ ਸਭ ਤੀਰਥ ਤਹ ਹੀ । ਨਾਨਕ ਖੋਜਿ ਗੁਰਮਤਿ ਘਰ ਲਹਿ ਹੀ ॥੯॥ ਦੇਹੀ ਨਗਰ ਮਹਾ ਅਸਥਾਨਾ । ਤਹ ਕੇਵਲ ਬ੍ਰਹਮ ਸਮਾਨਾ । ਤਹ ਹੀ ਸਤਿਗੁਰ ਅੰਬ੍ਰਿਤ ਭਰਪੂਰਾ । ਤਹ

ਹੀ ਵਾਜਹਿ ਅਨਹਦ ਧੁਨਿ ਤੂਰਾ । ਤਹ ਹੀ ਜੋਗ ਜੁਗਤਿ ਕੀ ਗਰਮਾ । ਨਾਨਕ ਮੋਖ ਮੁਕਤਿ ਤਹ ਧਰਮਾ ॥੧੦ ॥ ਤਹ ਹੀ ਕੇਵਲ ਤਹ ਹੀ ਕਵਲਾਸੁ । ਤਹ ਹੀ ਕਾਮ ਕ੍ਰੋਧ ਕਾ ਨਾਸੁ । ਤਹ ਹੀ ਆਦਿ ਪੁਰਖ ਕਾ ਵਾਸੁ । ਤਹ ਹੀ ਸੁਰਗ ਮਿਰਤ ਅਕਾਸੁ । ਪਹੀ ਸਰਗਨੁ ਨਿਰਗਨੁ ਸੋਇ । ਤਹ ਹੀ ਭਗਤਿ ਭਾਉ ਸਹਸਾ ਦੁਖੁ ਨ ਹੋਇ ॥੧੧॥ ਦੂਖ ਭੂਖ ਤਿਖਾ ਤਹ ਨਾਹਿ । ਤਹ ਜਠਰ ਰੋਗ ਸੋਗ ਸਹਸਾ ਭਉ ਕਾਹਿ । ਤਹ ਪਾਪ ਪੁੰਨ ਨਾਹੀ ਕੋ ਧਰਮਾ । ਤਹ ਨੇਮ ਬਰਤ ਨਾਹੀ ਕੋ ਕਰਮਾ । ਤਹ ਰਕਤ ਬਿੰਦ ਨਾਹੀ ਇਹ ਕਾਲਾਂ । ਤਹ ਨਿਰਮਲ ਜੋਤਿ ਅਨੂਪ ॥੧੨॥ ਤਹ ਅਸਥਿਰ ਮਨੂਆ ਕਤਹੂ ਨ ਧਾਇਆ । ਤਹ ਮਮਤਾ ਮੋਹੁ ਨ ਛਾਯਾ ਮਾਯਾ । ਤਹ ਆਦਿ ਨਿਰੰਜਨ ਗੁਰ ਅਲਖ ਲਖਾਇਆ । ਇੰਦ੍ਰੀ ਸਬਲੁ ਨਹੀਂ ਦੁਖੁ ਭਾਯਾ । ਨਾਨਕ ਸਾਹਿਬ ਸਚਾ ਸੋਇ । ਅਲਖੁ ਨਿਰੰਜਨ ਅਨਤ ਨ ਕੋਇ ॥੧੩॥ ਤਹ ਹੋਮ ਨ ਜਗ ਨਹੀਂ ਅਨ ਪੂਜਾ । ਤਹ ਏਦ ਨਿਰੰਜਨ ਅਵਰੁ ਨ ਦੂਜਾ । ਵੇਦ ਕਤੇਬ ਨਹੀ ਗੁਣ ਗੁਣੀ । ਤੇ ਅੰਕਾਰ ਸਬਦੁ ਸੋ ਸੁਨਣੀ । ਤਹ ਪੋਥੀ ਪਾਠ ਨ ਪੂਜਾ ਅਰਚਾ । ਤਹ ਖੇਤੀ ਵਣਜ ਨਹੀ ਕੋ ਪਰਚਾ । ਤਹ ਤੀਰਥ ਤਟ ਨਾਹੀ ਕਤਿ ਨਾਯੈ । ਨਾਨਕ ਅਨਹਦਿ ਸਬਦਿ ਸਮਾਯੈ ॥੧੪॥ ਤਹ ਸਾਧਿਕ ਮੀਤੁ ਨਹੀਂ ਕੋਈ ਪਿਆਰਾ । ਤਹ ਏਕੁ ਨਿਰੰਜਨ ਅਲਖੁ ਨਿਰਾਰਾ । ਤਹਾਂ ਕਾਲ ਕਰਮ ਜਰਾ ਰੋਗ ਨਾ ਬਿਆਪੇ । ਤਹਾਂ ਆਪ ਪਛਾਣਿਆ ਜੁਗ ਜੁਗ ਆਪੇ । ਤਹ ਰਾਜਸੁ ਤਾਮਸੁ ਨਾਹੀ ਅਹੰਕਾਰਾ । ਨਾਨਕ ਤਹ ਏਕੋ ਅਲਖ ਅਪਾਰਾ ॥੧੫॥ ਤਹ ਕਾਮ ਕ੍ਰੋਧ ਨਾਹੀ ਅਭਮਾਨਾ । ਤਹ ਉਖ ਤਿਖ ਪਤਿ ਨਹੀਂ ਬਿਗਾਨਾ । ਤਹ ਸਕਤਿ ਸਰੀਰੁ ਨਹੀ ਕੁਲ ਜਾਯਾ । ਤਹ ਤੇਜ ਨਹੀਂ ਮਤਿ ਨਾਯਾ । ਤਹ ਧੰਧੁ ਬੰਧ ਨਾਹੀ ਸਿਰਿ ਕਾਗਾ । ਤਹ ਸਹਸਾ ਸੋਗੁ ਨਹੀਂ ਬੈਰਾਗਾ । ਤਹ ਸੰਤ ਭਗਤ ਹਰਿ ਹੇਤਿ ਪਿਆਰੇ । ਨਾਨਕ ਸਰਨ ਪਰੇ ਆਤਮ ਬੀਚਾਰੇ ॥੧੬॥ ਤਹ ਜਪੁ ਤਪੁ ਸੰਜਮ ਨਹੀਂ ਬਨਵਾਸਾ । ਤਹ ਖਟ ਸਾਸਤ੍ਰ ਭਰਮ

ਨ ਪਵਨ ਅਭਿਆਸਾ। ਤਹ ਹਠ ਨਿਗਰਹੁ ਨਾਹੀ ਪਖੰਡਾ। ਤਹਾਂ ਆਦਿ ਨਿਰੰਜਨੁ ਮਹਾਂ ਬਲਵੰਡਾ। ਤਹ ਸਸੀਅਰ ਸੂਰ ਨਹੀਂ ਅੰਧਿਆਰਾ। ਤਹ ਨਰਕ ਸੁਰਗ ਨਹੀਂ ਸਿਰਿ ਮਾਰਾ ॥੧੭॥ ਤਹ ਕੂੜ ਕੁਸਤ ਨਹੀਂ ਝੂਠਿਆਰਾ। ਤਹ ਸਚੀ ਦਰਗਹ ਸਚੁ ਪਿਆਰਾ। ਤਹਾਂ ਜੋਤਿ ਅਨੂਪੁ ਅਤੀਤੁ ਸਭਾਯਾ। ਤਹ ਵਰਨੁ ਭੇਖੁ ਨਹੀਂ ਬਾਪੁ ਮਾਯਾ। ਤਹ ਉਤਮੁ ਨੀਚੁ ਨਹੀਂ ਕੋ ਅੰਤਰਾ। ਨਾਨਕ ਸੋ ਨਿਰਮਲੁ ਸਰਬ ਨਿਰੰਤਰਾ ॥੧੮॥ ਤਹਾਂ ਨਾਰਿ ਕੁਟੰਬੁ ਨਾਹੀ ਸੁਤੁ ਧੀਆ। ਤਹ ਬੰਧਿਪੁ ਮੀਤ ਨਾਹੀ ਕੋਈ ਬੀਆ। ਤਹਾਂ ਖੇਤੀ ਵਣਜੁ ਨਹੀਂ ਬਿਉਹਾਰਾ। ਸੇਵ ਭਗਤਿ ਕਾ ਮੁਕਤਿ ਦੁਆਰਾ। ਤਹ ਜਮੁ ਜਗਾਤਿ ਨਹੀਂ ਕਰ ਲੀਜੇ। ਨਾਨਕ ਤਹ ਸਚਾ ਸਚਿ ਪਤੀਜੈ ॥੧੯॥ ਤਾਂਕੀ ਜੋਤਿ ਤ੍ਰਿਭਵਣ ਪ੍ਰਭ ਧਾਰੇ। ਤਾਂਕੀ ਜੋਤਿ ਗਗਨ ਧਰ ਤਾਰੇ। ਤਾਂਕੀ ਜੋਤ ਸਸਿ ਸੂਰ ਉਜੀਆਰੇ। ਤਾਂਕੀ ਜੋਤਿ ਚੰਦਹਿ ਉਧਾਰੇ। ਸੋ ਅਬਿਨਾਸੀ ਅਲਖੁ ਅਪਾਰੇ। ਤਾਂਕੀ ਜੋਤਿ ਧਰਤਿ ਆਕਾਸਾ। ਨਾਨਕ ਮਿਲਿ ਜੋਤਿ ਕਵਲ ਬਿਗਾਸਾ ॥੨੦॥

ਤਾਂਕੀ ਜੋਤੀ ਬ੍ਰਹਮੇ ਕਈ ਕੀਆ। ਤਾਂਕੀ ਜੋਤਿ ਬਿਸਨ ਸਭ ਥੀਆ। ਜੋਤਿ ਅਤੀਤ ਤ੍ਰੈ ਗੁਨ ਵਸਿ ਕਾਲਾ। ਦੇਵ ਦਾਨਿਵ ਵਸਿ ਸਰਨਿ ਦਇਆਲਾ। ਘਟਿ ਘਟਿ ਜੋਤਿ ਰਹੇ ਲਿਵਲਾਈ। ਨਾਨਕ ਸੁੰਨ ਸਮਾਧਿ ਲਗਾਈ ॥੨੧॥ ਤਹ ਜੋਤਿ ਅਨੂਪ ਸਬਦ ਨਿਰਬਾਣੁ। ਤੁਮ ਹੀ ਕੇਵਲ ਬ੍ਰਹਮ ਸੋ ਸਬਦ ਪਛਾਨੁ। ਤੁਮ ਹੀ ਪ੍ਰਭ ਜੀ ਅਵਰੁ ਨ ਕੋਇ। ਆਪੇ ਕਰੇ ਕਰਾਵੈ ਸੋਇ। ਸੋ ਅਬਿਨਾਸੀ ਚੀਨੈ ਜਨੁ ਕੋਇ। ਨਾਨਕ ਪੁਨਰਪ ਜਨਮੁ ਨ ਹੋਇ ॥੨੨॥ ਹਉਮੈ ਤਿਆਗੈ ਭਰਮੁ ਚੁਕਾਵੇ। ਆਤਮਾ ਕਉ ਚੀਨੇ ਸੁਰਤਿ ਸਮਾਵੈ। ਆਸਾ ਮਨਸਾ ਸਹਸਾ ਮੋਹੁ ਜਾਇ। ਰਹੇ ਅਤੀਤੁ ਤਬ ਗਤਿ ਸਰਨਾਇ। ਤਾਂਕੀ ਜੋਤਿ ਕਈ ਮੁਨੀ ਮਹੇਸਾ। ਨਾਨਕ ਦੇਖਿ ਦਿਖਾਵੈ ਗੁਰੁ ਐਸਾ ॥੨੩॥ ਸਾਧ ਸੰਗਤਿ ਮਿਲਿ ਬੁਧਿ ਪ੍ਰਗਾਸੁ। ਪ੍ਰਾਨ ਮੁਕਤਿ ਮੇਲਾ ਪ੍ਰਭ ਤਾਸੁ। ਦੇ ਪ੍ਰਦਖਣਾ ਚੜੈ ਅਕਾਸਿ। ਗਗਨੰਤਰਿ

ਬੈਸੈ ਤਖਤ ਨਿਵਾਸੁ । ਅੰਤਰਿ ਬਾਹਿਰ ਏਕੋ ਆਦਿ । ਨਾਨਕ ਸੋ ਗੁਰੁ ਆਦਿ ਜੁਗਾਦਿ ॥੨੪॥ ਆਦਿ ਜੁਗਾਦੀ ਰਹਿਓ ਸਮਾਇ । ਅਕੁਲ ਅਬਿਨਾਸੀ ਤਿਸ ਤਿਲੁ ਨ ਸਮਾਇ । ਤ੍ਰਿਭਵਣ ਜੀਅ ਜੋਤਿ ਸਭ ਤਾਂਕੀ । ਗੁਰ ਗਿਆਨ ਬੁਧਿ ਅਸਥਿਰ ਮਤਿ ਜਾਂਕੀ । ਸਾਕਤ ਮੁਗਧ ਕਾਲ ਵਸਿ ਕੀਨੇ । ਸੋ ਮੁਕਤਾ ਜੇ ਆਤਮ ਕਉ ਚੀਨੇ । ਸੋ ਚੀਨੇ ਜਿਸੁ ਆਪਿ ਦਇਆਲੁ । ਨਾਨਕ ਅਨਹਦਿ ਸਬਦਿ ਨਿਹਾਲੁ ॥੨੫॥

॥ ਧਿਆਉ ਸੰਪੂਰਨ ਹੋਇਆ ॥

ਅਗੇ ਹੋਰ ਚਲਿਆ । ਰਾਗੁ ਮਾਲੀ ਗਉੜੀ ਨਿਹਸੰਸਣੀ ।

ਸਤਿਗੁਰ ਪੁਰਖ ਬਿਖਯਾ ਏਕੁ ਦੇਸੁ ਦੁਇ ਗਾਉ । ਪੂਛਹੁ ਪੂਰਨ ਦੇਵਿਆ ਕਰਹੁ ਕਿਆ ਹੈ ਇਨ ਕਾ ਨਾਉ । ਜੋ ਕਿਛੁ ਸਰ ਅਕਾਰ ਹੈ ਸੇ ਉਸਦੇਸ ਸਮਾਉ । ਇਕਿ ਦੂਤੀ ਇਕਿ ਸਾਧ ਜਨ ਏਹ ਇਉਂ ਦੁਇ ਬਸਤੇ ਗਾਉ । ਦੂਤੀ ਕੋ ਕੋ ਆਖਿਅਹਿ ਮੋਹਿ ਕਹਹੁ ਸਮਝਾਇ ॥੧॥ ਕਾਮ ਕ੍ਰੋਧ ਅਰ ਲੋਭ ਮੋਹ ਦੁਬਿਧਾ ਦੂਜਾ ਭਾਉ । ਅਹੰਕਾਰੁ ਅਭਿਮਾਨੁ ਕੂੜੁ ਦੁਰਮਤਿ ਬਿਖਮ ਬਲਾਉ । ਤ੍ਰਿਸਨਾਂ ਚਿਤਵਤ ਅਨਦਿਨੋ ਮਨਸਾ ਮਨਿ ਨ ਸਮਾਉ । ਹਉਮੈ ਮਮਤਾ ਮੋਹਣੀ ਮਨੁ ਰਹਿਆ ਮੂਰਛਾਇ । ਨਿੰਦਾ ਤਾਤਿ ਚਤੁਰੀਆਂ ਚਿੰਤਾ ਤਨ ਕੋ ਖਾਇ ॥੨॥ ਆਸਾ ਅੰਦੇਸਾ ਅਰੁ ਪਾਪ ਪੁੰਨੁ ਬਕੁਣ ਬਹੁਤ ਬੇਕਾਰ । ਭੂਖ ਤ੍ਰਿਖਾ ਦੁਇ ਭਉਕਨੀ ਕਰਦੀ ਨਿੰਦਾ ਖੁਆਰ । ਜੋ ਕਿਛ ਇਨ ਉਪਜੇ ਸੇ ਸਗਲਾ ਹੈ ਛਾਰ । ਆਧਿ ਬਿਆਧਿ ਉਪਾਧਰੋ ਸੋ ਤੀਨੇ ਤਧੁ ਸਿਰਿ ਭਾਰੁ । ਰੇਤ ਕੇ ਬੰਧਨ ਬਾਂਧਿਆ ਸਿਵ ਸਕਤੀ ਅਵਤਾਰ ਇਨ ਦੂਤਨ ਵਸਿ ਜਾਕੋ ਕਰੇ ਮੂਰਖ ਸੋ ਸਿਕਦਾਰ ॥੩॥ ਸੰਤ ਜਨਾ ਰਹੁਰਾਸਿ ਕਿਆ ਏਹੁ ਬਤਾਵਹੁ ਮੋਹਿ । ਸਤ ਸੰਤੋਖੁ ਅਰੁ ਭਾਉ ਬਹੁਤੁ ਤਿਤ ਘਟਿ ਧੀਰਜੁ ਮੋਹਿ । ਧਰਮ ਦਇਆ ਖਿਮਾ ਸਚੀ ਏ ਜਿਉ ਪਰਮਲ ਬਿਨੁ ਬੋਇ । ਸਾਂਤਿ ਸਹਜਿ ਠਹਰਾਈਐ ਅਨਦਿਨ

ਇਨ ਕਉ ਜੋਇ ॥੪॥ ਪੰਚ ਤਤ ਕਾ ਸੰਜੋਗ ਹੈ ਅਪੁ ਤੇਜੁ ਵਾਇ ਪ੍ਰਿਥਮੀ ਆਕਾਸ। ਖਾਣੀ ਬਾਣੀ ਸੰਜੀਏ ਕੋਈ ਠਾਕੁਰ ਕੋਈ ਦਾਸ। ਜਬ ਲਗ ਦੇਹ ਸੰਗਿ ਸਬਦੁ ਹੈ ਤਬ ਲਗਿ ਕਿਆ ਰਹੁਰਾਸਿ। ਨਵ ਖੰਡ ਕਾ ਰਾਜੁ ਹੋਇ ਭੋਗੇ ਭੋਗ ਬਿਲਾਸ ॥੫॥ ਜੇ ਦੇਹੈ ਦੁਖੁ ਲਾਈਐ ਕੋਇ ਬਹਣਿ ਨ ਦੇਵੈ ਪਾਸਿ। ਸੁਖ ਦੁਖ ਸਮਿ ਕਰਿ ਜਾਣੀਅਹਿ ਏਹੀ ਚੋਜ ਤਮਾਸ। ਇਨਿ ਬਿਧਿ ਜਿਨਿ ਮਨੁ ਮਾਨਿਆ ਸਤਿਗੁਰ ਕੋ ਬਿਸਵਾਸਿ। ਨਾਨਕ ਏਕੋ ਏਕ ਹੈ ਆਪੋ ਆਪਿ ਪਰਗਾਸਿ ॥੬॥ ਤੀਨ ਗੁਣਾ ਮਹਿ ਥਿਆਪਿਆ ਰਾਜਸ ਤਾਮਸ ਸਾਤਕ ਕੀ ਛਾਯਾ। ਚਉਥੇ ਮਹਿ ਪ੍ਰਭੁ ਆਪਿ ਹੈ ਜਿਨਿ ਏਹ ਰਚਨੁ ਰਚਾਇਆ। ਕਿਆ ਭਵੀਏ ਕਿਆ ਢੂੰਢੀਏ ਸਭ ਕਿਛੁ ਏਕਾ ਏਕੀ। ਗੁਰਮੁਖਿ ਸਬਦ ਵੀਚਾਰਸੀ ਕੋਈ ਪੁਰਖ ਬਿਬੇਕੀ ॥੭॥ ਨਉਂ ਦਰਵਾਜੇ ਦੇਸ ਕੇ ਸੋ ਤੂੰ ਬੰਧ ਕਰ ਇਨ ਰਾਖੁ। ਦਸਵੇਂ ਜੋਤ ਅਪਾਰ ਹੈ ਨਿਰਖ ਨਿਰਖਿ ਅਲਖੁ ਅਲਾਖ। ਖੁਲ੍ਹੇ ਬੰਧਨ ਬਿਖਨੁ ਹੈ ਬੰਭੇ ਕਰਹੁ ਨ ਜਾਨਿ। ਨਾਨਕ ਕਵਲ ਪਰਗਾਸਿਆ ਤਿਨ ਪਾਇਆ ਇਨਿ ਮਾਨਿ ॥੮॥ ਦਮਿ ਦਮ ਜਪੁ ਮਨਿ ਜਪੀਏ ਏਹੁ ਕਰਿ ਅਹਾਰੁ। ਕਰਨ ਅਚਰਜੁ ਸਬਦੁ ਸੁਨਿ ਅਨਹਦ ਰੁਣੁ ਝੁਣਕਾਰੁ। ਨੈਨਨ ਭੀਤਰਿ ਪੁਤ੍ਰੀ ਤਹ ਦੇਖਹੁ ਸਿਰਜਨਹਾਰੁ। ਗੁਰ ਗੋਬਿੰਦ ਗੁਨ ਗਾਈਅਹਿ ਨਿਸਿ ਦਿਨਿ ਏਹੁ ਅਚਾਰੁ। ਇੰਦ੍ਰੀ ਜੀਤਿ ਮਨੁ ਜੀਤਿਆ ਜੀਤੁ ਰਹਿਆ ਸਗਲ ਸੰਸਾਰ। ਮੂਲ ਬੰਧਿ ਮਨੁ ਉਲਟਾਇਆ ਤਬਿ ਨਿਝਰੁ ਝਰੇ ਅਪਾਰੁ ॥੯॥ ਅਜਰੁ ਜਰੀਏ ਨ ਆਖੀਏ ਕਹੀਏ ਇਹੈ ਵਧਾਉ। ਕਹਿ ਕਹਿ ਜਗਤਿ ਸੁਣਾਵਣਾ ਸਭ ਮਾਇਆ ਕੇ ਉਪਾਊ। ਗਿਆਨੁ ਧਿਆਨੁ ਅਰੁ ਸੂਝੀਏ ਇਨ ਕਾ ਏਹੀ ਸੁਭਾਉ। ਭਾਉ ਬੈਰਾਗ ਇਹੁ ਖੋਜੁ ਹੈ ਮਿਲੀਏ ਸਹਜਿ ਸੁਭਾਉ ॥੧੦॥ ਜਨਮ ਮਰਨੁ ਸਭ ਭਰਮੁ ਹੈ ਕਹ ਆਵਹੁ ਕਹ ਜਾਉ। ਤਨ ਮਹਿ ਮਨੁ ਨਹੀ ਪੇਖੀਏ ਜੋਤੀ ਜੋਤਿ ਸਮਾਉ। ਸੁੰਨ ਤੇ ਸਭ ਉਪਜੈ ਅੰਤਿ ਸੁੰਨ ਗਲਿ ਜਾਉ। ਅਕਥ ਕਥਾ ਮਨੁ ਮਾਨਿਆ ਰਸਕਿ ਰਸਕਿ ਬਿਗਸਾਉ।

ਆਤਮਾ ਪਰਾਤਮਾ ਏਕੁ ਭਇਆ ਜਿਉ ਸਲਲੈ ਸਲਲੁ ਮਿਲਾਉ । ਗੁਰ ਗੋਬਿੰਦ ਗੋਬਿੰਦੁ ਗੁਰ ਨਾਨਕ ਏਕਹਿ ਨਾਉ ॥੧੧॥

ਧਿਆਉ ਸੰਪੂਰਨ ਹੋਇਆ ॥

ਆਗੇ ਧਿਆਉ ਹੋਰ ਚਲਿਆ । ਰਾਗੁ ਕਿਦਾਰਾ ਮਹਲੁ ॥

ਕਾਲ ਬਲੁ ਨਿਰਜੋਗ ਭਗਤਿ ॥

ਸਾਗਰੁ ਗਹਰਾ ਗਹਿ ਚਲਾ ਅਗਨਿ ਬਿੰਬੁ ਅਸਰਾਲੁ । ਮਨਮੁਖ ਨਿਗੁਰੇ ਬੂਡੀਅਹਿ ਸਸਿ ਮਾਰੇ ਜਮਕਾਲੁ । ਭਾਇ ਭੜਕੇ ਤਿਤੁ ਤਨਿ ਧਰਿ ਤੀਆ ਸੰਗਿ ਰਉਣੁ । ਤਪਤਿ ਖਮਾਗਲਿ ਲਾਈਅਹਿ ਤਹ ਸੰਗਿ ਨ ਸਾਥੀ ਕਉਣੁ । ਆਪੇ ਬਖਸੇ ਨਾਨਕਾ ਤਿਨਿ ਗੁਰਮੁਖਿ ਕਰਣੀ ਸਾਰੁ । ਨਾਨਕ ਨਾਮੁ ਅਰਾਧਿ ਤੂ ਸਚਿ ਸਵਾਰਣਹਾਰੁ ॥੧॥ ਜੋ ਜਨਮੈ ਸੋ ਜਾਇ ਮਰਿ ਜੋ ਆਵੈ ਸੋ ਜਾਇ । ਕਿਸ ਕੇ ਕਹੀਅਹਿ ਘਰਿ ਮੰਦਰ ਸੰਗਿ ਕਾਲੁ ਬੁਲਾਇ। ਤ੍ਰਿਸਨਾਂ ਤਾਮਸੁ ਲਾਲਚੀ ਜ਼ਾਸੀ ਮੂਲੁ ਗਵਾਇ । ਤਨੁ ਧਨੁ ਸਾਥਿ ਨ ਚਲਸੀ ਰਾਜ ਰੂਪ ਸਭ ਛਾਇ । ਕਾਲੁ ਕੜਾਕੈ ਸਿਰਿ ਖੜੋ ਜਰੁ ਜੀਤੈ ਜੋਬਨੁ ਹਾਰਿ। ਨਾਨਕ ਗੁਰ ਬਿਨੁ ਵਿਗੁਚੀਏ ਸੇ ਮੁਕਤਿ ਨਹੀਂ ਕੁੜੀਆਰਿ ॥੨॥ ਸਭ ਸੈ ਉਪਰਿ ਕਾਲੁ ਸਿਆਣਾ । ਲਿਖਿਆ ਲੇਖ ਧੁਰੇ ਪਰਵਾਣਾ । ਸੁਚੇ ਹੁਕਮਿ ਕਾਲੁ ਸੰਘਾਰੇ। ਮਨਮੁਖਿ ਨਿਗੁਰੇ ਸੀਸ ਜਮੁ ਮਾਰੇ। ਪਿੰਡੁ ਪੜੇ ਜਿਉ ਲੈਸੀ ਸਿਰਿ ਕਾਲੁ ਕਰਕੇ ਆਇ । ਨਾਨਕ ਸਚੇ ਨਾਮ ਬਿਨੁ ਜਮਪੁਰਿ ਬਾਂਧਾ ਜਾਇ ॥੩॥ ਨਵ ਤਨ ਕਾਲੁ ਸਿਰਿ ਸਦਾ ਕੜਕੇ। ਜਿਉਂ ਨਿਸ ਦਾਮਨਿ ਬਿਜੁਲੀ ਚਮਕੇ । ਜਿਉਂ ਅਹਰਣਿ ਮਾਰੇ ਲੋਹਾਰੁ । ਜਿਉਂ ਗਈਅਰਿ ਅੰਕਸੁ ਸਿਰਿ ਭਾਰੁ । ਜਿਉਂ ਅਨਦਿਨੁ ਅਗਨ ਭਖੇ ਦਿਨੁ ਰਾਤਿ । ਤਿਉਂ ਨਾਮ ਬਿਨਾਂ ਮੁਖੁ ਨਾਰੀ ਸਾਂਤਿ ॥੪॥ ਸਿਰਿ ਜਮਕੰਕਰ ਮਾਰੇ ਕਾਲੁ । ਬਿਨ ਗੁਰਿ ਆਇ ਗਯਾ ਬੇਹਾਲੁ । ਬਿਨੁ ਗੁਰ ਜਮ ਕੀ ਪਾਵੈ ਪਾੜਿ। ਬਿਨੁ ਗੁਰ ਡੂਬੈ ਪਵੈ ਅਸਰਾਲਿ । ਬਿਨ ਗੁਰ

ਅਤੀਅਰੁ ਮਹਾਂ ਅਤਤਾਈ। ਨਾਨਕ ਗੁਰ ਬਿਨੁ ਮਹਾਂ ਅਤਿਤਾਈ ॥੫॥
ਬਿਨੁ ਗੁਰ ਅਤੀਅਰੁ ਤਪਤਿ ਬਹੁਤਾਤਾ। ਜਲਤ ਫਿਰੈ ਮਾਇਆ ਮਹਿ
ਮਾਤਾ। ਪਾਰਿ ਨਹਿ ਜਾਇ ਨਰਕਿ ਬਿਸਰਾਮੀ। ਬਿਖੁ ਭੋਗੰ ਹਰਿ ਬਿਸਰਤੂ
ਸੁਆਮੀ। ਚੁਭ ਪਗਿ ਜਮ ਸੂਲ ਸੰਘਾਰਾ। ਤਹ ਜਮ ਮਾਰਗੁ ਪੰਥ ਕਰਾਰਾ
॥੬॥ ਤਹ ਨ ਕੋ ਸਖਾ ਸੰਗਿ ਸਹਾਈ। ਮਹਾ ਅਗਨਿ ਮਹਿ ਤਹ ਤੂ
ਜਲੈ। ਤਹ ਸਿਰਿ ਜਮਕੰਕਰੁ ਅਟਲੁ ਨ ਟਲੈ। ਸਚੁ ਨਿਆਇ ਛੈ
ਧਰਮ ਰਾਇ। ਨਾਨਕ ਤਹ ਆਪੇ ਬਖਸੇ ਹੁਕਮਿ ਰਜਾਇ ॥੭॥ ਜਿਸੁ
ਗੁਰਮੁਖਿ ਹਿਰਦੇ ਸਚਾ ਨਾਉ। ਸੋ ਤਖਤ ਨਿਵਾਸੀ ਮਹਲੀ ਥਾਉ। ਕਾਲੁ
ਜਾਲੁ ਹੁਕਮੈ ਹੈ ਕੀਨੇ। ਸਿਰਿ ਸਿਰਿ ਜੀਆ ਸੁਖ ਦੂਖ ਦੀਨੇ। ਜੋਤੀ
ਅਤੇ ਤੇਜ ਸਭ ਓਈ। ਨਾਨਕ ਸਰਬ ਤੇ ਇਕ ਓਹੀ ॥੮॥ ਆਪੇ ਰਤਨ
ਜਵੇਹਰੁ ਲਾਲੁ। ਆਪੇ ਮਾਣਕੁ ਮੋਤੀ ਮਾਲੁ। ਆਪੇ ਗਉਹਰ ਆਪੇ
ਹੀਰਾ। ਆਪੇ ਪਰਖਿ ਵਿਸ ਹੋ ਹੀਰਾ। ਆਪੇ ਤਖਤਿ ਦਲੂਚੇ ਪਾਉ।
ਨਾਨਕ ਸਚੇ ਸਚ ਪਸਾਉ ॥੯॥ ਆਪੇ ਸਾਹੁ ਸਰਾਫ ਅਪਾਰ। ਆਪੇ
ਵਣਜ ਕਰੇ ਵਾਪਾਰ। ਆਪੇ ਪੂਰਾ ਤੋਲੇ ਤੋਲ। ਆਪੇ ਅਤੋਲੁ ਅਡੋਲੁ
ਅਮੋਲ। ਆਪੇ ਸਚਾ ਸਦਾ ਬਖਸ਼ਿੰਦੁ ॥੧੦॥ ਆਪੇ ਰਤਨੁ ਜਵੇਹਰੁ
ਕੀਨਾ। ਆਪੇ ਪਰਪੈ ਆਪਿ ਕਸਿ ਲੀਨਾ। ਆਪੇ ਦੇਵੇ ਆਪੇ ਲੇਇ।
ਆਪੇ ਕੀਮਤਿ ਨਦਰਿ ਕਰੇਇ। ਆਪਿ ਅਤੀਤੁ ਹੁਕਮਿ ਟਕਸਾਲਾ।
ਨਾਨਕ ਨਦਰੀ ਨਦਰਿ ਨਿਹਾਲਾ। ਨਦਰਿ ਨਿਹਾਲਿ ਰਹੇ ਲਿਵ ਲਾਇ।
ਅਬਗਤ ਨਾਥ ਲਖੇ ਨ ਜਾਇ ॥੧੧॥ ਉਤਮ ਜਨ ਸੰਗਤਿ ਉਤਮ ਗੁਰ
ਗਿਆਨ। ਉਤਮ ਗੁਣ ਗਾਵੈ ਦਰਗਹ ਪਰਵਾਨ। ਜੇ ਤਿਸ ਭਾਵੈ ਸਤ
ਸੰਗੁ ਮਿਲਾਵੈ। ਸੋਈ ਕਰੇ ਜਿ ਸਚੇ ਭਾਵੇ। ਜੋ ਤਿਨਿ ਕੀਆ ਤ੍ਰਿਭਵਣਿ
ਪਰਵਾਣੁ। ਨਾਨਕ ਸਮਝਿ ਰਹੇ ਜਾਣੇ ਓਹੁ ਮਾਣੁ ॥੧੨॥ ਤਿਨ ਮੁਕਤਿ
ਪਰਾਪਤਿ ਕਰੇ ਨਿਧਾਨੁ। ਜੋ ਜਨਮ ਸਕਾਰਥੁ ਭਗਤਿ ਨੀਸਾਨ। ਜੈਸਾ
ਹੈ ਤੈਸੇ ਹੀ ਰਚੇ। ਅਕੁਲ ਚੀਨੇ ਕਾਲ ਤੇ ਬਚੇ। ਰਹੇ ਅਤੀਤੁ ਕਲਪਤਿ

ਬਿਖੁ ਤਿਆਗੇ । ਨਾਨਕ ਤਿਤੁ ਘਟਿ ਜਮਦੂਤ ਨ ਲਾਗੇ ॥੧੩॥ ਇਹੁ ਮਨ ਮੈਗਲ ਸਬਦਿ ਵਸਿ ਕੀਤਾ । ਗੁਰਮੁਖ ਬੋਲਹਿ ਸਚ ਪਵੀਤਾ । ਗੁਰ ਕੇ ਸਬਦਿ ਕਾਯਾਂ ਗੜੁ ਜੀਤਾ । ਆਪ ਕਉ ਚੀਨਹਿ ਪੂਰੇ ਗੁਰ ਮੀਤਾ । ਅੰਮ੍ਰਿਤ ਨਾਮ ਮਹਾਂ ਰਸੁ ਪੀਤਾ । ਨਾਨਕ ਜੁਗੁ ਜੁਗੁ ਅਮਰ ਅਤੀਤਾ ॥੧੪॥

ਨਿਰਮਲ ਘਰੁ ਸਤਿਗੁਰ ਮਤਿ ਪਾਵਹਿ । ਸਤਿਗੁਰ ਸੇਵਿ ਸਬਦਿ ਸਮਾਵਹਿ । ਸਚੀ ਨਦਰਿ ਸਚੁ ਸਬਦੁ ਪਰਵਾਣੁ । ਗੁਰ ਗਿਆਨ ਪਦਾਰਥੁ ਤਤੁ ਬਖਰਣ । ਨਾਨਕ ਸਾਧ ਗੁਰੂ ਏਹ ਲਖਣੁ ॥੧੫॥ ਘਟਿ ਘਟਿ ਮੁਕਤਾ ਮੁਕਤਿ ਦੁਆਰੁ । ਉਰਵਾਰਿ ਪਾਰਿ ਜਿਸ ਕੀ ਸਿਰਿ ਕਾਮ । ਬੂਝਹੁ ਗੁਰ ਗਿਆਨੀ ਕਰਹੁ ਬੀਚਾਰੁ । ਸਰਬੇ ਊਪਰਿ ਕਰਨੈਹਾਰੁ । ਸਬਦਿ ਅਨਾਹਦਿ ਜੋਤਿ ਅਤੀਤਾ । ਨਾਨਕ ਜੁਗ ਜੁਗ ਰੰਗਿ ਰੰਗੀਤਾ ॥੧੬॥ ਤੇ ਬੇਮੁਖ ਉਰਵਾਰਿ ਨਾ ਪਾਰਿ । ਗੁਰ ਦਰਸਨ ਪਾਇਆ ਸਚਿ ਵੀਚਾਰ । ਸਬਦੁ ਨ ਸਾਖੀ ਸਚੀ ਨਹੀਂ ਪ੍ਰੀਤਿ । ਜਮਪੁਰ ਜਾਹਿ ਦੁਖਾਂ ਕੀ ਰੀਤਿ । ਕਊਏ ਕੂਕਰ ਸੂਕਰ ਗਰਧਮ ਸਰਪ ਸਿਆਲ । ਨਾਨਕ ਕ੍ਰਿਮ ਬਿਸਟਾ ਮੈ ਪਰੇ ਬਿਹਾਲ ॥੧੭॥ ਮਨੁ ਮਾਨਿਆ ਨਿਰਭਉ ਘਰਿ ਵਾਸੁ । ਸਚਿ ਸਬਦ ਸੁਖਿ ਸਹਜਿ ਨਿਵਾਸ। ਊਚੇ ਗੜ ਅਪਰੰਪਰ ਥਾਨ । ਅਮਰ ਅਜੋਨੀ ਸਚ ਪਰਧਾਨ । ਸਚੁ ਸੁਭਾਇ ਕੀਆ ਸਚਿ ਤਖਤਿ ਪਾਉ । ਨਾਨਕ ਸਚੇ ਸਚੁ ਪਸਾਉ ॥੧੮॥ ਸਿਖਾਂ ਸਰੋਵਰ ਅੰਬ੍ਰਿਤ ਸਰਿ ਭਰਿਆ। ਸੋ ਪੀਵਹਿ ਸੰਤ ਭਗਤ ਜਨ ਤਰਿਆ । ਗਿਆਨੁ ਅੰਜਨੁ ਸਾਰ ਨਿਰੰਜਨੁ ਪਾਇਆ । ਸੋ ਆਸਾ ਮਾਹਿ ਨਿਰਾਸੁ ਦਿਖਾਯਾ । ਜਨਮ ਮਰਨ ਕਾ ਗਵਨੁ ਮਿਟਾਇਆ । ਨਾਨਕ ਜਿਨਿ ਪੂਰਾ ਦਰਸਨੁ ਪਾਇਆ ॥੧੯॥ ਸਤਿਗੁਰ ਪੂਰੇ ਦੀਖਿਆ ਦੀਨੀ । ਸਬਦਿ ਗੁਰੂ ਅੰਬ੍ਰਿਤ ਬਿਧਿ ਚੀਨੀ । ਸਚੁ ਜੋਗੁ ਬੈਰਾਗੀ ਜੋਗੀ । ਭਗਤੁ ਗਿਆਨੀ ਕਾਇਆਂ ਰਸ ਭੋਗੀ । ਘਟ ਮਟਕੇ ਮਹਿ ਜੀਵਤੁ ਮੂਆ । ਨਾਨਕ ਸੋ ਜੋਗੀ ਅਸਥਿਰੁ ਹੂਆ ॥੨੦॥

## ਰਾਗ ਸੂਹੀ ਮਹਲਾ ੧॥

ਉਦਾਸ ਕਰਮ ਜੋਗ ਬੈਰਾਗ। ਅਧਿਕ ਪਿਆਸ ਮਾਇਆ ਮਹਿ
ਲੀਨਾ। ਜਿਹਬਿਆ ਸੁਆਦਿ ਕੁੰਡੀ ਕੰਠਿ ਮੀਨਾ। ਨਾਨਕ ਤ੍ਰਿਸਨਾਂ ਜਲੇ
ਭੂਖ ਮਹਿ ਹੀਨਾ ॥੧॥ ਕਾਮ ਸੁਆਦਿ ਬਾਂਧਿਓ ਗਜਿ ਹਸਤਿ। ਸੀਸਿ
ਸਹੇ ਅੰਕਸੁ ਮਾਰੇ ਅਤਿ। ਮਨੁਮੁਖ ਅੰਧੁਲੇ ਅੰਧੁਲੀ ਮਤਿ। ਸਬਦੁ ਨ
ਚੀਨੇ ਹੋਇ ਅਸਤਿ। ਬਿਨੁ ਉਪਜੈ ਬਿਨਸੈ ਆਵੈ ਜਾਇ। ਨਾਨਕ ਗੁਰ
ਬਿਨੁ ਨਰਕਿ ਪਚਾਇ ॥੨॥ ਏਕ ਕਉ ਏਕਾ ਪਤੀਆਇ। ਦਰਿ ਮਹਿਲੋ
ਘਰਿ ਸਚਿ ਵਡਿਆਈ। ਸਤਿਗੁਰ ਪਾਇਆ ਸੁਰਤ ਸਮਾਈ। ਇਹੁ
ਮਨੁ ਮਾਨਿਆ ਅਗਨਿ ਨਿਵਾਰੀ। ਨਾਨਕ ਆਤਮ ਤਤੁ ਵਿਚਾਰੀ ॥੩॥
ਤ੍ਰਿਸਨਾਂ ਤ੍ਰਿਪਤਿ ਤਪੈ ਬਹੁ ਭਾਰੀ। ਪਰਦਰਬ ਹਿਰੈ ਕਾਮਣ ਸੁਤ ਨਾਰੀ।
ਬਹੁ ਚਿੰਤਾ ਪੀੜੀ ਜਲੇ ਅਹੰਕਾਰੀ। ਜੂਏ ਖੇਲਣੁ ਕਚੀ ਸਾਰੀ। ਨਾਨਕ
ਬੂਡਤ ਗਿਰਤ ਕਿਉਂ ਤਰੀਐ ਤਾਰੀ। ਉਤਮੁ ਖੋਜੈ ਸਚੈ ਕਾਰੀ ॥੪॥
ਬਿਖੁ ਖਾਵੈ ਬਿਖੁ ਭੋਗੈ ਭੋਗ। ਬਿਖੁ ਪਹਿਰੇ ਬਿਖੁ ਪੇਖੇ ਰੋਗ। ਬਿਖੁ ਸਚੇ
ਬਿਖ ਕੀ ਸਭ ਵਾੜੀ। ਬਿਖਮੁ ਭਇਆ ਭੂਲੇ ਉਜਾੜੀ। ਜਮਕੰਕਰ ਕਾਲ
ਪਰੋਤੇ ਪ੍ਰਾਨ। ਨਾਨਕ ਅੰਤਿ ਕਾਲਿ ਦੁਖ ਸਹੇ ਨਿਦਾਨਿ ॥੫॥ ਦਾਸ
ਉਦਾਸੀ ਗੁਰਮੁਖਿ ਭਾਈ। ਜਾਂ ਘਰਿ ਬਸੈ ਫਿਰਿ ਕਾਲ ਨ ਖਾਇ। ਪੇਖਿ
ਅਚਰਜੁ ਬਿਸਮ ਹੋਇ ਜਾਇ। ਐਸਾ ਦਾਸ ਉਦਾਸੀ ਜਾਣੁ। ਸੋ ਉਦਾਸ
ਜਾਣੇ ਮਿਹਮਾਣੁ। ਨਾਨਕ ਐਸਾ ਦਾਸ ਦਰਗਾਹ ਪਰਵਾਣੁ ॥੬॥ ਪਤਿ
ਪਰਵਾਣ ਦਰਗਹ ਪਤਿ ਪਾਈ। ਆਦਿ ਅੰਤਿ ਗੁਰੂ ਭਇਆ ਸਹਾਈ।
ਹੀਰੇ ਰਤਨ ਜਵੇਹਰ ਲਾਲ। ਸਚੁ ਸਚੁ ਸਾਚੀ ਟਕਸਾਲ। ਸਚੁ ਸਰਾਫੁ
ਸਰਾਫੀ ਕੋਲੇ। ਨਾਨਕ ਸਚ ਕਸਵਟੀ ਪੂਰਾ ਤੋਲੇ ॥੭॥ ਸਹਜ ਉਦਾਸੀ
ਰਹੈ ਅਤੀਤੁ। ਅਕਲਪਤ ਸਰੋਵਰ ਅਪੀਉ ਪੀਤੁ। ਰੂਖ ਬਿਰਖ ਇਕੰਤ
ਕੇ ਵਾਸਾ। ਏਕ ਉਪਰਿ ਤਿਸੁ ਜਨ ਕੀ ਆਸਾ। ਐਸਾ ਦਾਸੁ ਉਦਾਸੀ
ਮਿਲਿਆ। ਨਾਨਕ ਪ੍ਰਣਵੈ ਗਰਭਿ ਨ ਗਲਿਆ ॥੮॥ ਚੰਚਲ ਕਾਲਿ

ਨ ਪ੍ਰਗਟਹਿ ਜਾਇ । ਪਰਿ ਰੂਪ ਨ ਦੇਖ ਨਹੀ ਪਰਦਰਬੁ ਹਿਰਾਇ । ਜੈਸਾ ਅੰਮ੍ਰਿਤ ਐਸਾ ਬਿਖੁ ਤੈਸਾ । ਐਸਾ ਨਾਮੁ ਉਦਾਸੀ ਜੈਸਾ । ਸਹਿਜ ਉਦਾਸੁ ਮਨਾਏ ਸਉਣੁ । ਗੁਰਮੁਖਿ ਪਰਖੇ ਤ੍ਰਿਭਵਣ ਭਉਣੁ ॥੯॥ ਤੀਨ ਲੋਕ ਸਭੁ ਜਾਣੇ ਥਾਨੁ । ਤ੍ਰਿਕੁਟੀ ਛੂਟੀ ਗੁਣੀ ਨਿਧਾਨੁ । ਨਿਰਮਲ ਧਧਰੁ ਨਦਰੀ ਆਇਆ । ਐਸਾ ਦਾਸ ਉਦਾਸੀ ਪਾਇਆ । ਸਹਜਿ ਉਦਾਸੀ ਗੁਰਮੁਖਿ । ਅਸਥਿਰੁ ਕੰਧੁ ਨਾਨਕ ਸਚੁ ਸੋਇ ॥੧੦॥

ਸਹਜਿ ਉਦਾਸੀ ਬਸੈ ਅਕਾਸਿ । ਦਾਸ ਉਦਾਸੀ ਤਖਤਿ ਨਿਵਾਸੁ । ਦਾਸ ਉਦਾਸੀ ਰਹੈ ਨਿਰਾਸੁ । ਗਗਨ ਮੰਡਲ ਤ੍ਰੈ ਲੋਕ ਨਿਵਾਸੁ । ਅਹਿਨਿਸ ਜਾਗੇ ਗੁਰ ਗਿਆਨ ਅਭਿਆਸਿ । ਸਗਲੇ ਕਰਮ ਧਰਮ ਹਰਿ ਭਗਤਿ ਨਿਵਾਸਿ । ਅੰਮ੍ਰਿਤ ਗੁਰ ਚਰਨ ਸੇ ਕਵਲ ਬਿਗਾਸ । ਨਾਨਕ ਬਿਰਲੇ ਦਾਸ ਉਦਾਸ ॥੧੧॥ ਗੁਰਮੁਖ ਐਸਾ ਦਾਸ ਉਦਾਸੀ । ਚੀਨੇ ਸਬਦੁ ਸੈ ਤਖਤ ਨਿਵਾਸੀ । ਪੰਜੇ ਇੰਦ੍ਰੀ ਗੁਰਮੁਖਿ ਜਿਤੁ । ਅੰਮ੍ਰਿਤੁ ਨਾਮੁ ਪ੍ਰਾਪਤਿ ਤਿਤੁ । ਜੈਸਾ ਜਲ ਕਵਲੇ ਅਸਨੇਹੁ । ਤਿਉ ਨਾਨਕ ਪ੍ਰੀਤ ਨ ਛੂਟਸਿ ਨੇਹੁ ॥੧੨॥ ਐਸਾ ਦਾਸ ਮਿਲੈ ਸੁਖੁ ਪਾਯਾ । ਜਨਮ ਮਰਣ ਕਾ ਗਵਣੁ ਮਿਟਾਯਾ । ਅਚਿੰਤ ਭੋਜਨੁ ਪਤਿ ਕਪੜੁ ਪੂਰਾ । ਗੁਰਮੁਖਿ ਪੈਧਾ ਸਬਦੁ ਹਜੂਰਾ । ਐਸਾ ਦਾਸ ਮਿਲੇ ਸੁਭ ਲਖਣੁ । ਨਾਨਕ ਕਹੇ ਉਦਾਸੀ ਲਖਣ ॥੧੩॥ ਕੰਚਨ ਕੋਟ ਅਨੂਪ ਅਪਾਰੇ । ਗੁਰਮੁਖਿ ਦਾਸ ਵਸਹਿ ਹਰਿ ਪਿਆਰੇ । ਊਚੀ ਪਵੜੀ ਅਪਰੰਪਰ ਥਾਨ । ਤਹ ਪਾਰਬ੍ਰਹਮ ਸਚਾ ਦੀਬਾਨ । ਸਹਜਿ ਉਦਾਸੁ ਸਚੁ ਨਦਰਿ ਪਰਵਾਣੁ । ਨਾਨਕ ਕਹੇ ਉਦਾਸੀ ਜਾਣੁ ॥੧੪॥ ਸਹਿਜ ਉਦਾਸੁ ਤਤੁ ਬੀਚਾਰਿ । ਬੰਧਨ ਤੇ ਮੁਕਤਾ ਮੋਖ ਦੁਆਰੁ । ਰਹੇ ਅਤੀਤੁ ਪਛਾਣੇ ਬ੍ਰਹਮੁ । ਜੀਵਤ ਮਰੇ ਰਹੇ ਨਿਹਿਕਰਮ । ਜੁਗਤਿ ਜਤਨੁ ਸੰਜਮੁ ਸੀਲੁ ਰਖਣੁ । ਨਾਨਕ ਕਹੈ ਉਦਾਸੀ ਲਖਣ ॥੧੫॥ ਬਾਹਰਿ ਜਾਇ ਨ ਮੜੀ ਮਸਾਣਿ । ਗੁਰ ਮੁਕਤੇ ਕੀਏ ਸਚ ਜਾਣਿ । ਸਚਾ ਉਦਾਸੁ ਸਬਦਿ ਮਨਿ ਚਾਉ । ਸਿਫਤੀ ਰਤਾ ਆਤਮ

ਰਾਉ । ਗੁਰ ਕੀ ਮਤਿ ਲੈ ਸਿਖਿਆ ਸਖਣੁ । ਨਾਨਕ ਕਹੇ ਉਦਾਸੀ ਲਖਣੁ ॥੧੬॥ ਥੋੜ੍ਹੀ ਨਿੰਦ੍ਰਾ ਅਲਪੁ ਅਹਾਰਾ । ਸਦਾ ਸੁਚੇਤ ਪਰਗਟੁ ਪਸਾਰਾ। ਪਰ ਘਰਿ ਜਾਇ ਨ ਭਿਖਿਆ ਲੇ । ਬਿਖਿਆ ਬਿਖੁ ਤਿਆਗੇ ਅੰਬ੍ਰਿਤ ਸਚੁ ਲੇ । ਸਚ ਸਬਦ ਕੀ ਸਚੀ ਜਖਣ । ਨਾਨਕ ਕਹੇ ਉਦਾਸੀ ਲਖਣ ॥੧੭॥ ਦੇ ਪਰਦਖਣਾ ਚੜ੍ਹੇ ਅਕਾਸਿ । ਪਾਰਸੁ ਮਿਲੇ ਸੁ ਪ੍ਰਭ ਤਾਸੇ। ਇੜਾ ਪਿੰਗੁਲਾ ਸੁਖਮਨਾ ਨਾੜੀ । ਸਸਿ ਘਰਿ ਸੂਰੁ ਵਸੇ ਗੈਣਾਰੀ । ਪੰਜਿ ਸਤਿ ਨਉ ਲਗਾ ਰਕਣਿ । ਨਾਨਕ ਕਹੇ ਉਦਾਸੀ ਲਖਣਿ ॥੧੮॥ ਦੀਤਕ ਜੋਤਿ ਗੁਰ ਸਬਦਿ ਬਿਗਾਸੁ । ਅਸਥਿਰੁ ਮਨੂਆ ਗੁਰ ਚਰਨਿ ਨਿਵਾਸੁ। ਬੋਲੇ ਸਤਿ ਅਸਤਿ ਨ ਵਾਕੁ । ਸਚੇ ਘਰਿ ਸਚੁ ਸਚੁ ਉਤਾਕੁ । ਜਪੁ ਤਪੁ ਸੰਜਮੁ ਸੁਰਤ ਬਖਚਣੁ । ਨਾਨਕ ਕਹੇ ਉਦਾਸੀ ਲਖਣੁ ॥੧੯॥ ਜੋਗੀ ਜੋਗੁ ਜੁਗਤਿ ਘਰ ਪਾਵੈ । ਗਿਆਨ ਭੁਗਤਿ ਲੈ ਮਨੁ ਤ੍ਰਿਪਤਾਵੈ । ਕਲਪਿ ਤਿਆਗੀ ਗੁਰ ਸਬਦ ਸੁਹੇਲਾ । ਆਏ ਹਰਖੁ ਨ ਗਏ ਭੈਲਾ । ਜੁਗਤਿ ਜਤਨੁ ਅੰਬ੍ਰਿਤ ਰਖਣੁ । ਨਾਨਕ ਕਹੇ ਉਦਾਸੀ ਲਖਣੁ ॥੨੦॥ ਨਉਸਰ ਸੁਭਰੁ ਦਸਵੇਂ ਪੂਰਾ । ਤਹ ਅਨਹਦ ਸੁੰਨਿ ਵਜਾਏ ਤੂਰਾ। ਤਹ ਸੰਭੁ ਕੀ ਨਗਰੀ ਅਨਹਦਿ ਘਰਿ ਰਹੇ। ਜੋਗੀ ਹੋਇ ਸੋ ਨਗਰੀ ਲਹੈ । ਐਸਾ ਦਾਸ ਉਦਾਸੀ ਕੋਇ । ਦਾਸ ਉਦਾਸੁ ਨਿਰਾਰਾ ਸੋਇ । ਸੁੰਨ ਤੇ ਸੰਭੂ ਆਦਿ ਗੁਰ ਰਖਣ । ਨਾਨਕ ਕਹੇ ਉਦਾਸੀ ਲਖਣ ॥੨੧॥ ਸੁੰਨ ਤੇ ਸੰਭੂ ਹੋਯਾ ਆਦਿ । ਸੁੰਨ ਤੇ ਨੀਲੁ ਅਨੀਲੁ ਅਨਾਦਿ । ਸੁੰਨ ਤੇ ਸੰਭੂ ਲਿਖਿਆ ਨੀਸਾਨੁ । ਸੁੰਨਿ ਤੇ ਸਹਿਜ ਕਲਾ ਪਰਵਾਨੁ । ਸੁੰਨ ਸੰਭੂ ਕਾ ਜਾਣੈ ਭੇਉ। ਸੋ ਐਸਾ ਉਦਾਸੁ ਨਿਰੰਜਨ ਦੇਉ । ਐਸਾ ਜੋਗੁ ਜੁਗਤ ਕਰਿ ਰਖਣੁ। ਨਾਨਕ ਕਹੇ ਉਦਾਸੀ ਲਖਣੁ ॥੨੨॥ ਗੁਰਮੁਖਿ ਗਿਆਨੁ ਦ੍ਰਿੜੈ ਸਚੁ ਧਰਮੁ । ਊਚਾ ਕਰਿ ਪੂਜੇ ਸਗਲਾ ਪਾਰਬ੍ਰਹਮ । ਊਚੀ ਪਵੜੀ ਚੜ੍ਹੇ ਨਿਰਾਰਾ । ਅੰਬ੍ਰਿਤ ਪੀਵੈ ਨਿਰਮਲ ਧਾਰਾ । ਨਿਰਮਲ ਜੋਤਿ ਸਚੁ ਨਦਰਿ ਪਰਖਣੁ । ਨਾਨਕ ਕਹੇ ਉਦਾਸੀ ਲਖਣੁ ॥੨੩॥ ਕਾਯਾਂ ਨਗਰੁ ਉਦਾਸੀ

ਥਾਨ। ਪੰਚੇ ਇੰਦ੍ਰੀ ਮਾਰਿ ਮਸਾਨੁ । ਮਾਨ ਸਰੋਵਰਿ ਕਰ ਇਸਨਾਨੁ । ਐਸਾ ਦਾਸ ਉਦਾਸੀ ਜਾਨੁ। ਗਿਆਨ ਪੜਗੁ ਲੈ ਦੂਤਾ ਰਖਣੁ। ਨਾਨਾਕ ਕਹੇ ਉਦਾਸੀ ਲਖਣੁ ॥੨੪॥ ਗਿਆਨੁ ਖੜਗੁ ਲੈ ਮਨ ਕਉ ਮਾਰਿ । ਗੁਰ ਕੇ ਸਬਦਿ ਸਚੇ ਵੀਚਾਰਿ। ਉਪਰਿ ਤ੍ਰਿਭਵਣ ਸਚਾ ਸਚੁ ਥਾਨੁ । ਭਰਿਪੁਰਿ ਲੀਣਾ ਗੁਣੀ ਨਿਧਾਨੁ । ਉਦਾਸ ਕਰਮ ਰਸੁ ਸੁਆਨ ਹਸ ਚਖਣੁ। ਨਾਨਕ ਕਹੇ ਉਦਾਸੀ ਲਖਣ ॥੨੫॥

ਉਲਟ ਪਵਨੁ ਮਨੁ ਸੁੰਨਿ ਸਮਾਵੇ । ਲੈ ਪੰਚ ਬਾਣ ਗਗਨਿ ਧਨੁ ਹੈ ਚੜਾਵੈ । ਉਪਰ ਚੜੈ ਅਕਾਸੀ ਸੁਮੇਰਿ। ਦੇ ਪਰਦਖਣਾ ਆਵੈ ਫੇਰਿ। ਲਖ ਨਿਧਾਨੁ ਲਿਖੇ ਨਿਧਿ ਨਾਮੁ । ਦਰਗਹ ਪੈਝੈ ਪਤਿ ਪਰਵਾਨੁ । ਗਿਆਨ ਰਤਨੁ ਘਟਿ ਭੀਤਰਿ ਰਖਣੁ । ਨਾਨਕ ਕਹੈ ਉਦਾਸੀ ਲਖਨੁ ॥੨੬॥ ਉਲਟੀ ਗੰਗਿ ਵਹਾਵੈ ਨੀਰੁ । ਪਨਟਿ ਸਿਧੀਰੇ ਧੀਰ ਸਿਧੀਰੁ। ਗਿਆਨੁ ਖੜਗੁ ਲੈ ਸੰਨੈ ਬਾਣੁ । ਅਗਮਿ ਨਿਗਮੁ ਜੋ ਜਾਨੈ ਜਾਣੁ। ਅਠਸਠ ਮਜਨ ਕਾਇਆ ਮਾਰੁ ਕਾਂਸੀ। ਪ੍ਰਣਵਤ ਨਾਨਕ ਦਾਸ ਉਦਾਸੀ ॥੨੭॥ ਉਂਦਰ ਦੂੰਦਰ ਪਰਹਰਿ ਠਾਕਿ । ਮੁਕਤਿ ਪਰਾਇਣੁ ਸਤਿਗੁਰ ਕੇ ਵਾਕਿ। ਉਤਰ ਸਰੋਵਰ ਅਉਘਟਿ ਘਾਟਿ। ਅਠਸਠਿ ਮਜਨੁ ਤਿਲਕੁ ਲਿਲਾਟਿ । ਅਘੜੁ ਘੜਾਵੈ ਉਲਟੇ ਚਾਕਿ । ਸਚਿ ਘਰਿ ਮਹਲਿ ਬਸੈ ਉਤਾਕਿ । ਗੁਰ ਕੀ ਮਲੈ ਭਇਆ ਉਦਾਸੀ । ਪ੍ਰਣਵਤਿ ਨਾਨਕ ਦਾਸ ਉਦਾਸੀ ॥੨੮॥ ਮਨੁ ਪਵਣਾ ਘਰਿ ਸਹਜਿ ਸਮਾਇ । ਤੀਨ ਸੁੰਨ ਕੀ ਸੋਝੀ ਪਾਇ। ਗੁਰ ਕੈ ਸਬਦਿ ਰਖੇ ਭੈ ਭਾਟਿ। ਅਨਦਿਨੁ ਮਜਨੁ ਕਾਇਆਂ ਮਟੁ ਕਾਸੀ । ਤ੍ਰਿਕੁਟੀ ਛੂਟੀ ਸੁੰਨਿ ਸਮਾਸੀ । ਗੁਰਮੁਖਿ ਚੀਨੇ ਸੋ ਅਬਿਨਾਸੀ। ਪ੍ਰਣਵਤਿ ਨਾਨਕੁ ਦਾਸ ਉਦਾਸੀ ॥੨੯॥ ਤੀਨ ਭਵਨ ਕਾ ਜੋ ਜਾਨੈ ਥਾਨੁ । ਆਦਿ ਨਿਰੰਜਨੁ ਪੂਰਾ ਪਰਧਾਨੁ । ਪੂਰੇ ਗੁਰ ਕੀ ਪੂਰੀ ਮਤਿ । ਏਕੋ ਸਤਿ ਸਤਿ ਸੁਮਤਿ । ਸੋ ਦਾਨਾ ਅਦਲੀ ਬਹਿ ਤਖਤਿ । ਨਿਹਚਲੁ ਮਨੁ ਨ ਆਵੈ ਜਾਸੀ। ਪ੍ਰਣਵਤ ਨਾਨਕ ਦਾਸ ਉਦਾਸੀ ॥੩੦॥

ਆਸਾ ਦਾਸੁ ਮਿਲੇ ਮਨੁ ਮਾਨਿਆ । ਸਹਿਜ ਉਦਾਸੀ ਬ੍ਰਹਮ ਪਛਾਨਿਆ। ਅਮਰੁ ਭਇਆ ਅਮਰਾਪਦ ਪਾਇਆ । ਨਦੂਏ ਰੂਪ ਸਭ ਨਦਰੀ ਆਇਆ। ਗੁਰਮੁਖਿ ਗਿਰਹੀ ਮਾਹਿ ਉਦਾਸੀ । ਪ੍ਰਣਵਤਿ ਨਾਨਕ ਦਾਸ ਉਦਾਸੀ ॥੩੧॥ ਸਹਜਿ ਉਦਾਸੀ ਸਚ ਸੁਹਾਇਆ । ਸਚੀ ਦਰਗਹ ਮਹਿਲ ਬੁਲਾਇਆ। ਸਚਾ ਭੋਜਨ ਕਪੜੁ ਆਯਾ। ਸਹਿਜ ਉਦਾਸੀ ਜਾਇ ਸਮਾਇ । ਨਿਜ ਘਰਿ ਬਸੈ ਫਿਰਿ ਕਾਲੁ ਨ ਖਾਇ । ਅਚਰਜ ਰੂਪਿ ਭੇਖਿ ਸਚਿ ਸਮਾਸੀ । ਪ੍ਰਣਵਤ ਨਾਨਕ ਦਾਸ ਉਦਾਸੀ ॥੩੨॥ ਮੋਹਨੀ ਮੋਹਿ ਨ ਸਕੈ ਤਾਸੁ । ਤਬ ਜਰਾ ਮਰਮ ਕਾ ਭਇਆ ਬਿਨਾਸੁ । ਉਰਧਿ ਕਵਲੁ ਮੁਖ ਸਹਜਿ ਬਿਗਾਸੁ । ਗੁਰਮਤਿ ਮਿਲਿਆ ਨਾਨਕ ਪ੍ਰਭ ਗੁਣਤਾਸੁ ॥੩੩॥ ਆਪੇ ਬੋਲੇ ਬੋਲਣਹਾਰੁ । ਆਪੇ ਸਮਝ ਕਰੇ ਵੀਚਾਰੁ । ਸਤਿਗੁਰ ਮਤਿ ਪਾਈ ਮਨੁ ਠਹਰਾਨਾ । ਆਦਿ ਅਨੂਪ ਨਿਰੰਜਨ ਜਾਨਾ । ਕਵਲਾ ਦਾਸੀ ਲਾਗੀ ਪਾਇ । ਚਉਥੇ ਪਦ ਕੋ ਜੋ ਮਨੁ ਪਤੀਆਇ । ਪੰਚ ਦੂਤਾ ਸਿਉ ਗੋਸਟਿ ਖੋਈ । ਨਾਨਕ ਕਹੈ ਉਦਾਸੀ ਸੋਈ ॥੩੪॥ ਸੁਭਰ ਸਰੋਵਰ ਗੁਰ ਦਰੀਆਉ। ਅਤਿ ਨਿਰਮਲੁ ਨਿਰਮਲ ਹੈ ਨਾਉ । ਪ੍ਰੇਮ ਪਰਾਇਣ ਪ੍ਰੀਤਮ ਰਾਉ । ਤੂ ਬਖਸਹਿ ਧਕਾ ਨਹੀ ਕੋਇ । ਤੂੰ ਬਖਸਹਿ ਜਮ ਦਰਿ ਨਹੀਂ ਗੋਇ। ਜਿਸੁ ਬਖਸਹਿ ਸੇ ਪੂਰਾ ਹੋਇ । ਨਾਨਕ ਕਹੈ ਉਦਾਸੀ ਸੋਇ ॥੩੫॥ ਅਬਗਤ ਨਾਥ ਚੀਨੇ ਜੋ ਆਪ ਗਵਾਵੈ । ਸੋ ਨਰੁ ਪੁਨਰਪ ਜਨਮਿ ਨ ਆਵੈ । ਜਾਤਿ ਵਰਨ ਕੁਲ ਤਾਰੇ ਇਉਂ । ਅਹਿਨਿਸ ਸਾਧ ਸੰਗਤਿ ਗੁਰ ਸਿਉਂ । ਗੁਰ ਪ੍ਰਸਾਦਿ ਮਿਲੈ ਵਡਿਆਈ । ਇਉਂ ਮਨ ਨਿਹਚਲੁ ਕਹਤੁ ਨ ਜਾਈ । ਗੁਣਾਹਾਰ ਲੈ ਕੰਠਿ ਪਰੋਈ । ਨਾਨਕ ਕਹੈ ਉਦਾਸੀ ਸੋਇ ॥੩੬॥ ਪੂਰਾ ਸਤਿਗੁਰ ਸਹਜਿ ਮਿਲਾਇਆ। ਐਸਾ ਦਾਸੁ ਉਦਾਸੀ ਪਾਇਆ । ਸਰਬ ਨਿਰੰਤਰਿ ਅਲਖੁ ਲਖਾਯਾ । ਤ੍ਰਿਸਨਾਂ ਤਾਮਸ ਠਾਕਿ ਮਨੁ ਮਾਨਿਆ । ਆਸਾ ਮਨਸਾ ਤਿਆਗਿ ਸਮਾਨਿਆ । ਨਿਰੰਕਾਰੁ ਅਕੁਲੀਣੁ ਸਬਾਇਆ । ਨਾਨਕ ਦਰਸਨ ਦਾਸੁ ਸਮਾਇਆ । ਦਰਸਨ

ਪਰਸ ਪਰਮਗਤਿ ਹੋਈ । ਨਾਨਕ ਕਹੈ ਉਦਾਸੀ ਸੋਈ ॥੩੭॥ ਦਰਸਨਿ ਪਰਸਿ ਮਨੁ ਸਹਜਿ ਵਿਗਾਸਿਆ । ਅਮਰੁ ਭਇਆ ਜਮ ਕਾਲਿ ਨ ਗਾਸਿਆ । ਅਚਰਜ ਰੂਪ ਹਰਿ ਨਜਰੀ ਆਇਆ । ਪਤਿ ਸਿਉ ਪੈਧਾ ਪ੍ਰਭ ਪਹਿਨਾਇਆ । ਐਸਾ ਉਦਾਸੀ ਐਸੀ ਪਤਿ ਹੋਇ । ਨਾਨਕ ਕਹੈ ਉਦਾਸੀ ਸੋਇ ॥੩੮॥ ਸੋ ਸ੍ਰਿਸਟਿ ਕਰਤਾ ਕਰਨੈ ਜੋਗੁ । ਸੁੰਨ ਸਮਾਧਿ ਨਗਰ ਰਸ ਜੋਗ । ਜਗ ਦੇਖਾ ਤਹ ਰਹਿਆ ਸਮਾਇ । ਅਬਿਨਾਸੀ ਅਲਖੁ ਅਲਖ ਨੋ ਜਾਇ । ਖੰਡ ਬ੍ਰਹਮੰਡ ਜਾਕੀ ਧਰਮਸਾਲਾ । ਨਾਨਕ ਉਤਪਤਿ ਪਰਲੋ ਆਪਿ ਨਿਰਾਲਾ ॥੩੯॥ ਸਤਿਗੁਰ ਮਿਲਤ ਤਬੀ ਮਨੁ ਮਾਨਿਆ । ਤ੍ਰਿਖਾ ਨਿਵਾਰੀ ਆਪੁ ਪਛਾਨਿਆ । ਰਵਿ ਸਸਿ ਆਦਿ ਨਿਰੰਜਨ ਜੋਤਿ । ਪਵਨੁ ਪਾਨੀ ਅਕਾਰ ਸਰੋਤਿ । ਨ ਜੀਉ ਮਰੇ ਨ ਦੂਤੀਆ ਜਾਵੈ । ਤਿਕੁਟੀ ਛੂਟੀ ਇਉ ਸੁੰਨਿ ਸਮਾਵੈ । ਨਿਰਮਲ ਏਕ ਨਿਰੰਜਨ ਪਾਵੈ । ਨਾਨਕ ਜੋਤੀ ਜੋਤਿ ਸਮਾਵੈ । ਤ੍ਰਿਕੁਟੀ ਛੂਟੀ ਮੁਕਤਿ ਦੁਆਰਾ । ਤਹ ਬਿਅੰਤੁ ਪੀਵੈ ਨਿਰਮਲ ਧਾਰਾ । ਗਗਨਿ ਅਕਾਸਿ ਗਊਆ ਜਿਨਿ ਚੋਈ । ਨਾਨਕ ਕਹੈ ਉਦਾਸੀ ਸੋਈ ॥੪੦॥ ਸਗਲ ਭਵਨ ਪਾਤਾਲ ਸਬਾਏ । ਮਿਰਤਿ ਅਕਾਸਿ ਗਗਨਿ ਲਿਉ ਲਾਏ । ਸਰਬ ਨਿਰੰਤਰਿ ਜੋਤਿ ਸਰੂਪ । ਅਲਖੁ ਅਤੀਤੁ ਅਦ੍ਰਿਸ਼ਟ ਅਨੂਪ । ਨਿਰਮਲ ਜੋਤਿ ਨਹੀਂ ਮਲੁ ਕਾਈ । ਨਾਨਕ ਅਨਹਦਿ ਸਬਦਿ ਸਮਾਈ ॥੪੧॥ ਸਗਲ ਭਵਨ ਪਤਿ ਅਲਖੁ ਸਬਾਇਆ । ਚਹੁ ਦਿਸਿ ਖੋਜਿ ਅਕਲਪਤ ਘਰੁ ਪਾਇਆ । ਬਿਬੇਕੁ ਬੁਧਿ ਪਾਇਆ ਗੁਰ ਗਿਆਨੁ । ਆਤਮੇ ਕਉ ਚੀਨੇ ਸੋ ਪਰਧਾਨੁ । ਤ੍ਰੈ ਸੈ ਸੰਗਿ ਗੰਠੀ ਬੂਝੰ ਬਿਰਲਾ ਜਨੁ ਕੋਇ । ਨਾਨਕ ਮਿਲਤੇ ਮੁਕਤਿ ਵਹੁ ਹੋਇ ॥੪੨॥ ਤ੍ਰੈ ਸੈ ਸਠਿ ਗੰਠੀ ਗੁਰਮੁਖਿ ਖੋਲੇ । ਗੁਰਮੁਖਿ ਸਚਿ ਸਹਜਿ ਘਰਿ ਬੋਲੇ । ਪੀਵੈ ਅੰਮ੍ਰਿਤ ਹਰਿ ਤਤੁ ਵਿਰੋਲੇ । ਮਨ ਅਡੋਲੁ ਗੁਰ ਸਬਦਿ ਨ ਡੋਲੈ । ਇਹੁ ਮਨ ਮਿਰਗ ਕੋ ਪਾਵੈ ਗੰਠਿ । ਤੀਰਥ ਪਰਸੈ ਤ੍ਰੈ ਸੈ ਸਠਿ । ਚਲੈ ਸਮੇਰਿ ਬਸੇ ਅਸਥਾਨਿ । ਹਰਿ ਜਨੁ ਹਰਿ ਹਰਿ ਏਕ ਸਮਾਨਿ । ਅਜਰੁ

ਜਰੇ ਅਗਹੁ ਗਹੈ । ਗੁਰ ਸਬਦਿ ਅਸਥਿਰੁ ਘਰਿ ਬਹੈ । ਏਕ ਦ੍ਰਿਸਟਿ ਸਮਸਰਿ ਸਭੁ ਕੋਈ । ਨਾਨਕੁ ਕਹੇ ਉਦਾਸੀ ਸੋਈ ॥੪੩॥ ਨਿਰਮਲੁ ਨਾਮੁ ਹਿਰਦੇ ਹਰਿ ਕੰਠਿ । ਹਰਿ ਹਰਿ ਹਾਰੁ ਲੈ ਰਿਦੇ ਪਰੰਠਿ । ਮਨੁ ਸਮਝੈ ਅਸਥਿਰੁ ਸਚੁ ਗੰਠਿ । ਸਤਿ ਸਰਿ ਨਾਵਣ ਪੂਰਾ ਹੋਇ । ਨਾਨਕ ਕਹੇ ਉਦਾਸੀ ਸੋਇ ॥੪੪॥ ਆਸਾ ਮਨਸਾ ਗੁਰ ਸਬਦਿ ਨਿਵਾਰ । ਕਾਮੁ ਕ੍ਰੋਧਿ ਬ੍ਰਹਮ ਅਗਨੀ ਜਾਰਿ। ਜਰਾ ਮਰਨੁ ਗਤੁ ਗਰਬੁ ਨਿਵਾਰੇ । ਸਚੇ ਸਬਦਿ ਸਚੁ ਨਿਸਤਾਰੇ । ਲਬੁ ਲੋਭੁ ਮਿਟੇ ਅਭਿਮਾਨੁ । ਜਬ ਸਚੇ ਤਖਤਿ ਬੈਠਾ ਪਰਧਾਨੁ । ਸਬਦੁ ਅਨਾਹਦੁ ਵਾਜੇ ਪੰਜ ਤੂਰਾ । ਸਤਿਗੁਰ ਮਤਿ ਲੈ ਪੂਰੋ ਪੂਰਾ । ਗਗਨਿ ਨਿਵਾਸਿ ਆਸਣੁ ਜਿਸੁ ਹੋਇ । ਨਾਨਕੁ ਕਹੇ ਉਦਾਸੀ ਸੋਇ ॥੪੫॥ ਗਗਨ ਨਿਵਾਸਿ ਆਸਣੁ ਜਿਮ ਵਾਸਾ । ਤੇ ਜਨ ਵਿਰਲੇ ਦਾਸ ਉਦਾਸਾ । ਰਹੇ ਇਕੰਤਿ ਮੜੀ ਮਸਾਣੇ। ਚਲਤੇ ਮਨ ਕਉ ਭੀਤਰਿ ਆਣੇ । ਉਡਰਿ ਭਉਰੁ ਗਗਨੰਤਰਿ ਚੜੇ । ਗੁਰ ਪਰਚੇ ਨਾਭੀ ਫਿਰਿ ਵੜੈ। ਉਪਰਿ ਕੂਪੁ ਗਗਨਿ ਪਨਿਹਾਰੀ। ਅੰਬ੍ਰਿਤ ਪੀਵੈ ਦਸਵੈ ਦੁਆਰੀ। ਪਰਚੈ ਪਿੰਡੁ ਐਸਾ ਜੋਗੁ ਹੋਈ । ਨਾਨਕ ਕਹੇ ਉਦਾਸੀ ਸੋਈ ॥੪੬॥ ਸੁਭਰ ਸਰੋਵਰ ਧਰਹਰਿ ਵਾਸੁ । ਸਹਜਿ ਨਿਪੰਨਾ ਕਵਲ ਪਰਗਾਸੁ । ਸਚੀ ਜੋਤਿ ਸਹਿ ਕਵਲੁ ਸਰੂਪ । ਆਦ੍ਰਿਸਟੁ ਅਲਿਪਤੁ ਸੁਆਦਿ ਅਨੂਪੁ । ਸਚੁ ਦਾਤਾਰੁ ਸਚੁ ਸਹਜਿ ਨਿਪੰਨ । ਸਾਚੀ ਜੋਤਿ ਹੰਸੁ ਇਕਵੰਨ। ਚੁਣਿ ਮੁਕਤਾਹਲ ਹੰਸੁ ਚੁਣਿ ਖਾਇ । ਸਚੁ ਚੁਗੋ ਅੰਬ੍ਰਤ ਅਘਾਇ। ਜੁਗਤਿ ਜਤਨੁ ਕਰਿ ਗੁਰਮੁਖਿ ਰਖਣੁ । ਨਾਨਕ ਜੋਗ ਬੈਰਾਗ ਕੇ ਲਖਣ ॥੪੭॥ ਤ੍ਰਿਭਵਣਿ ਜਿਸੁ ਮੇਖੁਲਾ ਅਮਰਾ ਪਦੁ ਡੰਡਾ। ਸੋ ਅਕੁਲ ਪੂਜਹੁ ਸਤਿਗੁਰ ਕੇ ਸੁੰਡਾ। ਜਾਕੇ ਬਦੇ ਦੇਵੀ ਦੇਵਾ। ਸੋ ਅਕੁਲ ਚੀਨਹੁ ਅਗਮ ਅਪਾਰਾ। ਜਿਨਿ ਖੰਡ ਬ੍ਰਹਮੰਡ ਕੀਏ ਪਰਹਾਰਾ । ਜਿਹਬਾ ਅਨਰਸ ਸੁਆਦਿ ਨ ਚਖਣ। ਨਾਨਕ ਜੋਗ ਬੈਰਾਗ ਕੇ ਲਖਣ ॥੪੮॥ ਤਾਮਸ ਤ੍ਰਿਸਨਾਂ ਲੋੜ ਨਿਵਾਰੇ। ਪੰਚਿ ਅਗਨਿ ਘਟਿ ਭੀਤਰਿ ਜਾਰੇ । ਰਹੇ ਅਤੀਤ ਆਤਮੁ

ਵੀਚਾਰੇ । ਸੋ ਅਬਿਨਾਸ ਪੁਰਖੁ ਨਿਰਾਰੇ । ਪੰਚ ਮਾਰਿ ਮਨੁ ਨਿਜ ਘਰਿ ਠਾਇ । ਆਪੇ ਮੇਲੇ ਸਹਜਿ ਸੁਭਾਇ । ਗਗਨਿ ਅਕਾਸਿ ਚਿਤਿ ਚੇਤਾ ਰਖਣੁ । ਨਾਨਕੁ ਕਹੇ ਜੋਗ ਕੇ ਲਖਣ ॥੪੯॥ ਨਿਰਮਲੁ ਧਾਰੁ ਸਤਿਗੁਰ ਦਿਖਲਾਇਆ । ਬਿਖੁ ਬਿਖਲਾ ਤਿਆਗਿ ਅੰਮ੍ਰਿਤ ਰਸੁ ਭਾਇਆ । ਮਨੁ ਮਨਸਾ ਸੰਤੋਖੇ ਸਹਜਿ ਸਮਾਇਆ । ਆਪਿ ਵੀਚਾਰਿ ਅਮਰਪਦੁ ਪਾਇਆ। ਧਿਆਨੁ ਨਿਰੰਤਰਿ ਡੋਰੀ ਰਖਣੁ । ਨਾਨਕ ਕਹੇ ਜੋਗ ਕੇ ਲਖਣ ॥੫੦॥ ਅਕੁਲ ਨਿਰੰਜਨੁ ਜੋਤਿ ਅਪਾਰਾ । ਘਟਿ ਘਟਿ ਦਾਤਾ ਸੋ ਪ੍ਰਭੁ ਹਮਾਰਾ। ਅਮਰੁ ਅਜੋਨੀ ਦਾਤਾ ਸੋਇ । ਦੇ ਦੇ ਤੋਟਿ ਨ ਕਬਹੂ ਹੋਇ। ਜੁਗਿ ਜੁਗਿ ਦੇਇ ਨ ਆਵੇ ਤੋਟਿ। ਜਿਸੁ ਬਖਸਹਿ ਤਿਸ ਛੋਟੇ ਛੋਟਿ। ਮੁਕਤਿ ਵਰੁ ਦਾਤਾ ਸਚਾ ਸੋਇ । ਨਾਨਕ ਦੂਜਾ ਅਵਰ ਨ ਕੋਇ ॥੫੧॥

ਮਨ ਪਵਣੇ ਕਾ ਜੋ ਜਾਣੈ ਭੇਉ । ਜਿਹਬਾ ਇੰਦਰੀ ਸਚਿ ਸਮੇਉ। ਸਭ ਘਰ ਭੋਗੈ ਰਹੈ ਅਤੀਤੁ । ਆਪੇ ਚਤੁਰ ਬਿਧਾਤੇ ਕੀਤੁ । ਅਜਪਾ ਜਾਪੁ ਘਟ ਪਿੰਡ ਜੀਆ ਕਾ ਰਖਣੁ । ਨਾਨਕ ਸਤਿਗੁਰ ਸਾਧ ਕਾ ਲਖਣ ॥੫੨॥ ਸਭ ਸੈ ਊਪਰਿ ਸਭਨਾ ਮਾਹਿ । ਬੂਝਹੁ ਗੁਰ ਗਿਆਨੀ ਸਬਦੁ ਸਲਾਹਿ । ਸਸਿ ਘਰਿ ਸੂਰ ਸਮਾਨੇ ਭਾਇ । ਤਉ ਦਰਸਨ ਕੀ ਸੋਝੀ ਪਾਇ। ਰਹੈ ਅਲਿਪਤੁ ਨ ਮਨੁ ਡੁਲਾਵੈ । ਨਾਨਕ ਪ੍ਰੇਮ ਪਦਾਰਥ ਪਾਵੈ ॥੫੩॥ ਨਿਜ ਘਰਿ ਬੈਸਿ ਕਰੇ ਵੀਚਾਰੁ । ਜਤਿ ਦੇਖਾ ਤਤਿ ਏਕੰਕਾਰ । ਏਕ ਅਕਾਰ ਅਨੂਪ ਨਿਰਾਰਾ। ਸਾਧ ਸੰਗਤਿ ਮਹਿ ਮਨੁ ਪਤੀਆਰਾ । ਸੋ ਅਬਿਨਾਸੀ ਜਿਸੁ ਰੂਪੁ ਨ ਰੇਖੇ। ਨਾਨਕ ਆਤਮ ਕੋ ਚੀਨੈ ਜਨਮੁ ਸੁਲੇਖੇ ॥੫੪॥ ਅਜਰੁ ਜਰੇ ਗੁਰ ਸਬਦਿ ਨਿਹਾਲਿ । ਅਨਹਦ ਸਬਦਿ ਸਚੀ ਟਕਸਾਲ । ਖਰੇ ਖਜਾਨੇ ਖੋਟੇ ਰਾਲਿ। ਆਪੇ ਪਰਖੇ ਨਜਰਿ ਨਿਹਾਲ । ਪੂਰਾ ਸਚੁ ਤੋਲ ਪੂਰਾ ਗੁਰ ਨਾਲਿ । ਸਚੀ ਰਹਿਰਾਸਿ ਕਰਣੀ ਸਾਲਿ । ਐਸਾ ਘਾਹੁ ਸਰਾਫੀ ਕਰੈ । ਸਚੀ ਨਜਰਿ ਨ ਕਲਵ ਤਰੈ । ਸਚੀ ਕਸਵਟੀ ਪਰਖੈ ਸੋਇ । ਹੀਰਾ ਰਤਨੁ ਲਾਲ ਪਰੋਇ। ਮਨੁ ਮਾਣਕ ਜਿਨਿ ਪਰਖ

ਪਛਾਤਾ । ਨਾਨਕ ਐਸਾ ਸਾਹੁ ਸਰਾਫੀ ਜਾਤਾ ॥੫੫॥ ਪੂੰਜੀ ਨਾਮ
ਨਿਰੰਜਨੁ ਰਾਤਾ । ਸਚੁ ਪੈਕਾਰੀ ਸਚੇ ਮਾਤਾ । ਸਚੁ ਕਸਵਟੀ ਪਰਖ
ਤੁਲਾਇ । ਖਰਾ ਖਜਾਨੇ ਖੋਟਾ ਨਹੀਂ ਪਾਇ । ਨਉ ਨਿਧਿ ਨਾਮੁ ਅਖੈ
ਨਿਧਿ ਪਲੈ । ਪ੍ਰਣਵਤ ਨਾਨਕ ਦਰਗਹ ਮਲੈ ॥੫੬॥ ਦਾਨਾ ਬੀਨਾ
ਗੁਰਮਤਿ ਜਾਣ । ਬਹੁੜਿ ਨ ਭਈਐ ਤਿਤੁ ਪਤਿ ਪਰਵਾਣੁ । ਜਿਸੁ ਪਰਖੈ
ਸੁ ਖਰਾ ਪਿਆਰਾ । ਆਪੇ ਬਖਸੇ ਬਖਸਨਹਾਰਾ । ਤਿਸ ਕੀ ਕੀਮਤਿ ਕੋਇ
ਨ ਪਾਵੈ । ਨਾਨਕ ਸਚੇ ਸਚਿ ਸਮਾਵੈ । ਸਚਿ ਪਤੀਜੈ ਸਿਰਜਣਹਾਰੁ ।
ਨਾਨਕ ਪੂਰਾ ਤਿਸੁ ਭੰਡਾਰੁ ॥੫੭॥ ਆਪੇ ਸਾਹੁ ਸਰਾਫ ਪਜੀਰਾ । ਆਪੇ
ਪਰਖਿ ਵਿਸਾਹੇ ਹੀਰਾ । ਆਪੇ ਸੁ ਸਬਦੁ ਸੁਰਤਿ ਗੁਰ ਚੇਲਾ । ਆਦਿ
ਅਨਾਹਦਿ ਸਬਦੁ ਨਿਰਾਲਾ । ਨਾਨਕ ਬਖਸੇ ਗੁਰ ਗੋਪਾਲਾ ॥੫੮॥ ਤੂੰ
ਪੂਰਾ ਸਤਿਗੁਰੁ ਮਾਣਕੁ ਹੀਰਾ । ਤੂੰ ਨਿਰਮਲ ਤੂੰ ਗਹਿਰ ਗੰਭੀਰ । ਸੁਭਰ
ਸਰੋਵਰ ਧੀਰ ਸੁਧੀਰ । ਆਦਿ ਨਿਰੰਜਨ ਸਗਲ ਕਾ ਗੁਰੁ । ਨਾਮ ਬਿਨਾਂ
ਮੈ ਨਾਹੀ ਕੋਇ । ਨਾਮ ਬਿਨਾਂ ਜਮ ਦਰਿ ਦੁਖੁ ਹੋਇ ॥੫੯॥ ਨਾਮ ਬਿਨਾਂ
ਜਮੁ ਮਾਰੇ ਬਾਟਿ । ਬੇਦ ਪੁਰਾਣ ਪੜਹਿ ਬਹੁ ਪਾਠ । ਨਾਮ ਬਿਨਾਂ ਜਮ
ਪੰਥੁ ਕਰਾਰਾ । ਪੁਰਸਲਾਤਿ ਖੰਡੇ ਕੀ ਧਾਰਾ । ਸਿਰਿ ਜਮ ਕੰਕਰ ਊਭੇ
ਮਾਰਾ । ਨਾਨਕ ਜਮ ਮਾਰੇ ਨਾਹੀ ਕਛੁ ਚਾਰਾ ॥੬੦॥ ਨਾਮੁ ਮਿਲੈ ਚਲੈ
ਮੈ ਨਾਲਿ । ਨਾਮੁ ਮਿਲੈ ਦੁਖੁ ਲਹੈ ਦੁਰਾਲਿ । ਨਾਮ ਮਿਲੇ ਸਚੀ ਪਤਿ
ਸੋਇ । ਨਾਮ ਅੰਤਿ ਕੋ ਬੇਲੀ ਹੋਇ । ਨਾਮੁ ਮਿਲੈ ਦਰਗਾਹ ਜੈਕਾਰ ।
ਨਾਮੁ ਮਿਲੈ ਨਾਨਕ ਸਚਿ ਪਿਆਰ ॥੬੧॥ ਆਦਿ ਜੁਗਾਦੀ ਹੈ ਭੀ ਹੋਗੁ ।
ਆਪੇ ਅਲਖੁ ਲਖਾਵਨੁ ਜੋਗੁ । ਜਤ ਸਤ ਕਾ ਪੂਰਾ ਸਬਦ ਕਾ ਸੂਰਾ ।
ਨਾਨਕ ਤਹ ਬਾਜਹਿ ਅਨਹਦ ਧੁਨਿ ਤੂਰਾ । ਪੂਰਬ ਪਛਮ ਹੜਿ ਦਖਣ
ਜਾਇ । ਰਵਿ ਸਸਿ ਦੋਊ ਇਕਤ੍ਰ ਮਿਲਾਇ । ਇਕਤਿ ਸੁਤਿ ਹਾਰੁ ਪਰੋਵੈ
ਮਣੀਆ । ਨਾਨਕ ਸੋ ਐਸਾ ਦਾਸੁ ਉਦਾਸੀ ਗਣੀਆ ॥੬੨॥ ਭਉਰੁ
ਉਡਰਿ ਗਗਨਿ ਸਰਿ ਧਾਵੈ । ਪੰਚ ਬਾਣ ਲੈ ਧਨਖ ਚੜਾਵੈ । ਸਹਜਿ

ਗਿਆਨੀ ਰਹੇ ਧਿਆਨਿ। ਤ੍ਰਿਕੁਟੀ ਮਿਲਿ ਫੂਟੀ ਮੁਕਤਿ ਪਰਾਨਿ। ਨਿਜ ਘਰਿ ਰਹੇ ਨ ਆਵਾਗਉਨੁ। ਗੁਰਮੁਖਿ ਸਦਾ ਮਨਾਇ ਸਉਣੁ। ਤੁਰੀਆ ਤਤੁ ਪਾਵੈ ਗੁਰ ਗਿਆਨੁ। ਨਾਨਕ ਦਾਸੁ ਉਦਾਸੀ ਜਾਨੁ ॥੬੩॥ ਐਸਾ ਗਿਆਨੁ ਪਦਾਰਥੁ ਸਾਰੁ। ਆਤਮੁ ਚੀਨਿ ਪਰਾਤਮੁ ਚੀਨੈ ਅਕਥ ਕਥਾ ਕਾ ਅਗਮੁ ਵੀਚਾਰੁ। ਮਨੁ ਜੇ ਦੇਵੈ ਰਹੈ ਲਿਉਲਾਗੀ। ਸੁਰਨਰ ਨਾਥ ਕੇਵਲ ਬੈਰਾਗੀ। ਹਰਿ ਭਗਤਿ ਭਾਉ ਤਤ ਰਸ ਲੀਨਾ। ਨਾਨਕ ਇਹ ਘਟਿ ਬਾਜੇ ਅਨਹਦ ਧੁਨਿ ਬੀਨਾ ॥੬੪॥ ਅਸਥਿਰ ਥਾਨ ਅਗਮ ਪੁਰ ਵਾਸਾ। ਤੇ ਅਵਧੂਤੀ ਦਾਸ ਉਦਾਸਾ। ਆਤਮ ਰਾਮੁ ਸਰਬ ਮਹਿ ਜਾਨਿ। ਸਹਜਿ ਸੁਮਤਿ ਗੁਰਸਬਦੁ ਪਛਾਨਿਆ। ਸਤੁ ਸੰਤੋਖ ਸਤਿਗੁਰ ਦਾ ਪੂਤੁ। ਨਾਨਕ ਭਉ ਭੰਜਨੁ ਸਤਿਗੁਰ ਅਵਧੂਤੁ ॥੬੫॥ ਇਹੁ ਮਨੁ ਮਾਰ ਤਾਂ ਪਾਵੈ ਗੁਰ ਗਿਆਨੁ। ਸਬਦੁ ਵੀਚਾਰੇ ਸੋ ਪਾਏ ਧਿਆਨੁ। ਮਨੁ ਮਨਸਾ ਬੁਧਿ ਸੁੰਨਿ ਸਮਾਵੈ। ਜਨਮ ਮਰਨ ਦੁਖੁ ਹਉਮੈ ਜਾਵੈ। ਅਖੰਡ ਮੰਡਲ ਮਹਿ ਡੋਰੀ ਧਰੈ। ਨਾਨਕ ਮਨੁ ਜੀਤੈ ਜੀਵਤੁ ਮਰੈ ॥੬੬॥ ਮੂਲ ਮੁਕਟ ਮਣਿ ਹਿਰਦੈ ਰਾਖੈ। ਉਹੁ ਮੁਕਤਿ ਪਰਾਇਣ ਅਹਿਨਿਸ ਰਸੁ ਚਾਖੈ। ਤਪਤਿ ਸੰਤੋਖਿ ਰਹੇ ਲਿਉ ਲਾਈ। ਨਾਨਕ ਜੋਤੀ ਜੋਤਿ ਮਿਲਾਈ। ਜੋਤੀ ਜੋਤੀ ਮਿਲਾਈ ਸਾਚੈ। ਨਾਨਕ ਸੰਗਤਿ ਗੁਰ ਸਾਧ ਮਿਲਤਿ ਜਮ ਕਾ ਭਉ ਬਾਚੈ ॥੬੭॥ ਆਈ ਮਿਟੇ ਕਾਲ ਕਿਉ ਬਾਚੇ। ਅਹਿਨਿਸ ਰਾਮ ਰਸਾਇਣ ਰਾਚੇ। ਅਪਿਉ ਪੀਵੈ ਗੁਰਮਤਿ ਸਚੈ। ਸਚੁ ਜੋਗੁ ਕਮਾਈ ਕਾ ਧਨੀ। ਪਰਕੇ ਪਿੰਡੁ ਜੋਗ ਬਿਧਿ ਧਨੀ। ਐਸਾ ਕਲਾਮ ਬਚਨ ਜੋਗੀ ਪੜੈ। ਅਸਥਿਰੁ ਕੰਧੁ ਕਦੇ ਨ ਪੜੇ ॥੬੮॥ ਆਈ ਮੇਟਣ ਕਾ ਸਮਰਥ। ਅਗਮ ਅਥਾਹੁ ਬਿਅੰਤੁ ਅਲਖੁ। ਤਾਕਾ ਅੰਤੁ ਨ ਕਿਨਹੀ ਪਾਇਆ। ਬਹੁ ਬਿਅੰਤੁ ਜਿਸ ਕੀ ਸਭੁ ਛਾਇਆ। ਗੁਣ ਨਿਧਾਨੁ ਜਿਸ ਗੁਣੀ ਗੀਝਾਯਾ। ਨਾਨਕ ਪੂਰਾ ਦਰਸਨੁ ਪਾਇਆ ॥੭੦॥ ਮੁਕਤਿ ਚੰਗੀ ਰਾਤਾ ਰਸਨਿ ਰਸਾਇ। ਆਪਿ ਕਹਿ ਭੂਬੇ ਸੁਰਤਿ ਸਮਾਇ। ਉਹ ਹਰਿ ਰਸਿ

ਸੂਚਾ ਸਦਾ ਸਚਿਆਰ । ਊਪਰ ਗੁਰ ਸਬਦੁ ਅਨਹਦ ਸਾਰੁ । ਆਦਿ
ਜੁਗਾਦੀ ਹੈਭੀ ਹੋਇ । ਨਾਨਕ ਕਰੇ ਕਰਾਵੈ ਸੋਇ ॥੭੧॥ ਨਿਜ ਘਰਿ
ਥਾਨੁ ਨਿਰਾਲਮ ਹੋਈ । ਤਿਸ ਠਾਕਰ ਤੇ ਭਿੰਨ ਨ ਕੋਈ । ਅਨਹਦੁ
ਰੂਪ ਅਨਾਹਦ ਸੋਈ। ਜਿਨ ਸਿਰਜੀ ਤਿਨ ਹੀ ਫੁਨਿ ਗੋਈ । ਕਥਨਿ
ਨ ਪਾਈਐ ਅਕਥੁ ਤਿਹੁ ਲੋਈ । ਗੁਰ ਨਾਨਕ ਮੈ ਭੇਦੁ ਨ ਕੋਈ ॥੭੨॥
ਸਕੇ ਭਾਵੈ ਤੈ ਪਤਿ ਪਰਵਾਣੁ । ਹਉਮੈ ਜਾਇ ਤਾ ਮਿਲਿਆ ਜਾਣੁ ।
ਨਿਰਗੁਨ ਗੁਰ ਗਿਆਨੁ ਨ ਜਾਨੇ ਅੰਧੁ । ਸਰਗੁਣ ਸਦਾ ਹਉਮੈ ਦੁਖ
ਬੰਧੁ । ਭੂਖ ਪਿਆਸ ਰੈਣਿ ਅੰਧਿਆਰੀ । ਨਾਨਕ ਨਿਰਮਲ ਗਰਬੁ ਨਿਵਾਰੀ
॥੭੩॥ ਮਾਨ ਸਰੋਵਰ ਮਜਨੁ ਜਨਿ ਕੀਨਾ । ਨਾਮੁ ਦਾਨੁ ਗੁਰਮੁਖਿ ਜਨ
ਚੀਨਾ । ਨਿਜ ਘਰਿ ਬੈਸਿ ਅੰਮ੍ਰਿਤ ਰਸ ਭੀਨੇ । ਆਤਮ ਆਦਿ ਅਨੂਪ
ਅਨਾਹਦ ਚੀਨੇ । ਤਤੁ ਲਹੋ ਗੁਰਮੁਖਿ ਪਰਬੀਨਾ । ਅਗਨਿ ਬੁਝੀ ਨਾਨਕ
ਠਰੁ ਸੀਨਾ ॥੭੪॥ ਆਤਮੁ ਚੀਨੀ ਸੁ ਸਬਦੁ ਸਮਾਲਿ । ਜਮੁ ਜਗਾਤਿ
ਨ ਲਾਗਸਿ ਕਾਲਿ । ਨਾਮੁ ਮਿਲੈ ਚਲੈ ਮੈ ਨਾਲਿ । ਕਰੈ ਬਿਬੇਕੁ ਬਿਬੇਕੀ
ਸੋਇ । ਨਾਨਕ ਜਾ ਮਨਿ ਦੂਜਾ ਅਵਰੁ ਨ ਕੋਇ ॥੭੫॥ ਬਿਬੇਕ ਗਿਆਨ
ਆਤਮੇ ਪ੍ਰਗਾਸ । ਆਤਮੇ ਕੋ ਚੀਨੇ ਸੋ ਤਖਤ ਨਿਵਾਸੁ । ਗੁਰਮੁਖਿ ਸਹਜਿ
ਸੁਭਾਇ ਰੰਗ ਮਾਣੇ । ਗੁਰਮੁਖਿ ਸਚੁ ਚੰਦੋਆ ਤਾਣੇ । ਆਪੇ ਨਾਥੁ ਨਾਥੁ
ਸਬਾਇਆ। ਨਾਨਕ ਆਪੇ ਸ੍ਰੀਧਰੁ ਸਹਜਿ ਸਮਾਇਆ ॥੭੬॥ ਅਮਰ
ਪੁਰ ਨਗਰੁ ਮਹਾਂ ਅਸਥਾਨਾ । ਤਹ ਹਰਿ ਭਗਤ ਵਸਹਿ ਪਰਧਾਨਾ ।
ਤਹਾਂ ਅਖੁਟ ਭੰਡਾਰ ਨਾਮੁ ਖਜਾਨਾ। ਇਹੀ ਤੁਰੀਆ ਤਤੁ ਸਮਾਨਾ ।
ਤਹ ਹੀ ਠਉਰ ਸਰਬ ਸੁਜਾਨਾ । ਤਹ ਨਾਨਕ ਆਪੇ ਬੀਨਾ ਦਾਨਾ ॥੭੭॥
ਏਕੁ ਸਬਦੁ ਦੁਇ ਕਥਾ ਬੀਚਾਰੇ । ਸੋ ਆਦਿ ਜੁਗਾਦੀ ਪੁਰਖ ਨਿਰਾਰੇ।
ਜਾਗਤੁ ਰਹੇ ਸਮਾਧਿ ਸੁਚੇਤਾ। ਸੋ ਸਮਦਰਸੀ ਤਤ ਕਾ ਬੇਤਾ । ਨਾਨਕ
ਤਿਤੁ ਘਟਿ ਕਾਲੁ ਨ ਪੜਤਾ । ਉਹ ਅਨਹਦਿ ਰਾਤਾ ਰਹੈ ਸੁਚੇਤਾ ।
ਏਕੋ ਏਕੀ ਨਿਰਗੁਨ ਪ੍ਰਭ ਹੇਤਾ ॥੭੮॥ ਜੋਗ ਮਾਰਗ ਉਦਾਸ ਕਰਮਾ।

ਜਪੁ ਤਪੁ ਸੰਜਮੁ ਨਿਰਮਲੁ ਧਰਮਾ । ਪੰਜ ਤਤੁ ਪ੍ਰਾਣ ਕਾ ਬੰਧ । ਜੋਉ ਜੋਤਿ ਮਿਲਿ ਕੀਆ ਕੰਧੁ । ਗੁਰਮੁਖਿ ਜੋਗੀ ਜੁਗਤਿ ਪਛਾਣੁ । ਨਾਨਕ ਲਿਖਿਆ ਲੇਖੁ ਧੁਰੇ ਪਰਵਾਣੁ ॥੭੯॥ ਆਪੇ ਦਾਨਾ ਬੀਨਾ ਜਾਣੇ । ਆਪੇ ਕਹਿ ਬੂਝੇ ਹੁਕਮ ਮਨਿ ਭਾਣੇ । ਤ੍ਰਿਭਵਣ ਜੋਤਿ ਸੁ ਸਬਦਿ ਲਖਾਈ । ਸਰਬ ਜੀਆ ਪਾਲੇ ਸਰਣਾਈ । ਸਰਬ ਜੋਤਿ ਪ੍ਰਭੁ ਰਹਿਓ ਸਮਾਇ । ਨਾਨਕ ਸੋ ਦਾਤਾ ਤਿਸੁ ਤਿਲੁ ਨ ਤਮਾਇ ॥੮੦॥ ਸਾਕਤ ਭੂਲੇ ਮੋਹ ਮਾਇਆ । ਕਨਿਕ ਕਾਮਨੀ ਸਿਉ ਮੋਹ ਵਧਾਇਆ । ਹਉਮੈ ਭਰਮਿ ਮੁਠਾ ਧੰਧੁ ਕਮਾਇਆ । ਘਰਿ ਘਰਿ ਫਿਰੈ ਨ ਆਵੈ ਸ਼ਾਂਤਿ । ਓਹੁ ਜੰਮਹਿ ਮਰਹਿ ਝੂਰਹਿ ਦਿਨੁ ਰਾਤਿ । ਪੂਰਬ ਲਿਖਿਆ ਕਰਮੁ ਕਮਾਵੈ । ਨਾਨਕ ਰਾਮ ਭਗਤਿ ਸੁਖ ਪਾਵੈ ॥੮੧॥ ਗੁਰਮੁਖਿ ਸਤਿ ਸਤਿ ਸਭ ਸਾਧਿਕ । ਗੁਰਮੁਖਿ ਸਨਕਾਦਿਕ ਜਨਕਾਦਿਕ । ਗੁਰਮੁਖਿ ਸਾਇਰੁ ਬਾਧਿਓ ਸੇਤੁ । ਲੰਕਾ ਲੂਟੀ ਸਾਧਿਉ ਦੈਂਤ । ਗੁਰਮੁਖਿ ਧਰੂ ਪ੍ਰਹਿਲਾਦ ਤਰਾਇਓ । ਨਾਨਕ ਹਰਣਾਕਸੁ ਛੋਦਿ ਭਗਤਿ ਜਸੁ ਗਾਇਓ ॥੮੨॥ ਸਾਕਤ ਦੁਰਮਤਿ ਨਰਕਿ ਪਰਾਣਾ । ਰਾਮ ਭਗਤਿ ਸਤਿਸੰਗ ਨ ਜਾਨਾ । ਗੁਰਮਤਿ ਖੋਜਤ ਪਰਮ ਨਿਧਾਨਾ । ਆਪੇ ਬਖਸੇ ਹਰਿ ਜਸੁ ਮਾਨਾ । ਅਨਹਦਿ ਆਦਿ ਨਿਰੰਜਨੁ ਪਾਵਹਿ । ਨਾਨਕ ਮੂਏ ਬਹੜਿ ਨ ਆਵਹਿ ॥੮੩॥ ਖੋਜੀ ਉਪਜੇ ਬਾਦੀ ਖਪੈ । ਸੋ ਸੂਰਾ ਜੋ ਅਹਿਨਿਸਿ ਹਰਿ ਜਪੈ । ਨਿਰੰਕਾਰੁ ਨਿਰਭਉ ਮਨਿ ਭਾਵੈ । ਜਹ ਉਪਜੈ ਤਹ ਜਾਇ ਸਮਾਵੈ । ਜਿਨਿ ਨਿਰੰਕਾਰ ਅਕਾਰੁ ਉਪਾਇਆ । ਨਾਨਕ ਬੂਝੇ ਜਿਸੁ ਆਪਿ ਬੁਝਾਇਆ ॥੮੪॥ ਸਤਿਗੁਰ ਪਰਚੇ ਪਾਵੈ ਮਾਨੁ । ਸਰਬਿ ਨਿਰੰਤਰਿ ਅਲਖੁ ਪਛਾਨੁ । ਸੁੰਨ ਸਰੋਵਰ ਸੋਹੈ ਸੋਇ । ਨਦਰਿ ਕਰੇ ਤਾ ਥਿਰ ਪਤਿ ਹੋਇ । ਆਦਿ ਅਤੀਤੁ ਪੂਰਾ ਗੁਰ ਗਿਆਨੁ । ਨਾਨਕ ਜੁਗੁ ਜੁਗੁ ਪਰਮ ਨਿਧਾਨੁ ॥੮੫॥ ਤਾਂਕੀ ਗਤਿ ਮਿਤਿ ਕਹੀ ਨ ਜਾਇ । ਵੇਦ ਕਤੇਬ ਰਹੇ ਗੁਣ ਗਾਇ । ਜੇਤਾ ਕਹੀਐ ਅੰਤੁ ਨ ਪਾਰੁ । ਅੰਤੁ ਨ ਭਗਤੀ ਕਥਨੇ ਹਾਰੁ । ਜਾਕਉ ਰਾਖਹਿ ਸਹਜਿ ਸੁਭਾਇ ।

ਨਾਨਕ ਇਹੁ ਮਨੁ ਸੁੰਨਿ ਸਮਾਇ ॥੮੬॥ ਜਾਣੈ ਆਦਿ ਅੰਤੁ ਤਿਹੁ ਲੋਇ। ਸਰਬ ਜੀਆ ਕਾ ਦਾਤਾ ਸੋਇ । ਚੀਨਹਿ ਗੁਰ ਗਿਆਨੁ ਸਹੰਸਾ ਭਉ ਕਾਇ । ਹਮ ਨਹੀਂ ਕਾਹੂ ਹਮਰਾ ਨਹੀਂ ਭਾਇ । ਆਕੁਲ ਸਰਨਿ ਪੂਰੀ ਮਤਿ ਹੋਇ । ਨਾਨਕ ਸਰਨਿ ਪਰੈ ਕੀ ਰਾਖਹੁ ਪ੍ਰਭ ਲਾਜਿ ॥੮੭॥ ਜੋਗੀ ਕੀ ਨਗਰੀ ਸੁੰਨ ਸਰਿ ਰਹੈ। ਆਇ ਨ ਜਾਇ ਸਬਦਿ ਰਸੁ ਗਹੈ। ਅਚਿੰਤੁ ਤੋਲੁ ਅਪਰੰਪਰੁ ਧਿਆਨੁ । ਗੁਰਮਤਿ ਪੂਰਾ ਬ੍ਰਹਮ ਗਿਆਨ । ਸੰਭੂ ਕੀ ਨਗਰੀ ਸੁੰਨ ਤੇ ਹੋਇ । ਨਾਨਕ ਜੋ ਬੂਝੇ ਸੋ ਜੋਗੀ ਹੋਇ ॥੮੮॥ ਸੰਭੂ ਕੀ ਨਗਰੀ ਸੁੰਨਹੁ ਪ੍ਰਗਾਸੀ । ਜੋ ਜੋਗੀ ਬਸੈ ਅਤੀਤੁ ਉਦਾਸੀ । ਜਪ ਤਪ ਸੰਜਮ ਰਹੇ ਨਿਰਾਲਾ। ਹਿਵੈ ਘਰੁ ਬੰਧੇ ਲਾਗੇ ਨਹੀ ਪਾਲਾ। ਪੈਹਨੋ ਅੰਜਨਿ ਭੋਜਨੁ ਕਰੇ ਸਾਰੁ। ਨਾਨਕ ਐਸਾ ਜੋਗੁ ਜੁਗਤਿ ਵੀਚਾਰੁ ॥੮੯॥ ਗੁਰ ਚੇਲੇ ਕਾ ਮੇਲਾ ਭਇਆ । ਸਰਬ ਸੁਮਤਿ ਸਰਬ ਸਿਰਿ ਮਇਆ। ਅਖੰਡ ਮੰਡਲ ਮਨੁ ਸੁੰਨਿ ਸਮਾਨਾ । ਮਨੁ ਪਵਨਾ ਸਚ ਖੰਡਿ ਟਿਕਾਨਾ। ਖਿਮਾਂ ਧੀਰਜੁ ਸੰਤੋਖ ਵੀਚਾਰੀ । ਨਾਨਕ ਮਨੁ ਮਾਨਿਆ ਤਤੁ ਅਪਾਰੀ ॥੯੦॥

ਧਿਆਉ ਸੰਪੂਰਨ ਹੋਇਆ ।

ਆਗੇ ਹੋਰ ਚਲਿਆ ॥ ਰਾਗ ਰਾਮਕਲੀ ਮਹਲ ੧ ॥

ਜੋਗ ਚੇਤਨ ਮਾਲਾ ॥ ਜੋਗ ਕਰਮ ਜੋਗ ਕਾ ਜਤਨ । ਅਗਨਿ ਪਰਚੰਡ ਬਾਬੇ ਕਾ ਗਿਆਨੁ । ਸਚੁ ਸਬਦੁ ਅਨਹਦੁ ਗਾਇਆ । ਅਨਹਦਿ ਰਾਤਾ ਸਚਿ ਸਮਾਇਆ । ਆਸਣੁ ਸਾਧਿ ਨਿਰਾਲਮ ਤਾੜੀ । ਭਿਖਿਆ ਖਾਇ ਸਹਜਿ ਵੀਚਾਰੀ। ਸਿੰਙੀ ਸਬਦੁ ਵਜਾਏ ਨਾਦੁ । ਪਤ੍ਰੁ ਵੀਚਾਰੀ ਆਦਿ ਜੁਗਾਦੀ । ਡੰਡਾ ਗਿਆਨੁ ਧਿਆਨੁ ਵੇਸ ਧਾਰੀ । ਨਾਨਕ ਜੋਗੀ ਜੁਗਤਿ ਵੀਚਾਰੀ ॥੧॥ ਸਰਮ ਕੀਆਂ ਮੁੰਦ੍ਰਾਂ ਮਾਯਾ ਤਿਆਗੀ । ਸਿਫਤੀ ਰਤਾ ਸਦਾ ਬੈਰਾਗੀ । ਜੂਏ ਜਨਮੁ ਨ ਹਾਰੇ ਜੋਗੀ । ਆਏ ਹਰਖੁ ਨ

ਗਏ ਸੋਗੀ। ਕੰਨੀ ਨਾ ਸੁਣੇ ਕਾਹੂ ਕੀ ਨਿੰਦਾ। ਧਨੁ ਨਾਨਕ ਐਸੇ ਜੋਗਿੰਦ੍ਰਾ ॥੨॥ ਅਕਲ ਪੀੜੀ ਮਹਿ ਬਹੇ ਨਿਰਾਲਾ। ਅੰਬ੍ਰਿਤ ਸਚ ਕਾ ਪੀਏ ਪਿਆਲਾ। ਖੀਵਾ ਜੋਗੀ ਅੰਬ੍ਰਿਤ ਧਾਰੇ। ਸਚਿ ਸਸਿ ਮਾਤਾ ਸਚੁ ਵੀਚਾਰੇ। ਨਿਰੰਜਨੁ ਪ੍ਰਾਣ ਪਾਰਿ ਗਿਰਾਮੀ। ਐਸੀ ਜੋਗੀ ਜੁਗਤਿ ਪਛਾਨੀ। ਸਚੁ ਬਿਭੂਤਿ ਲਾਇ ਬੈਠਾ ਤਾੜੀ। ਨਾਨਕ ਜੋਗ ਭਗਤਿ ਨਿਰਾਰੀ ॥੩॥ ਆਸਣੁ ਸਚੁ ਜਪੁ ਤਪੁ ਸਤੁ ਸੰਜਮੁ। ਆਸਾ ਮਾਹਿ ਨਿਰਾਸੁ ਨਿਰੰਜਨੁ। ਦੇ ਪਰਦਖਣਾ ਗਗਨੰਤਰਿ ਤਾੜੀ ਚੜੇ। ਅਸਥਿਰੁ ਪਿੰਡੁ ਜੋਗੀ ਕਦੇ ਨ ਪੜੇ। ਜਨਮ ਮਰਨ ਕੀ ਚੂਕੀ ਧਾਈ। ਨਾਨਕ ਜੋਗੀ ਜੁਗਤਿ ਕੀ ਕੀਮਤ ਪਾਈ ॥੪॥ ਸਹਜਿ ਗੁਫਾ ਘਰਿ ਕਰੇ ਨਿਵਾਸੁ। ਗੁਰ ਕਾ ਸਬਦੁ ਅਤੀਤੁ ਉਦਾਸੁ। ਗੁਰ ਕਾ ਭਗਤੁ ਹਿਰਦੇ ਕਾ ਮੁਕਤਾ। ਹਿਰਦੇ ਨਾਨਕ ਧਰਮੁ ਨਾਮੁ ਦਾਨੁ ਜੁਗਤਾ ॥੫॥ ਐਸੀ ਜੁਗਤਿ ਕੋਊ ਜੋਗੀ ਪਾਲੇ। ਅਹਿਨਿਸਿ ਹਿਰਦੇ ਨਾਮੁ ਸਮਾਲੇ। ਅਮਰੁ ਭਇਆ ਨਾਹੀ ਸਿਰ ਕਾਲੇ। ਕਾਯਾਂ ਨਗਰੀ ਭਗਤਿ ਨਾਮੁ ਪਲੈ ਪਾਇ। ਨਾਨਕ ਸਚੁ ਭੋਜਨੁ ਤ੍ਰਿਪਤੇ ਅਘਾਇ ॥੬॥ ਅਹਿਨਿਸਿ ਧਿਆਨਿ ਨਿਹਚਲੁ ਬਹੇ। ਸਹਜਿ ਗੁਫਾ ਮਹਿ ਵਾਹਨ ਅਵਾਹੇ। ਮਨੁ ਅਡੋਲੁ ਗੁਰ ਸਬਦਿ ਨ ਡੋਲੈ। ਨਾਨਕ ਚੰਚਲ ਦਾਇ ਨ ਖੇਲੈ ॥੭॥ ਗੁਰਮੁਖਿ ਤਿਆਗ ਪਰਿ ਗ੍ਰਿਹਿ ਨਾਰੀ। ਸਬਦ ਸੁਰਤਿ ਕਾ ਕਰੇ ਬਖਿਆਨੁ। ਘਰ ਹੀ ਲਾਇ ਬਹੇ ਦੀਬਾਨੁ। ਬਿਖਮ ਜੋਗ ਅਪਰੰ ਅਪਾਰੁ। ਨਾਨਕ ਕਥਨਾ ਕਰੜਾ ਸਾਰ ॥੮॥ ਪੁਰਬ ਪਛਮ ਉਤਰ ਦਖਣ। ਚਉਪੜਿ ਖੇਲੇ ਗੁਰ ਕੇ ਲਖਣ। ਤ੍ਰਿਕੁਟੀ ਸੰਗਿ ਮਿਲਾਏ ਬੀਣਾ। ਗੁਰ ਪਰਸਾਦੀ ਸਹਜ ਰਸ ਲੀਣਾ। ਉਤਰਿ ਅਉਘਟਿ ਕਰੇ ਨਿਵਾਸੁ। ਪ੍ਰਣਵਤਿ ਨਾਨਕ ਤਾਂਕਾ ਦਾਸੁ ॥੯॥ ਦਖਣ ਤੇ ਪਛਮ ਕੋ ਫਿਰੇ। ਪੂਰਬ ਤੇ ਦਖਨ ਕੋ ਗਉਨ ਕਰੇ। ਮਾਨ ਸਰੋਵਰ ਕਰੇ ਇਸਨਾਨੁ। ਗਗਨ ਮੰਡਲ ਮਹਿ ਧਰੇ ਧਿਆਨੁ। ਨਉਖੰਡ ਢੂੰਢਿ ਫਿਰਿ ਘਰਿ ਆਵੈ। ਨਾਨਕ ਦਸਵੈ ਸਹਜਿ ਸਮਾਵੈ ॥੧੦॥ ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ।

ਗਗਨ ਮੰਡਲ ਮਹਿ ਰਾਖ ਦੇਤਾ । ਪੰਜ ਇੰਦ੍ਰੀ ਕਰਿ ਰਾਖੈ ਦ੍ਰਿੜ੍ਹ
ਗਿਆਨੁ ਖੜਗ ਜਿਣੇ ਕਾਯਾਂ ਗੜ੍ਹ । ਉਲਟੇ ਪਵਨੁ ਕਰੇ ਅਹਾਰੁ
ਤ੍ਰੈਗੁਣ ਮੇਟ ਪਾਵੈ ਸਾਰੁ । ਨਾਨਕ ਅਗਮ ਕਥਾ ਕਾ ਅਗਮੁ ਵੀਚਾ
॥੧੧॥ ਆਸਾ ਮਨਸਾ ਹਉਮੈ ਮਾਰੀ । ਚਉਪੜਿ ਖੇਲੇ ਪਕੀ ਸਾਰੀ
ਗੁਰਮੁਖਿ ਸਹਜਿ ਕਰੇ ਵਾਪਾਰੁ । ਅਨਹਦੁ ਵਾਜੇ ਰੁਣੁ ਝੁਣੁਕਾਰੁ । ਤ੍ਰੈ
ਗੁਣ ਮੇਟਿ ਤ੍ਰਿਬਾਣੀ ਮਿਣੇ । ਗੁਰਮੁਖਿ ਨਾਨਕ ਤ੍ਰਿਭਵਣੁ ਜਿਣੇ ॥੧੨॥
ਪੰਜਿ ਸਤਿ ਨਉ ਤੇਰਹ ਸਾਧੇ । ਗੁਰ ਪ੍ਰਸਾਦੀ ਦੂਤਹ ਬਾਂਧੇ । ਸੁਰਤਿ
ਬਿਚਖਣੁ ਸੂਰਾ ਪੂਰਾ । ਗੁਰ ਕੇ ਸਬਦਿ ਮਹਾਂ ਬਲਿ ਸੂਰਾ । ਸਹਜੇ ਰਹੇ
ਗੰਭੀਰੁ ਚੜਾਇ । ਦੂਤਾਂ ਦੁਸ਼ਟਾਂ ਮਾਰੇ ਧਾਇ। ਬੰਕਿ ਨਾੜਿ ਰਸੁ ਤਿਆਗਿ
ਰਸਾਇਣੁ । ਨਾਨਕ ਤ੍ਰਿਕੁਟੀ ਫੂਟੀ ਮੁਕਤਿ ਪਰਾਇਣੁ ॥੧੩॥ ਤ੍ਰਿਕੁਟੀ
ਛੂਟੀ ਸਸੀਅਰੁ ਫੂਟਾ । ਦੁਬਿਧਾ ਕੀ ਮਟਕੀ ਫੂਟੀ ਭਉ ਛੁਟਾ । ਸੁੰਨਿ
ਸਮਾਧਿ ਗਗਨੰਤਰਿ ਤਾੜੀ । ਬੈਠਾ ਤਖਤਿ ਰਾਜਾ ਪੰਚਿਕਾਰੀ । ਅਦਲੀ
ਤਖਤਿ ਬਹੇ ਸਚਿ ਨਿਆਇ । ਸਚੁ ਨਾਨਕ ਐਸਾ ਜੋਗੁ ਜੁਗਤਿ ਕੋ ਪਾਇ
॥੧੪॥ ਪ੍ਰਥਮੇ ਤਿਆਗੇ ਹਉਮੈ ਸਕਤਿ । ਤਖਤਿ ਨਿਵਾਸੀ ਬੈਠਾ
ਤਖਤਿ । ਸਰੁ ਸੁਭਰੁ ਹੈ ਭਰਿਪੁਰ ਲੀਣਾ । ਅਮਿਉ ਮਹਾ ਰਸ ਪੀਅ
ਅਘੀਣਾ । ਅਨਹਦਿ ਰਾਤਾ ਲਾਲੁ ਗੁਲਾਲੁ । ਅਮਰ ਨਾਨਕ ਅਜੋਨੀ
ਸਦਾ ਨਿਹਾਲੁ ॥੧੫॥ ਕਾਂਯਾ ਨਗਰੇ ਮਹਿ ਅਸਥਿਰੁ ਹੋਵੈ । ਗੁਰਮੁਖਿ
ਜਾਗੇ ਸਹਜੇ ਸੋਵੈ । ਚੰਦ ਸੂਰਜ਼ ਕੀ ਪਾਵੈ ਮੁਣੀਆ । ਹਰਿ ਕੇ ਸੰਗਿ
ਸਮਾਵੈ ਗੁਣੀਆ । ਹਰਖੁ ਨ ਸੋਗੁ ਸਦਾ ਅਨੰਦੁ । ਨਾਨਕ ਗਿਆਨ
ਬਿਬੇਕੀ ਪਰਮਾਨੰਦੁ ॥੧੬॥ ਪਰਗ੍ਰਿਹਿ ਜਾਇ ਨ ਭਿਖਿਆ ਕਰੇ । ਪਰ
ਰੂਪੁ ਨ ਤੇਏ ਪਰ ਦਰਬੁ ਬ ਹਿਰੇ । ਨਿੰਦਿ ਚਿੰਦਿ ਕਿਸੇ ਕਰੇ ਨਾ ਤਾਤਿ
ਕਾਂਯਾ ਅਗਨਿ ਕਰੋ ਨਿਰਭਾਂਤਿ । ਸਤਿ ਪੁਰਖੁ ਬੋਲੇ ਸਤਿਵਾਦੀ । ਨਾਨਕ
ਅਸਥਿਰੁ ਆਦਿ ਜੁਗਾਦੀ ॥੧੭॥ ਚੰਚਲ ਚਾਇ ਨ ਦੇਖੇ ਰੰਗੁ । ਪਰ
ਨਾਰੀ ਨਾਲਿ ਨ ਕਰਈ ਸੰਗੁ । ਨਾਮੁ ਤਤੁ ਉਦਾਸੀ ਪੁਰਖਾ । ਨਿਧਰ

ਪਰ ਉਨ ਮਨ ਕੀ ਬਰਖਾ । ਬ੍ਰਹਮ ਗਿਆਨ ਕੇ ਦੇਵੇ ਬੰਧੁ । ਪ੍ਣਵਤ ਨਾਨਕ ਅਸਥਿਰੁ ਕੰਧੁ ॥੧੮॥ ਪੰਚਿ ਮਾਰਿ ਬਹੇ ਸੰਤੋਖੁ । ਹਉਮੈ ਦੁਬਿਧਾ ਮੇਟੇ ਦੋਖੁ । ਪੰਚਿ ਅਗਨਿ ਮਹਿ ਕਾਂਯਾਂ ਜਾਲੇ । ਸਤਿਵੰਤਾ ਸਤੀ ਬਹੇ ਧਰਮਸਾਲੇ । ਸਹਜਿ ਸੰਤੋਖ ਕੀ ਭਿਖਿਆ ਲੈ । ਨਾਨਕ ਜੋਗੀ ਸਹਜਿ ਮਿਲੈ ॥੧੯॥ ਸਹਜਿ ਮਿਲੇ ਜੋਗੀ ਪਰਵਾਣੁ । ਸਚੁ ਜੋਗੁ ਗੁਰ ਸਬਦ ਨੀਸਾਣੁ । ਜੋਗ ਜੁਗਤਿ ਗੁਰ ਸਬਦੀ ਰਾਤਾ । ਅਮਰੁ ਭਯਾ ਫਿਰਿ ਕਾਲੁ ਨ ਖਾਤਾ । ਸਚੁ ਜੋਗੁ ਪ੍ਰਾਣਪਤਿ ਪੂਰੀ । ਨਾਨਕ ਜੋਗੀ ਭਯਾ ਹਜੂਰੀ ॥੨੦॥ ਦੇਹਿ ਨਗਰੀ ਨਗਰਿ ਮਹਿ ਖੋਜੇ ਦੇਖੇ । ਗੁਰ ਸਬਦੀ ਮਹਲੁ ਘਰੁ ਪੇਖੇ । ਦਸਵੈ ਦੁਆਰੈ ਲਾਵੈ ਡੋਰੀ। ਗੁਰ ਕਾ ਸਬਦੁ ਅਨਾਹਦੁ ਲੋਰੀ । ਪਾਰਸੁ ਪਰਸ ਪ੍ਰੇਮ ਪਦ ਪਾਵੈ । ਨਾਨਕ ਸੁੰਨਿ ਸਮਾਧਿ ਲਗਾਵੈ ॥੨੧॥ ਨਉ ਦਸ ਚਉਦਹ ਅਠ ਅਠਾਰਹ ਹਟ ਨਾਲੇ । ਗੁਰ ਪੂਰੇ ਅਤਰਿ ਦੇਖਾਲੇ । ਗੁਰਮੁਖਿ ਖੋਜਿਆ ਪਵਿਤ੍ਰ ਸਰੀਰੁ। ਨਾਨਕ ਪਾਯਾ ਗਹਰ ਗੰਭੀਰ ॥੨੨॥ ਬੋਲੇ ਸਤਿ ਸਤਿ ਸਤਿ ਰਾਦੀ । ਦੂਈ ਦੁਬਿਧਾ ਗੁਰਮਤਿ ਤਿਆਗੀ । ਪੰਜਿ ਦੂਤ ਕਰਿ ਰਖੇ ਬੰਨਣ । ਗਗਨ ਮੰਡਲ ਮਹਿ ਰਖੇ ਥੰਮਣੁ । ਗਗਨ ਮੰਡਲ ਮਹਿ ਅੰਮ੍ਰਿਤ ਕੂਆ । ਨਾਨਕ ਝੋਲਿ ਮਹਾਂ ਰਸੁ ਪੀਆ ॥੨੩॥

ਸੁੰਨਿ ਸਮਾਧਿ ਅਨਾਹਦ ਧਿਆਨੁ । ਅਕਾਲ ਪੁਰਖ ਪੂਰਾ ਗੁਰ ਗਿਆਨੁ । ਅਗਨਤ ਰੂਪੁ ਤਿਸੁ ਰੂਪ ਨ ਰੇਖਿਆ । ਸਤਿਗੁਰ ਪਰਚੈ ਅੰਤਰਿ ਦੇਖਿਆ । ਅਲਿਪਤੁ ਅਦ੍ਰਿਸਟੁ ਤਿਸੁ ਦਰਸਨੁ ਪਾਯਾ । ਆਦਿ ਪੁਰਖ ਗੁਰ ਪੁਰਖ ਲਖਾਯਾ । ਆਦਿ ਨਿਰੰਜਨੁ ਮਿਲਿਆ ਸੁਭਾਇ । ਨਾਨਕ ਸਚੇ ਮਨੁ ਪਤੀਆਇ ॥੨੪॥ ਬੋਲੇ ਸਤਿ ਸਤਿ ਸਤਿ ਪੂਰਾ । ਸਤਿ ਪੁਰਖੁ ਬਚਨਾਂ ਕਾ ਸੂਰਾ । ਅਗਮੁ ਨਿਗਮੁ ਕੋ ਜਾਣੇ ਜਾਣੁ । ਗੁਰ ਕਾ ਸਬਦੁ ਸਚ ਨੀਸਾਣੁ । ਪੂਰੇ ਗੁਰ ਕੀ ਦੀਖਿਆ ਸਚੁ ਦੀਨੀ । ਚੀਨਸਿ ਆਪੁ ਤਤੁ ਪਰਬੀਨੀ । ਮਨੁ ਮਾਨਿਆ ਪੂਰੇ ਗੁਰ ਏਕਾ । ਨਾਨਕ ਜੋਗ

ਜੁਗਤਿ ਕੀ ਸਚੀ ਟੇਕਾ ॥੨੫॥ ਤ੍ਰਿਬਿਧਿ ਉਪਰਿ ਬੈਠਾ ਸਚੁ ਚਉਥਿ
ਨਉ ਘਰਿ ਥਾਪਿ ਬੈਠਾ ਨਾਇਕੁ । ਨਾਮ ਕਮਲ ਸਤਿ ਸਤਿ ਪ੍ਰਗਾ
ਸਹਜਿ ਸੁਭਾਇ ਰਹੇ ਗੁਣਤਾਸੁ । ਸਚੁ ਸਿਮਰਿ ਬੈਸੈ ਅਸਥਾਨਿ । ਨਿਝਰੁ
ਝਰੇ ਪੁੰਨੁ ਸਹਜਿ ਧਿਆਨਿ । ਚੰਚਲ ਚਲਤੁ ਪਰਮ ਤਤੁ ਹੀਰਾ । ਨਾਨ
ਜੋਤੀ ਜੋਤਿ ਮਿਲਿ ਮਨੁ ਧੀਰਾ ॥੨੬॥ ਉਲਟੈ ਪਵਨੁ ਮਨੁ ਸੁੰਨਿ ਸਮਾਵੈ।
ਗਗਨੰਤਰਿ ਬੈਸੈ ਥਾਨਿ ਸੁਹਾਵੈ । ਚੇਤਨ ਪੁਰਖ ਬੈਠਾ ਉਸੀ ਦੁਆਰਿ
ਨਾਨਕ ਰਾਖੈ ਵਸਤੁ ਅਨੂਪੁ ਦੁਆਰਿ ॥੨੭॥ ਜੋਗੀ ਜੁਗਤਿ ਨਿਰੰਜਨ
ਰੂਪ । ਆਤਮੁ ਚੀਨੈ ਦੇਵੈ ਧੂਪੁ । ਧੂਪੁ ਆਪੁ ਗਗਨੰ ਤਰਿ ਚੜੈ । ਗਿਆਨ
ਖੜਗ ਲੈ ਦੂਤਾ ਲੜੇ । ਕਾਇਰਾਂ ਨਗਰੀ ਮੰਗਣਿ ਚੜਿਆ । ਨਾਨਕ
ਅਸਥਿਰੁ ਕੰਧੁ ਨ ਜੋਗੀ ਧੜਿਆ ॥੨੮॥ ਗੁਰ ਕੇ ਸਬਦਿ ਅਡੋਲੁ ਡੋਲੈ।
ਮਨੂਆ ਜੀਤੈ ਚਉਪੜਿ ਖੇਲੈ । ਹੁਕਮੇ ਬੂਝੈ ਪਾਸਾ ਢਾਲੇ । ਰਹੈ ਅਤੀਤੁ
ਨ ਪਵੈ ਜੰਜਾਲੇ । ਥੋੜੀ ਨਿਦ੍ਰਾ ਅਲਪ ਅਹਾਰੁ । ਪ੍ਰਣਵਤ ਨਾਨਕ ਤਤੁ
ਵੀਚਾਰੁ ॥੨੯॥ ਗ੍ਰਿਹ ਕੁਟੰਬ ਤੇ ਰਹੇ ਅਲਿਪਤਾ । ਗੁਰਪ੍ਰਸਾਦੀ ਸਦਾ
ਹੀ ਮੁਕਤਾ । ਅਹਰਣਿ ਮਤਿ ਅਚਲੁ ਨਹੀ ਚਲੈ । ਪੰਚਿ ਅਗਨਿ ਮਹਿ
ਪੈ ਨਹੀ ਜਲੈ । ਰਹੈ ਅਤੀਤੁ ਜੈਸੇ ਜਲਿ ਕਵਲੁ ਨਿਰਾਲਾ । ਓਹ
ਦਇਆਵੰਤੁ ਹਰਿ ਦੀਨ ਦਇਆਲਾ। ਧੀਰਜੁ ਧਰਮੁ ਖਿਮਾ ਧਨੁ ਗਹੇ।
ਪ੍ਰਣਵਤਿ ਨਾਨਕੁ ਅਸਥਿਰ ਘਰਿ ਬਹੇ ॥੩੦॥ ਅਸਥਿਰੁ ਮਨੂਆ ਰਾਖੈ
ਚਿਤੁ । ਪੰਜੇ ਇੰਦ੍ਰੀ ਦ੍ਰਿੜ ਕਰਿ ਜਿਤੁ । ਕਾਇਆਂ ਅਗਨਿ ਬ੍ਰਹਮ ਪਰਿ
ਜਾਲੇ । ਚੰਚਲ ਚਿਤੁ ਨ ਪਰ ਘਰਿ ਚਾਲੇ। ਅਸੁਰ ਨਦੀ ਉਪੁਠੀ ਤਰੈ।
ਕਵਲੁ ਬਿਗਾਸੇ ਸਚ ਉਚਰੇ । ਜੋਗੀ ਜੁਗਤਿ ਕੀ ਖਾਲਿ ਪਛਾਣਿ । ਸਚੁ
ਜੋਗੁ ਨਾਨਕ ਪਰਵਾਣੁ ॥੩੧॥ ਬੋਲੋ ਸਚੁ ਜਿਹਬਾ ਸਚੁ ਸੂਚਾ । ਸਚੁ
ਚੜੇ ਪਉੜੀ ਗੜ ਊਚਾ । ਲੋ ਮਣੀਆ ਲਾਲੁ ਪਰੋਵੈ ਕੰਠਿ । ਅਉਘਟਿ
ਘਟਿ ਮਜਨੁ ਅਠਸਠਿ । ਹੀਰੇ ਰਤਨ ਪਰੋਵੈ ਮਾਲਾ । ਨਾਨਕ ਧਿਆਨੁ
ਨਿਰੰਤਰਿ ਰਹੇ ਨਿਰਾਲਾ ॥੩੨॥ ਗਿਆਨੁ ਖੜਗ ਸਰੁ ਸੰਧੇ ਬਾਣੁ ।

ਐਸੀ ਜੁਗਤਿ ਜੋਗੀ ਪਰਵਾਣੁ । ਪੰਚਿ ਮਾਰਿ ਜੁਗਤਿ ਪਤਿ ਪਾਵੈ । ਅਕਾਸਿ ਨਿਰੰਤਰਿ ਸੁੰਨਿ ਸਮਾਵੈ । ਨਿਜ ਘਰਿ ਰਹੈ ਅਕਲੀਣੁ ਨਿਰਾਲਾ । ਤਬਿ ਦੇਸਿ ਸਬਦੁ ਦੁਆਰੇ ਖੋਲੇ ਤਾਲਾ । ਲਹੇ ਪਦਾਰਥ ਨਾਮੁ ਨਿਧਾਨੁ । ਸਤਿ ਸਰਿ ਮਜਨੁ ਕਰੇ ਇਸਨਾਨੁ । ਤਤੁ ਤ੍ਰਿਬੇਣੀ ਤ੍ਰਿਕੁਟੀ ਖੂਲੇ । ਨਾਨਕ ਤਬਿ ਦਰਸਨ ਪਾਏ ਆਇ ਚਲੂਲੇ ॥੩੮॥ ਲੋਭ ਲਹਿਰਿ ਮਨੁ ਮਾਰਿ ਸੰਤੋਖੀ । ਸਗਲ ਕੀ ਰੇਨ ਨ ਕਿਸੇ ਕਾ ਦੋਖੀ । ਸੁਰਤਿ ਬਿਚਖਣੁ ਪੂਰੀ ਮਤਿ । ਘਟਿ ਘਟਿ ਰਵਿ ਰਹਿਆ ਸਰਬਤਿ । ਸੂਰਜ ਕਿਰਣਿ ਸਗਲ ਜਿਉ ਜੋਤਿ । ਰਾਜਨ ਰੰਕ ਸਮਸਰਿ ਦ੍ਰਿਸਟੇਤਿ ॥੩੪॥ ਧਾਵਤੁ ਵਰਜਿ ਰਹੇ ਇਕ ਠਾਇ । ਹਰਿ ਰਸ ਰਾਤਾ ਨਿਰਮਲਿ ਠਾਇ । ਕੰਚਨ ਕਾਇਆਂ ਨਿਰਮਲ ਹੰਸ । ਸਚੀ ਜੋਤਿ ਨਿਰੰਜਨ ਅੰਸੁ । ਗੁਰ ਕਾ ਸਬਦੁ ਜਪਿ ਮਿਟੈ ਅੰਧੇਰ । ਲਖ ਚਉਰਾਸੀਹੇ ਕਾ ਚੂਕੈ ਫੇਰੁ । ਆਸਾ ਤੇ ਰਹੈ ਨਿਰਾਸ । ਪ੍ਰਣਵਤ ਹਉ ਤਾਂਕਾ ਦਾਸੁ ॥੩੫॥ ਪ੍ਰਥਮੇ ਸੋਧੈ ਕਾਇਆਂ ਸੁਧੁ । ਅੰਮ੍ਰਿਤੁ ਨਾਮੁ ਪ੍ਰਾਪਤ ਦੁਧੁ । ਸਹਜਿ ਸੁਭਾਇ ਅੰਮ੍ਰਿਤ ਜੰਮੈ । ਅੰਮ੍ਰਿਤੁ ਮਥੀਏ ਤਤੁ ਅਗੰਮੇ । ਅੰਮ੍ਰਿਤੁ ਖਾਇ ਬਿਖੁ ਵੈਰੀ ਛੇਦੇ । ਮਨੁ ਮਾਣਕੁ ਗੁਰ ਸਬਦੀ ਭੇਦੇ । ਅਸਥਿਰੁ ਕੰਧੁ ਜੋਗੀ ਨਿਜ ਘਰਿ ਰਹੈ । ਕਵਲਾਸਣ ਊਪਰ ਜੋਗੀ ਬਹੈ । ਸਬਦੁ ਅਨਾਹਦੁ ਆਦਿ ਜੁਗਾਦਿ । ਨਾਨਕ ਅਨਹਦਿ ਰਾਤਾ ਗੁਰ ਪਰਸਾਦਿ ॥੩੬॥ ਕਵਲਾਸਣੁ ਉਪਰਿ ਜੋਗੀ ਸਚੁ ਥਾਨੁ । ਤਹ ਤ੍ਰਿਭਵਣੁ ਪ੍ਰੀਤਮ ਅਪਰੰਪਰ ਮਾਨੁ ।ਤਹ ਅਸਥਿਰੁ ਜੋਗੀ ਨਿਜ ਘਰਿ ਬਸੈ । ਪੇਖਿ ਅਚਰਜੁ ਅਨਹਦਿ ਰਚੈ । ਤਹ ਅਕਾਲ ਕਾਇਆਂ ਜੋਗੀ ਪ੍ਰਾਪਤਿ ਹੋਇ । ਨਾਨਕ ਤਹ ਅਸਥਿਰੁ ਕੰਧੁ ਫਿਰਿ ਮਰੈ ਨ ਕੋਇ ॥੩੭॥ ਸੁੰਨ ਸਰੋਵਰ ਮਜਨੁ ਕਰੇ । ਸਹਜ ਗੁਫਾ ਕੇ ਘਰਿ ਬਰੇ । ਮਾਣਕ ਲਾਲ ਅਨੂਪੁ ਵਣਜਾਰਾ । ਨਾਨਕ ਪਰਖੈ ਪਰਖਣਹਾਰਾ । ਖਰੇ ਖਜਾਨੇ ਖੋਟੇ ਰਾਲਿ । ਸਚੁ ਸਰਾਫੁ ਸੋਮਾ ਟਕਸਾਲ ॥੩੮॥ ਸੁੰਨ ਗੁਫਾ ਮਹਿ ਤਾੜੀ ਲਾਏ । ਦਸਮੇ ਦੁਆਰੇ ਨਾਦੁ ਵਜਾਏ । ਜੋਤਿ ਪ੍ਰਗਾਸਿ ਗੁਰ ਸਬਦੀ ਹੋਵੈ ।

ਤ੍ਰੈਗੁਣ ਮੇਟ ਚਉਥੈ ਸੁਖਿ ਸੋਵੈ । ਦੇ ਪਰਦਖਣਾ ਕਰ ਨਮਸਕਾਰੁ । ਚੜ੍ਹੇ
ਸੁਮੇਰਿ ਦੇਖੇ ਨਾਨਕ ਗੋਣਾਰੁ ॥੩੯॥ ਜਪੁ ਤਪੁ ਸੰਜਮੁ ਸੁਰਤਿ ਬਿਚਖਣੁ ।
ਸਤਿਗੁਰ ਸਾਥ ਕੇ ਏਹੇ ਲਖਣ । ਸਚਾ ਪਿੰਡੁ ਨ ਕਦੇ ਅਚੇਤਾ । ਨਾਨ
ਸਾਧ ਪਿੰਡ ਕੋ ਸਦਹੀ ਚੇਤਾ ॥੪੦॥ ਹਰਿਗੁਣ ਗਾਵੈ ਸਹਜਿ ਵਿਗਾਸੀ
ਗੁਰ ਕੇ ਸਬਦਿ ਅਤੀਤੁ ਉਦਾਸੀ । ਅਨਹਦ ਬਾਜੇ ਰੁਣ ਝੁਣਕਾਰ
ਤ੍ਰਿਕੁਟੀ ਛੂਟੀ ਮੁਕਤਿ ਦੁਆਰ । ਦਸਵੈ ਦੁਆਰਿ ਚੜਿ ਅੰਮ੍ਰਿਤ ਪੀਵੈ
ਨਾਨਕ ਜੁਗੁ ਜੁਗੁ ਅਸਥਿਰੁ ਥੀਵੈ ॥੪੧॥ ਜਪੁ ਤਪੁ ਸੰਜਮੁ ਸ
ਨਿਰਾਲਾ । ਐਸੀ ਰਤਨ ਪਰੋਵੈ ਮਾਲਾ । ਰਹੇ ਇਕੰਤਿ ਅਨੁਗ੍ਰਹਿ ਨਹੀ
ਚਾਲੇ । ਏਕ ਟੇਕ ਏਕ ਕਾ ਅੰਚੁ ਚਾਲੇ । ਜੋਗ ਜੁਗਤਿ ਕੀ ਸਚੀ ਚਾਲਾ ।
ਪ੍ਰਣਵਤਿ ਨਾਨਕ ਸੁਣਹੋ ਬਾਲਾ ॥੪੨॥ ਸੁਣਿਐ ਅਉਧੂ ਜੋਗੁ ਨ
ਪਾਇਆ । ਪਿੰਡ ਅਪਰਚੇ ਭਿਖਿਆ ਪਾਇਆ । ਬਿਨੁ ਗੁਰ ਸਬਦਿ ਅੰਧੇਰੁ
ਗੁਬਾਰੁ । ਅੰਤਿ ਕਾਲ ਸਿਰਿ ਆਵੈ ਭਾਰ । ਜੋਗੁ ਨ ਪਾਇਐ ਜੁਗਤਿ
ਗਵਾਈ । ਕਿਤੁ ਕਾਰਣਿ ਸਿਰਿ ਛਾਈ ਪਾਈ ॥੪੩॥ ਬਾਰਹ ਜੁਗ ਜੋਗੁ
ਨ ਪਾਇਆ । ਬਿਨੁ ਗੁਰ ਸਬਦੇ ਭਰਮਿ ਭੁਲਾਇਆ । ਪਾਖੰਡ ਕੀਨੇ ਹਮ
ਨ ਹੋਈ । ਬਿਨੁ ਗੁਰ ਪੂਰੇ ਮੁਕਤਿ ਨ ਕੋਈ । ਬਿਨੁ ਭੇਖ ਕਰਹਿ ਬਹੁ
ਤੇਰੇ । ਜੋਗੁ ਨ ਪਾਇਆ ਲਿਖਤੁ ਲਲੇਰੇ ॥੪੪॥ ਰੰਗਿ ਨਹੀਂ ਰਾਤਾ ਰਸਿ
ਨਹੀਂ ਚਲਿਆ । ਬਿਨੁ ਗੁਰ ਸਬਦੇ ਜਲਿਆ ਬਲਿਆ । ਕਨੂਆ ਫਾਰੇ
ਸਸੀਅਰੁ ਨਹੀਂ ਫੂਟਾ । ਜੋਗੁ ਨ ਪਾਇਆ ਸੁਨਿ ਅਵਧੂਤਾ । ਮਾਇਆ
ਮਾਗਤੂ ਲੋਭਤੁ ਲੁਭਾਨਾ । ਬਿੰਦੁ ਟਾਰਿ ਅੰਤ ਪਛੁਤਾਨਾ । ਕਾਚੀ ਪਿੰਡੀ
ਸਬਦੁ ਨ ਚੀਨੇ । ਬੂਡਤ ਬੂਡੇ ਭਵਜਲ ਭੀਨੇ । ਪਵਨ ਸਾਧਿ ਸਾਧਨਾ
ਕਰੀ । ਨਹੀਂ ਸਚੁ ਅਰਾਧਿਆ ਤਰੀਏ ਤਾਰੀ ॥੪੫॥ ਅੰਤਰਿ ਦੁਰਮਤਿ
ਹਉਮੈ ਰੋਗ । ਬਨਿਤਾ ਛੋਡਿ ਨਦਰਿ ਬਿਓਗੁ । ਕਾਮਿ ਕ੍ਰੋਧ ਜਲੇ ਦਿਨ
ਰਾਤਿ । ਭੂਖ ਸਹੇ ਪਰ ਘਰ ਕੀ ਤਾਤਿ । ਮੂੰਡ ਮੁੰਡਾਏ ਜੋਗੁ ਨ ਹੋਈ ।
ਘਰਿ ਘਰਿ ਮਾਂਗਤ ਜਨਮੁ ਗਇਓ ਈ । ਨਾਨਕ ਜੋਗੁ ਪਾਇਆ ਜੁਗਤਿ

ਗਵਾਈ । ਕਿਤੁ ਕਾਰਣਿ ਸਿਰ ਛਾਈ ਪਾਈ ॥੪੬॥ ਜੋਗ ਅਭਿਆਸ ਖਟ ਕਰਮ ਕਮਾਵਹਿ । ਦਸਵੈ ਦੁਆਰੇ ਜੀਉ ਪਉਣੁ ਚੜਾਵਹਿ । ਤਟ ਤੀਰਥ ਭਵਹਿ ਦੇਸੰਤਰਾ । ਬਿਨੁ ਗੁਰ ਸਬਦੇ ਝੂਠੇ ਸਭ ਭੇਖਾਮੰਤਰਾ। ਮੋਨਧਾਰੀ ਬਹੁ ਮੋਨਿ ਧਿਆਨਾ । ਇਕ ਨਿਰਾਹਾਰੀ ਸਭੁ ਝੂਠੁ ਗੁਮਾਨਾ। ਇਕ ਤਪੀ ਹਠੀ ਹਠੀਏ ਇਕ ਨਾਂਗੇ । ਇਕ ਨਗਨ ਫਿਰਹਿ ਸਦ ਸਦ ਹੀ ਨਾਂਗੇ । ਇਕ ਫਿਰਹਿ ਬਿਬਾਣੀ ਮਦ ਮਸਾਣੇ । ਨਾਨਕ ਬਿਨ ਗੁਰ ਪੂਰੇ ਤਤੁ ਨ ਪਛਾਣੇ ॥੪੭॥ ਗੁਰ ਪਰਸਾਦੀ ਰੰਗਿ ਮਿਲਾਇਆ। ਅਮਰੁ ਭਇਆ ਫਿਰ ਪਿੰਡੁ ਨ ਰਾਇਆ । ਸਚੁ ਜੋਗੁ ਗੁਰ ਸਬਦ ਕਮਾਈ । ਸਬਦੁ ਅਨਾਹਦੁ ਕਿੰਗੁਰੀ ਵਾਈ। ਸਬਦੁ ਅਰਾਧਿਆ ਪਵਨੁ ਵਸ ਕੀਤਾ। ਮਨੁ ਅਜਿਤੁ ਗੁਰ ਸਬਦੀ ਜੀਤਾ । ਸਚੁ ਜੋਗੁ ਸਤਿਗੁਰ ਤੇ ਪਾਇਆ। ਨਾਨਕ ਜੋਗੀ ਸਹਜ ਸਮਾਇਆ ॥੪੮॥ ਅਕਾਲ ਪੁਰਖ ਪੂਰਾ ਗੁਰ ਗਿਆਨ । ਘਟਿ ਘਟਿ ਅੰਤਰਿ ਬ੍ਰਹਮ ਪਛਾਨ । ਸਾਖਾ ਤਰਵਰ ਜਿਸ ਕੀ ਸਭ ਛਾਇਆ। ਅਚਰਜ ਰੂਪ ਹਰਿ ਨਦਰੀ ਆਇਆ । ਊਚਾ ਰੇ ਸੁਲਤਾਨ ਸਹੀਆ । ਆਪਹੁ ਆਪ ਉਪਾਏ ਜੀਆ । ਆਪਣੀ ਗਤਿ ਮਿਤ ਆਪੇ ਜਾਣੇ । ਪ੍ਰਣਵਤ ਨਾਨਕ ਸਦ ਸਦ ਕੁਰਬਾਣੇ ॥੪੯॥ ਅਗਮ ਅਗਾਧ ਮਿਤ ਕਿਨੈ ਨ ਪਾਈ। ਖੰਡ ਬ੍ਰਹਮੰਡ ਰਹੇ ਲਿਵ ਲਾਈ। ਸਾਧਿਕ ਸਿਧ ਗੁਰੂ ਬਹੁ ਚੇਲੇ । ਅਫਰਿਓ ਕਾਲ ਸਹਜ ਬਿਨੁ ਪੇਲੇ । ਤਾਂਕਾ ਅੰਤੁ ਨ ਕਿਤਹੂ ਪਾਇਆ । ਬਹੁ ਬਿਅੰਤੁ ਸਚੁ ਸਚਿ ਸਮਾਇਆ । ਏਹੁ ਅੰਤੁ ਨ ਜਾਣੇ ਕੋਈ । ਨਾਨਕ ਕੀ ਮਤਿ ਕਹਣੁ ਨ ਹੋਈ ॥੫੦॥ ਧਿਆਉ ਪੂਰਨ ਹੋਇਆ ।

ਅਗੇ ਧਿਆਉ ਹੋਰ ਚਲਿਆ ॥ ਰਾਗ ਮਾਰੂ ਮਹਲਾ ੧॥

ਨਿਰਜੋਗ ਜੁਗਤਿ ਨਿਹਿਕਾਮ । ਸਚ ਖੰਡ ਨੋ ਪ੍ਰਭ ਗੁਨ ਨਿਧਾਨ। ਕੰਵਲ ਰਾਮ ਰਤਨੁ ਮਨ ਭਾਇਆ । ਜਾਕੀ ਸਰਨਿ ਰਹੇ ਸੁਕ ਨਾਰਦ ਧ੍ਰੂਅ ਪ੍ਰਹਿਲਾਦ ਅੰਬਰੀਕ ਜਸੁ ਗਾਇਆ। ਊਧੋ ਦਾਸੁ ਬਿਦਰੁ ਜਨੁ ਸੇਵਕ

ਹਰਿ ਭਗਤਿ ਹੇਤਿ ਲਿਵ ਲਾਇਆ। ਦਾਸੁ ਸੁਦਾਮਾ ਅੰਕੂਰ ਭਗਤੁ ਜਨ ਹਰਿ ਚਰਨੀ ਚਿਤੁ ਲਾਇਆ। ਆਦਿ ਜੁਗਾਦਿ ਕਰੇ ਤਿਸੁ ਭਾਵੀ ਕਰਿ ਕਰਿ ਵੇਖੇ ਕਰੇ ਕਰਾਵੈ। ਤੁੰਗ ਫਕੀਰ ਸਾਹ ਸੁਲਤਾਨੇ ਸਿਰ ਸਿਰ ਹੁਕਮ ਚਲਾਵੈ। ਭਗਤਿ ਜਨਾ ਸੁਖ ਸਾਰੇ। ਨਾਨਕ ਮੇਲਿ ਲੇਹੁ ਜਨ ਅਪੁਨੇ ਹਰਿ ਸੰਗਤਿ ਸਾਧ ਪਿਆਰੇ ॥੧॥

ਸੰਤ ਸਭਾ ਸੰਗਤਿ ਪਰਵਾਰੁ। ਤਹ ਜਾਤਿ ਵਰਨੁ ਕੁਲ ਨਾਹਿ ਅਕਾਰੁ। ਤਹ ਦੋਹਿ ਨ ਜੋਤਿ ਨ ਜੋਬਨੁ ਮਾਇਆ। ਨਾਨਕ ਤਹ ਜੋਤਿ ਅਨੂਪ ਏਕ ਲਿਵ ਲਾਇਆ ॥੨॥ ਤਹ ਰਤਨ ਲਾਲ ਮਾਲ ਪਰੋਈ। ਤਹ ਆਦਿ ਸਿੰਘਾਸਨ ਸਚਾ ਸੋਈ। ਤਹ ਵਾਜੇ ਸਬਦੁ ਅਨਾਹਦਿ ਧੁਨਿ ਤੂਰਾ। ਤਹ ਤ੍ਰਿਭਵਨ ਜੋਤਿ ਰਹੇ ਭਰਿਪੂਰਾ। ਜੀਵਨ ਮੁਕਤਿ ਸੁ ਸਬਦ ਲਖਾਈ। ਨਾਨਕ ਜੋਗ ਜੁਗਤਿ ਗੁਰ ਕੀ ਮਤਿ ਪਾਈ ॥੩॥ ਆਤਮ ਚੀਨੇ ਸੋ ਘਰੁ ਦਰੁ ਪਾਏ। ਆਤਮ ਰਾਮ ਸਤਿ ਸਤਿ ਸਮਾਏ। ਤਹ ਜੋਤਿ ਅਨੂਪ ਪਰਗਟੁ ਦਿਖਲਾਏ। ਨਿਰਾਲਮੁ ਮਹਲੁ ਗੁਰ ਸਬਦਿ ਲਿਵਲਾਏ। ਨਾਨਕ ਓਅੰਕਾਰ ਧੁਨਿ ਅਲਖੁ ਲਖਾਏ ॥੪॥ ਸੋ ਬੂਝੇ ਜਿਸ ਆਪਿ ਬੁਝਾਵੈ। ਜਿਸ ਮੇਲੇ ਤਿਸੁ ਕਰਮੁ ਚੁਕਾਵੈ। ਸੋ ਚੀਨੈ ਜੋ ਆਪੁ ਗਵਾਵੈ। ਸੋ ਸੇਵਕ ਦਰਿ ਦਰਸਨ ਪਾਵੈ। ਸੋ ਮਿਲਿ ਸਤਿ ਸੰਗਤਿ ਭਗਤਿ ਅਨੰਦੁ। ਨਾਨਕ ਸੋ ਚੀਨੇ ਪਰਮਾਨੰਦੁ ॥੫॥ ਊਧੇ ਕੋਰੇ ਕਾਚੇ ਭਾਂਡੇ। ਇਨਿ ਮਹਿ ਅੰਬ੍ਰਿਤ ਟਿਕੇ ਨ ਪਾਂਡੇ। ਓਹ ਭਾਜਹਿ ਫੂਟਹਿ ਕਾਮਿ ਨ ਆਏ। ਓਹ ਆਵਹਿ ਜਾਹਿ ਖਾਕਿ ਸਬਾਏ। ਕਾਚੀ ਗਾਗਰਿ ਟਿਕੇ ਨ ਪਾਨੀ। ਨਾਨਕ ਬੂਝੀਅਲੇ ਇਹੁ ਪਦੁ ਨਿਰਬਾਨੀ ॥੬॥ ਪਾਵੈ ਊਧੇ ਕੋਰੇ ਬਹਿ ਜਾਇ। ਕਾਚੀ ਕਾਮਿ ਨ ਆਵੈ ਠਾਇ। ਹਉਮੈ ਬੰਧਨ ਰੋਗ ਸਰੀਰਾ। ਆਸਾ ਮਨਸਾ ਕਰਮਿ ਮਨਿ ਧੀਰਾ। ਲੋਭੁ ਮੋਹੁ ਕ੍ਰੋਧ ਚੰਡਾਰਾ। ਤ੍ਰਿਸਨਾਂ ਨਾਨਕ ਤਪਸੁ ਬਲੀ ਅਹੰਕਾਰਾ ॥੭॥ ਜਿਸ ਸਤਿਗੁਰ ਮਿਲੈ ਮਨੁ ਅਨਤਿ ਨ ਜਾਇ। ਸੋ ਬਿਨਾਸੀ ਕਰੇ ਰਜਾਇ। ਨਹੀਂ ਕੋ ਊਤਮੁ ਨਾਹੀ ਕੋਈ ਹੀਨਾ। ਸਭ

ਮਹਿ ਏਕ ਜੋਤਿ ਪਰਬੀਨਾ । ਕਿਸਿ ਤੇ ਦੂਰਿ ਕਹੁ ਕਿਸਿ ਤੇ ਨੇਰ । ਇਹ ਝਗੜਾ ਨਾਨਕ ਸਤਿਗੁਰੂ ਨਿਬੇਰੇ ॥੮॥ ਤੇ ਬੇਮੁਖ ਉਰਵਾਰਿ ਨ ਪਾਰਿ । ਤੇ ਦਰਸਨ ਨ ਪਾਵਹਿ ਦੁਆਰਿ । ਓਇ ਜਨਮਿ ਮਰਹਿ ਕਰਮ ਕੇ ਬਾਧੇ । ਕਿਰਮ ਜੋਨਿ ਜਾਹਿ ਤੇ ਦੁਖਿ ਫਾਂਧੇ । ਨਰਕਿ ਪਚਹਿ ਭਵਜਲਿ ਪਚਿ ਜਾਹਿ । ਦੂਖੁ ਸੰਤਾਪੁ ਨ ਚੂਕੇ ਤਾਹਿ । ਮਨੁ ਕਸੁਧ ਹਿਰਦੇ ਨਹੀਂ ਰਾਮ । ਨਾਨਕ ਤੇ ਜਮਪੁਰਿ ਦੂਖ ਸਹਹਿ ਸਹਾਮੁ ॥੯॥ ਅਹਿਨਿਸਿ ਨਿੰਦਾ ਕਰਹਿ ਬੁਰੀਆਈ । ਚੋਰੀ ਚੰਚਲ ਮਤਿ ਸ਼ਾਂਤਿ ਨ ਪਾਈ । ਸਤਿਗੁਰ ਤੇ ਬੇਮੁਖ ਭਗਤਿ ਨਹੀਂ ਮਨਿ ਭਾਉ । ਅੰਧੁ ਮੁਗਧੁ ਆਵਉ ਫੁਨਿ ਜਾਉ । ਪਸੂ ਪਰੇਤ ਨੀਚ ਘਰਿ ਵਾਸਾ । ਨਾਨਕ ਜਿਹ ਘਰਿ ਗੁਰ ਗਿਆਨ ਨ ਅਭਿਆਸਾ ॥੧੦॥ ਗੁਰਮਤਿ ਨਿਰਮਲੁ ਭਾਂਡੇ ਭਾਉ । ਓਹ ਫੂਟਿ ਨ ਬਿਨਸੈ ਮੈਲੁ ਨ ਤਾਉ । ਓਹ ਤਤ ਪਰਾਇਣ ਸਚੁ ਪਸਾਉ । ਜੁਗ ਜੁਗ ਅਸਥਿਰ ਸਚਾ ਨਾਉ । ਅਵਧੂ ਗਗਨ ਮੰਡਲ ਕਾਮ ਧੇਨ ਦੋਈ । ਨਾਨਕ ਸਰਬ ਜੀਆ ਕਾ ਦਾਤਾ ਸੋਈ ॥੧੧॥ ਜੋਗ ਜੁਗਤਿ ਨਿਰੰਕਾਰਿ ਸਮਾਵੈ । ਜੁਗਤਿ ਬਿਹੂਨਾ ਤਤੁ ਨ ਪਾਵੈ । ਗੁਰ ਗਿਆਨੁ ਮਧਾਣਾ ਨੇਤਰੇ ਭਾਉ । ਤਤੁ ਬਿਲੋਇ ਨਾਨਕ ਰਸੁ ਖਾਉ ॥੧੨॥ ਇਹੁ ਪਰਮ ਰਸ ਭੋਗੇ ਸੋ ਪਾਰਿ ਗਿਰਾਮੀ । ਅੰਤਰਗਤਿ ਬੁਝੀਅਲੇ ਸੁਰਤਿ ਸਮਾਨੀ । ਸਰਬ ਇੰਦ੍ਰੀ ਦ੍ਰਿੜ ਕਰਿ ਰਾਖੈ । ਮਨਿ ਤਨਿ ਜੀਅ ਅਸਤੁ ਨ ਭੈ ਹੇ । ਕੋਟ ਕੁਟੰਤਰ ਮਹਿ ਇਸੁ ਤਤੁ ਸਬਦ ਕਾ ਬੇਤਾ । ਆਖੰਡ ਮੰਡਲ ਨਾਨਕ ਸਚੁ ਚੇਤ ॥੧੩॥ ਧਰਵਿਰਤਿ ਸਮਾਇ ਨਿਰਵਿਰਤਿ ਘਰ ਰਹਹੀ । ਤੈਸੇ ਮਰਹਿ ਜਿ ਬਹੁੜਿ ਨ ਮਰਹੀ । ਅੰਜਨਿ ਮਾਹਿ ਨਿਰੰਜਨ ਪਾਏ । ਗੁਰ ਚੇਲੇ ਕੀ ਸੰਦਿ ਮਿਲਾਏ । ਨਾਨਕ ਸੁੰਨ ਸਮਾਧਿ ਲਗਾਏ ॥੧੪॥ ਆਪੇ ਆਪ ਪਛਾਨੇ ਸੋਇ । ਆਪੇ ਕਰਿ ਦੇਖੈ ਤ੍ਰਿਭਵਣ ਲੋਇ । ਚਹੁ ਛਤੀ ਸਾਖਾ ਜੋ ਜਾਨੈ ਭੇਉ । ਨਾਨਕ ਅਲਖ ਅਲੇਖ ਗੁਰ ਦੇਉ ॥੧੫॥ ਸੋ ਅਬਿਨਾਸੀ ਤਿਸੁ ਰੂਪ ਨ ਰੇਖਿਆ । ਗੁਪਤ ਪ੍ਰਗਟ ਸਭਿ ਗੁਰਮਤਿ ਦੇਖਿਆ । ਵਰਨੁ ਅਵਰਨੁ ਕੁਲ ਜਾਤਿ

ਨ ਜਾਇਆ। ਆਸਾ ਤ੍ਰਿਸ਼ਨਾਂ ਸਤਿ ਅਲਖੁ ਸਥਾਇਆ। ਸੂਖਮੁ ਅਸਥੂਲ
ਇਕ ਜੋਤਿ ਲਖਾਇਆ। ਅਨੰਦ ਅਨੂਪ ਨਾਨਕ ਲਿਵ ਲਾਇਆ ॥੧੬
ਅਨਭਉ ਘਰਿ ਰਹਹੁ ਉਜੀਆਰਾ ਲੋਇ। ਤਹ ਅਕੁਲ ਨਿਰੰਜਨੁ ਸਚਾ
ਸੋਇ। ਪਾਰੁ ਨ ਦੀਸੈ ਭਵਜਲ ਸੰਸਾਰ। ਗੁਰਮਤਿ ਸੇਵਕ ਮੁਕਤਿ ਦੁਆਰ
ਆਦਿ ਅੰਤਿ ਅਵਰੁ ਨ ਦੂਆ। ਨਾਨਕ ਸੋ ਚੀਨੇ ਜੋ ਜੀਵਤ ਮੂਆ ॥੧੭॥
ਸਨਕ ਸਨੰਦਨ ਤਪਸੀ ਮੁਨਿ ਕੇਤੇ। ਬ੍ਰਹਮਾਦਿਕ ਇੰਦ੍ਰਾਦਿਕ ਜੇਤੇ। ਦੇਵ
ਮਨੁਖ ਅਪਸਰਾ ਦੇਵੀ। ਤਾਂਕਾ ਅੰਤੁ ਨ ਪਾਵਹਿ ਕੋਈ। ਜਨਮਿ ਮਰਹਿ
ਫੁਨਿ ਸੋਝੀ ਨਾਹਿ। ਨਾਨਕ ਗੁਰਮਤਿ ਲੈ ਸਹਜਿ ਸਮਾਲਹਿ ॥੧੮॥ ਜੋਗੀ
ਜੰਗਮ ਬਿਕਟ ਜਟ ਧਾਰੀ। ਨਾਨਾ ਭੇਖ ਕਰਹਿ ਭਿਖਿਆਰੀ। ਖੇਚਰ ਭੂਚਰ
ਅਰ ਪਵਨਧਾਰੀ। ਖਟ ਕਰਮ ਅਭਿਆਸੀ ਡੰਡਾ ਧਾਰੀ। ਚਰਪਟ ਗੋਰਖ
ਅਰ ਕਨਰੀਪੇ। ਨਾਨਕ ਸੁਰ ਨਰ ਸੇਵਹਿ ਦਰਿ ਦੀਪੇ ॥੧੯॥ ਦੇਵ ਦਾਨਵ
ਗਣ ਗੰਧਰਬ ਸਾਰੇ। ਬਿਨ ਪ੍ਰੇਮ ਭਗਤਿ ਨਹੀਂ ਮੁਕਤਿ ਦੁਆਰੇ। ਸੁਕਦੇਵ
ਮਹਾਤਮ ਨਾਰਦ ਮੁਨਿ ਬਿਆਸਾ। ਸੁਰਿ ਨਰ ਸੁਰਿ ਜਨ ਜੋਗ ਅਭਿਆਸਾ।
ਸਪਤ ਰਿਖੀ ਚਿਤ ਗੁਪਤ ਦੁਆਰੇ। ਨਾਨਕ ਦਰ ਸੇਵਹਿ ਅਲਖ ਅਪਾਰੇ
॥੨੦॥ ਉਸਨ ਸੀਤ ਨਾਹੀ ਤਹ ਘਾਮਾ। ਸੂਰਜ ਤਪਤਿ ਨਾਹੀ ਤਹ
ਬਾਮਾ। ਅਗਨਿ ਬਿੰਬੁ ਨਾਹੀ ਦਿਨ ਰਾਤਿ। ਤਹ ਪਾਪ ਪੁੰਨ ਨਾਹੀ ਕੁਲ
ਜਾਤਿ। ਹਉਮੈ ਗਰਬ ਨਾਹੀ ਤਹ ਸੋਇ। ਨਾਨਕ ਤਹ ਸਾਚਾ ਅਵਰ
ਨ ਕੋਇ ॥੨੧॥ ਨਾਲੇ ਅਲਖੁ ਗੁਰਿ ਦੀਆ ਲਖਾਇ। ਸਰਬ ਕਲਾ ਜਾਣੈ
ਰੰਗ ਲਾਇ। ਦੇਖਿ ਬੀਚਾਰਿ ਸਮਝਿ ਮਨੁ ਮਾਨਿਆ। ਨਾਨਕ ਘਟਿ ਘਟਿ
ਬ੍ਰਹਮ ਪਛਾਨਿਆ ॥੨੨॥ ਆਪੇ ਆਪਿ ਨਿਰੰਜਨ ਸੋਇ। ਪ੍ਰੇਮ ਪਦਾਰਥ
ਕਰਨੀ ਸਾਰੀ। ਸਹਜਿ ਸੁਭਾਇ ਮਿਲਿਆ ਬਨਵਾਰੀ। ਸਾਚਾ ਸਾਹਿਬ
ਸਬਦ ਸੁਜਾਨ। ਨਾਨਕ ਮਨੁ ਮਾਨਿਆ ਬ੍ਰਹਮ ਗਿਆਨੁ ॥੨੩॥ ਅਠ
ਅਠਾਰਹ ਬਾਰਹ ਛਤੀਸਾ। ਜੁਗੁ ਜੁਗੁ ਸੇਵਕ ਪੰਚਿ ਇਕੀਸਾ। ਤੀਨ
ਚਾਰਿ ਏਕੇਜਾ ਮਹਿ ਰਾਚਹਿ। ਧਰਤਿ ਅਕਾਸੁ ਕਲਾ ਧਰਿ ਸਾਚਹਿ।

ਅੰਤਰਜਾਮੀ ਘਟਿ ਘਟਿ ਜਾਣੁ । ਗੁਰਮਤਿ ਚੀਨੇ ਪਦੁ ਨਿਰਬਾਣੁ । ਉਨਮਨੀ ਕਲਾ ਕੋ ਸਾਰੇ ਚਾਪਿ। ਨਾਨਕ ਸੋ ਦੇਖੇ ਥਾਪਿ ਉਥਾਪਿ ॥੨੪॥ ਬਿਨੁ ਅਖੀ ਦੇਖੇ ਤ੍ਰੈ ਲੋਇ। ਬਿਨੁ ਕਰਨਾ ਸੁਨੀਐ ਸਭ ਸੋਇ। ਬਿਨੁ ਜਿਹਬਾ ਜਪਿ ਕੇਵਲ ਨਾਉ । ਬਿਨ ਚਰਨਾਂ ਅਚਰਜਿ ਘਰਿ ਜਾਉ। ਬਿਨ ਹਸਤਾ ਅਬਿ ਸੇਵ ਕਮਾਵੈ । ਨਾਨਕ ਨਿਜ ਘਰਿ ਸਹਜਿ ਸਮਾਵੈ ॥੨੫॥

ਧਿਆਉ ਪੂਰਨ ਹੋਇਆ

ਹੋਰ ਚਲਿਆ ॥ ਰਾਗ ਮਾਰੂ ਮਹਲਾ ੧॥ ਸੰਤ ਉਸਤਤ

ਨਾਮਦੇਉ ਤ੍ਰਿਲੋਚਨ ਕਬੀਰ ਦਾਸਰਾ ॥

ਹਰਿ ਭਗਤਿ ਭਾਇ ਗੁਣ ਗਾਇਆ । ਉਸਤਤਿ ਸੰਤ ਹਰਿਨਾਮ ਤਰਾਇਆ । ਹਰਿ ਸੰਤ ਜਨਾ ਭਗਤਿ ਜਸੁ ਗਾਇਆ । ਅਨੇਕ ਭਗਤ ਬੰਦਨ ਨਿਤ ਕਰਹਿ । ਚਰਨ ਕਮਲ ਹਿਰਦੇ ਸਿਮਰਹਿ । ਹਰਿ ਸੰਤ ਜਨਾ ਉਸਤਤਿ ਜੈਕਾਰੁ । ਨਾਨਕ ਸੰਤ ਸਭਾ ਸੰਗਤ ਪਰਵਾਰੁ ॥੧॥ ਤਹ ਰਤਨ ਲਾਲੀ ਮਾਲ ਪਰੇਈ । ਆਦਿ ਸਿੰਘਾਸਨ ਸਚਾ ਸੋਈ । ਤਹ ਵਾਜੇ ਸਬਦੁ ਅਨਾਹਦ ਧੁਨਿ ਤੂਰਾ। ਤਹ ਤ੍ਰਿਭਵਣਿ ਜੋਤਿ ਰਹੈ ਭਰਪੂਰਾ। ਤਹ ਜੀਵਤ ਮੁਕਤਿ ਸੁ ਸਬਦਿ ਲਖਾਈ। ਨਾਨਕ ਜੋਗ ਜੁਗਤਿ ਗੁਰ ਕੀ ਮਤਿ ਪਾਈ ॥੨॥ ਤਹ ਆਦਿ ਸਿੰਘਾਸਨ ਸਚਾ ਥਾਨੁ । ਭਰਿਪੁਰਿ ਲੀਣਾ ਗੁਣੀ ਨਿਧਾਨੁ। ਤਹ ਹਰਿ ਕਾ ਮੰਦਰ ਸਚਾ ਮਹਲ। ਤਿਸ ਮਹਿ ਹੀਰਾ ਮਾਣਕੁ ਜਵੇਹਰੁ ਲਾਲ । ਸਾਚੁ ਪਉੜੀ ਗੜਿ ਚੜੇ ਨਿਹਾਲ । ਨਾਨਕ ਦਰਸਨੁ ਪਰਸੈ ਸੋ ਲਾਲੁ ਗੁਲਾਲੁ ॥੩॥

ਤਹ ਆਦਿ ਨਿਰੰਜਨ ਨਿਰਮਲੁ ਨਿਰਮੋਲੁ । ਤਹ ਸਚੁ ਸਰੋਵਰ ਆਦਿ ਅਡੋਲੁ। ਤਹ ਨਾਮ ਨਿਧਾਨੁ ਅੰਮ੍ਰਿਤ ਪਰਕਾਰ। ਤਹ ਘਰ ਮੰਦਰ ਸੁਖੀ ਨਾਮ ਪਰਵਾਰ। ਤਹ ਪੈਨਣੁ ਪਤਿ ਪੂਰਾ ਪਰਧਾਨੁ । ਨਾਨਕ ਤਹ ਆਦਿ ਜੁਗਾਦੀ ਭਗਤਿ ਨਿਸਾਨੁ ॥੪॥ ਤਹ ਉਸਤਤ ਭਗਤ ਅਨੇਕ

ਅਨੰਤਾ। ਤਹ ਅਨੇਕ ਜੋਧ ਸੂਰ ਬਲਵੰਤਾ। ਤਹ ਅਨੇਕ ਅਨੰਤ ਪਾਤਾਲ
ਅਨੰਤਾ। ਤਹ ਅਨਕ ਜੋਧ ਸੂਰ ਬਲਵੰਤਾ। ਤਹ ਅਨੇਕ ਅਨੰਤ ਪਾਤਾਲ ਨਿਰੰਤਾ। ਤਹ ਸੀਤੋ ਸੀਤਾ ਸਚੁ ਰੂਪ ਅਪਾਰੁ। ਨਾਨਕ ਓਹ ਨ ਮਰਹਿ ਨ ਠਗੀਅਹਿ ਸਚੁ ਕਰਨੀ ਸਾਰੁ ॥੫॥ ਹਰਿ ਸੰਤ ਜਨਾਂ ਉਸਤਤ ਹਰਿ ਨਾਉ। ਉਸਤਤ ਸਚੁ ਸਚੂ ਅਸਰਾਉ। ਉਸਤਤ ਸਚੁ ਸਬਦਿ ਪਰਵਾਣ। ਉਸਤਤ ਆਥਿ ਕਰਮੁ ਗੁਰ ਭਾਉ। ਨਾਨਕ ਉਸਤਤ ਜੁਗ ਜੁਗ ਸਚੁ ਪਸਾਉ ॥੬॥ ਉਸਤਤ ਭਗਤਿ ਸਚੁ ਨਾਮੁ ਸਚੁ ਬਾਣੀ। ਉਸਤਤ ਭਗਤਿ ਸਚੁ ਪਦ ਨਿਰਬਾਣੀ। ਉਸਤਤ ਅਨਭਉ ਗੁਰਮੁਖਿ ਆਦਿ। ਉਸਤਤ ਸਚੀ ਆਦਿ ਜੁਗਾਦਿ। ਸੁਅਸਤਿ ਸਚੁ ਉਸਤਤ ਹੋਇ। ਨਾਨਕ ਗੁਰਮੁਖਿ ਚੀਨੰ ਜਨੁ ਕੋਇ ॥੭॥ ਆਤਮ ਚੀਨੇ ਸੋ ਘਰੁ ਦਰੁ ਪਾਇ। ਆਤਮ ਰਾਮੁ ਸੁਮਤਿ ਸਥਾਏ। ਤਹ ਜੋਤਿ ਅਨੂਪ ਪਰਗਟੁ ਦਿਖਲਾਏ। ਪਤਿ ਪਰਵਾਣੁ ਪੈਧਾ ਗੁਰ ਭਾਏ। ਨਿਰਮਲੁ ਮਹਲੁ ਗੁਰ ਸਬਦ ਲਿਵਲਾਏ। ਨਾਨਕ ਓਅੰਕਾਰ ਧੁਨਿ ਅਲਖੁ ਵਜਾਏ ॥੮॥ ਸੋ ਬੂਝੈ ਜਿਸ ਆਪਿ ਬੁਝਾਏ। ਜਿਸ ਮਿਲੇ ਤਿਸ ਭਰਮੁ ਚੁਕਾਏ। ਸੋ ਚੀਨੇ ਜੋ ਆਪੁ ਗਵਾਏ। ਸੋ ਸੇਵਕੁ ਦਰਿ ਦਰਸਨੁ ਪਾਏ। ਮਿਲਿ ਸਤਸੰਗਤਿ ਭਗਤਿ ਅਨੰਦੁ। ਨਾਨਕ ਸੋ ਜਨ ਚੀਨੇ ਪਰਮਾਨੰਦੁ ॥੯॥ ਸੁਣਿਹੋ ਪੰਡਿਤ ਕਰਿ ਸਾਈ ਕਾਰੀ। ਗਿਆਨੁ ਪਦਾਰਥੁ ਤਤੁ ਵੀਚਾਰੀ। ਦੇਹੀ ਬਿਲੋਵੈ ਨਿਕਸੈ ਤਤੁ। ਜਲੁ ਮਥੀਏ ਜਲੁ ਦੇਖ ਨਿਕਥੁ। ਐਸਾ ਗਿਆਨ ਸੁਨਹੁ ਅਬ ਮੇਰ। ਨਾਨਕ ਭਰਪੁਰਿ ਲੀਣਾ ਸਰਬੈ ਠਉਰੇ ॥੧੦॥ ਕਿਸ ਤੇ ਦੂਰਿ ਕਹਹੁ ਕਿਸ ਨੇਰੇ। ਇਹੁ ਝਗਰਾ ਸਤਿਗੁਰੂ ਨਿਬੇਰੇ। ਗੁਰਮੁਖ ਨੇਰੇ ਮਨਮੁਖ ਦੂਰਿ। ਬਿਨ ਪ੍ਰੀਤਮ ਮਰੀਏ ਝੂਰਿ। ਮਨਮੁਖ ਮਰੀਏ ਗੁਰਮੁਖ ਤਰੀਏ। ਗੁਰ ਸੋ ਬੰਚਿ ਬਿਖੁ ਦੁਖੁ ਪਰਹਰੀਏ। ਗੁਰਮੁਖ ਮੇਲੁ ਨਿਰਭਉ ਜਮਿ ਡਰਿ ਨਹੀ ਡਰੀਏ। ਗੁਰਮੁਖ ਨਿਰਮਲੁ ਮੈਲੁ ਨ ਭਰੀਏ। ਨਾਨਕ ਗੁਰਮੁਖ ਅਜਰੁ ਜਰੀਏ ॥੧੧॥ ਲੇਵੇ ਤਤੁ ਗਗਨ ਸਰ ਭਰੇ। ਆਤਮ ਰਾਮ ਸਿਉ ਗੋਸਟ ਕਰੇ। ਆਤਮ ਰਾਮ ਕੋ ਚੀਨੇ ਗੁਰ ਸੁਆਮੀ। ਸਭ ਘਟ

ਭੋਗੇ ਅੰਤਰਜਾਮੀ। ਸਹਜ ਬੈਰਾਗੁ ਸਹਜ ਸਮਾਵੈ। ਨਾਨਕ ਗੰਗ ਸਮੁੰਦਰ ਲਾਵੇ ॥੧੨॥ ਗੰਗ ਬਨਾਰਸਿ ਪਰਤੀਤ ਤੁਮਾਰੀ। ਸਿਫਤੀ ਰਤਾ ਸਹਜਿ ਵੀਚਾਰੀ। ਛਤੀਹ ਅੰਮ੍ਰਿਤ ਭੋਜਨ ਭਾਉ। ਨਦਰੀ ਕਰਮੁ ਸਚੁ ਪਸਾਉ। ਸਤਿ ਸਰਿ ਨਾਵਣੁ ਗੁਰਮੁਖਿ ਭਾਉ। ਨਾਮੁ ਦਾਨੁ ਨਾਨਕ ਮਨਿ ਚਾਉ ॥੧੩॥ ਅਪਿਉ ਪੀਵੈ ਸੁੰਨਿ ਸਮਾਵੈ। ਨਿਜ ਘਰਿ ਬੈਸੇ ਫਿਰਿ ਕਾਲੁ ਨ ਖਾਵੈ। ਅਕਥੁ ਕਥੇ ਗੁਰਮੁਖਿ ਮਨਿ ਧਿਆਨੁ। ਲਹੇ ਪਦਾਰਥੁ ਨਾਮੁ ਨਿਧਾਨੁ। ਦੇ ਪ੍ਰਦਖਣਾ ਚੜੇ ਪਿਛਵਾੜਿ। ਨਾਨਕ ਰਸੁ ਸੰਗ੍ਰਹੁ ਤਜਿ ਬੰਕੀ ਨਾੜ ॥੧੪॥ ਜਿਹਬਾ ਇੰਦ੍ਰੀ ਤਿਆਗੇ ਬੰਕੀ। ਪ੍ਰਣਵੇ ਨਾਨਕ ਦਰਿ ਠਾਕਿ ਨ ਤਾਕੀ ॥੧੫॥

ਧਿਆਉ ਸੰਪੂਰਨ ਹੋਆ। ਅਗੇ ਹੋਰ ਚਲਿਆ ॥

ਰਾਗ ਰਾਮਕਲੀ ਮਹਲ ੧ ਰਤਨ ਮਾਲਾ।

ਸਲੋਕੁ ॥ ਤ੍ਰਿਹੁਕਾ ਮਾਰਿ ਮਿਲਾਵੈ ਮਾਨੁ। ਪੰਚਾ ਮਹਿ ਹੋਵੈ ਪਰਧਾਨੁ। ਪੰਚਾ ਕਾ ਜੋ ਜਾਣੇ ਭੇਉ। ਸੋਈ ਕਰਤਾ ਸੋਈ ਦੇਉ। ਅਗਮੁ ਨਿਗਮੁ ਬੀਚਾਰੈ ਜਾਣਿ। ਨਵ ਗ੍ਰਿਹ ਬਾਂਧੈ ਇਕਤੁ ਘਰਿ ਆਣਿ। ਸਤਿ ਸਤਾਈ ਚਉਦਹ ਚਾਰਿ। ਤਾਂਕੇ ਆਗੈ ਖੜੇ ਦੁਆਰਿ। ਅਠ ਅਠਾਰਹ ਬਾਰਹ ਬੀਸ। ਆਗੇ ਕਾਢਹਿ ਖੜੇ ਹਈਸ। ਊਚੀ ਨਦਰਿ ਸਰਾਫੀ ਹੋਇ। ਨਾਨਕ ਕਹੇ ਉਦਾਸੀ ਹੋਇ ॥੧॥ ਸੋ ਉਦਾਸੀ ਜੋ ਕਰੇ ਉਦਾਸੁ। ਰੁਖ ਬਿਰਖ ਗ੍ਰਿਹਿ ਅੰਤਰਿ ਵਾਸੁ। ਖਹਿਨਿਸਿ ਰਹੈ ਜੋਗ ਅਭਿਆਸ। ਪਰ ਤ੍ਰੀਆ ਅੰਗੁ ਨ ਲਾਵੈ ਪਾਸ। ਜਿਤੁ ਘਟਿ ਦੁਤੀਆ ਦੁਰਮਤਿ ਮੈਲੁ ਨ ਹੋਈ। ਨਾਨਕ ਕਹੈ ਉਦਾਸੀ ਸੋਈ ॥੨॥ ਗਿਆਨੁ ਖੜਗੁ ਲੈ ਮਨ ਸੋ ਲੂਝੈ। ਮਰਮ ਦਸਾ ਪਸਚਮ ਕਾ ਬੂਝੈ। ਮਨ ਮਿਤਿ ਕੀ ਜੋ ਪਾਵੈ ਗੰਠਿ। ਤੀਰਥ ਨਾਵੈ ਤ੍ਰੈ ਸੈ ਸਠਿ। ਜਿਨਿ ਏਹੁ ਮੈਲੁ ਮਨ ਕੀ ਖੋਈ। ਨਾਨਕ ਕਹੈ ਉਦਾਸੀ ਸੋਈ ॥੩॥

ਦੇਹੀ ਅੰਤਰਿ ਅਠਸਠ ਹਾਟ। ਤਾਂਕੇ ਬਜਰ ਚੜੇ ਕਪਾਟ। ਅਵਘਟ ਘਟ ਬਿਖਮੁ ਹੈ ਬਾਟੁ। ਐਸਾ ਮਾਰਗੁ ਸਤਿਗੁਰੂ ਦਿਖਾਇਆ। ਦਹਦਿਸਿ ਢੂੰਢਿ ਸਹਜਿ ਘਰਿ ਆਇਆ। ਅਠਸਠਿ ਗੰਢੀ ਖੋਲੈ ਕੋਈ। ਨਾਨਕ ਕਹੈ ਉਦਾਸੀ ਸੋਈ ॥੪॥ ਪ੍ਰਥਮੈ ਪੂਰਬ ਕਉ ਦ੍ਰਿਸਟਿ ਧਰੈ। ਦੂਤੀਆ ਦਖਣ ਕਉ ਗਵਣੁ ਕਰੈ। ਦਖਣ ਤੇ ਜੋ ਪਛਮ ਜਾਇ। ਤਉ ਹਾਟ ਪਟਨ ਕੀ ਸੋਝੀ ਪਾਇ। ਪਛਨ ਤੇ ਜੋ ਚੜੈ ਸੁਮੇਰ। ਆਵੇ ਪਰਦਖਣਾ ਕੈ ਫੇਰ। ਸਪਤ ਪੁਰੀਆ ਊਪਰ ਕਊਲਾਸਨ। ਤਿਥੈ ਪਾਰਬ੍ਰਹਮ ਕਾ ਆਸਨੁ। ਜਿਨ ਹੀਰੈ ਰਤਨੀ ਮਾਲ ਪਰੋਈ। ਨਾਨਕ ਕਹੈ ਉਦਾਸੀ ਸੋਈ ॥੫॥ ਕਹਾ ਸੁ ਗਗਨੰਤਰ ਕਾ ਭਉਣੁ। ਤਿਸਨੇ ਅਹਿਨਿਸ ਸਦਾ ਮਨਾਵੈ ਸਉਣੁ। ਏਹਾ ਸੂਰਾ ਪੂਰਾ ਕਉਣ। ਅਹਿਨਿਸ ਜਾਗੇ ਦਰਜਨ ਦਉਣ। ਬਾਂਧੇ ਬੈਸੰਤਰ ਪਾਣੀ ਪਉਣੁ। ਗਗਨ ਕੈ ਮੰਡਲ ਜਿਨ ਗਊਆ ਚੋਈ। ਨਾਨਕੁ ਕਹੈ ਉਦਾਸੀ ਸੋਈ ॥੬॥ ਗੁਰ ਕਾ ਭਗਤ ਇੰਦਰੀ ਕਾ ਜਤੀ। ਹਿਰਦੈ ਕਾ ਮੁਕਤਾ ਮੁਖ ਕਾ ਸਤੀ। ਦ੍ਰਿਸਟਿ ਕਾ ਦਇਆਲੁ ਕਰਿ ਦੇਖੈ ਦਾਨੁ। ਜੇ ਘਟਿ ਨਿਵਿਆਂ ਤਾਂ ਨਿਵਿਆ ਜਾਣ। ਸਚ ਸਬਦ ਕਾ ਸਫਲਿਓ ਹੋਤਾ। ਨਾਨਕ ਕਹੈ ਸੋਈ ਅਵਧੂਤਾ ॥੭॥ ਚੰਚਲ ਚਾਇ ਨ ਜਾਇ ਤਮਾਸੈ। ਜੂਐ ਜਾਇ ਨ ਖੇਲੇ ਪਾਸੇ। ਅੰਗੈ ਚੰਗੇ ਚਿਤੁ ਨਾ ਲਾਏ। ਗੁਰ ਕਾ ਦੀਆ ਅੰਗਿ ਹੰਢਾਏ। ਪਰ ਘਰ ਜਾਇ ਨ ਕੀਜੈ ਕਥਾ। ਸਤਿਗੁਰ ਕੇਰੀ ਏਹ ਹੈ ਨਥਾ। ਗੁਰ ਕੀ ਸਿਖ ਸੁਣਹੁ ਰੇ ਪੂਤਾ। ਨਾਨਕ ਕਹੈ ਸੋਈ ਅਵਧੂਤਾ ॥੮॥ ਅਸੁਰਾ ਨਦੀ ਅਪੁਨੀ ਤਰੇ ਅਹਿਨਿਸ ਧੀਰੈ ਸਦਾ ਹੀ ਸਰੇ। ਕਉਲ ਉਲਟੈ ਪਲਟੈ ਪਉਨਾ। ਇਉਂ ਨਿਵਾਰੇ ਆਵਾਗਉਨਾ। ਮਨ ਪਵਣੇ ਕਉ ਰਾਖੇ ਬੰਧ। ਲਹੈ ਤ੍ਰਿਬੇਣੀ ਤ੍ਰਿਕੁਟੀ ਸੰਧਿ। ਆਪਣੇ ਵਸ ਕਰ ਰਾਖੈ ਦੂਤਾ। ਨਾਨਕ ਕਹੈ ਸੋਈ ਅਵਧੂਤਾ ॥੯॥ ਗਗਨੰਤਰ ਕਉ ਭਉਰ ਉਡਾਵੈ। ਅਹਿਨਿਸ ਡੋਲੀ ਗੁਡੀ ਲਾਵੈ। ਪਰਚਾ ਹੋਵੈ ਤਾਂ ਫਿਰ ਘਰਿ ਆਵੈ। ਇਨ ਬਿਧ ਜੋਗ ਕਮਾਵੈ ਜੋਗੀ।

ਆਇਆ ਹਰਖ ਨ ਗਇਆ ਸੋਗੀ। ਸੰਜਮ ਰਹੈ ਨ ਬਿਨਸੈ ਸੂਤਾ। ਨਾਨਕ ਕਹੈ ਸੋਈ ਅਉਧੂਤਾ ॥੧੦॥ ਆਸਣੁ ਸਾਧਿ ਨਿਰਾਲਮੁ ਲਹੈ। ਪੰਚ ਤਤੁ ਨਿਗ੍ਰਹੁ ਕਰਿ ਗਹੈ। ਥੋੜੀ ਨਿੰਦ੍ਰਾ ਅਪਲ ਅਹਾਰੀ। ਸਾਧ ਕੀ ਪਿੰਡੀ ਸਦਾ ਬੀਚਾਰੀ। ਜਪੁ ਤਪੁ ਸੰਜਮੁ ਸੁਰਤਿ ਬਿਚਖਣ। ਨਾਨਕ ਕਹੈ ਜੋਗ ਕੇ ਲਖਣ ॥੧੧॥ ਜਾਂ ਬੋਲੇ ਤਾ ਬ੍ਰਹਮ ਗਿਆਨ। ਅਹਿਨਿਸ ਜਾਗੇ ਸਹਜਿ ਧਿਆਨ। ਸੁੰਨ ਮੰਡਲ ਮਹਿ ਡੋਰੀ ਧਰੈ। ਗੁਰ ਪਰਸਾਦੀ ਕਦੇ ਨ ਮਰੈ। ਇਨ ਬਿਧ ਕਰਹੁ ਗੁਰੂ ਕੀ ਸੇਵਾ। ਤਾਂਕੇ ਬੰਦਹਿ ਸਗਲੇ ਦੇਵਾ। ਜਿਹਬਾ ਭੇਦ ਨ ਦੇਈ ਚਖਣ। ਨਾਨਕ ਕਹੈ ਜੋਗ ਕੇ ਲਖਣ ॥੧੨॥ ਤਾਮਸ ਤ੍ਰਿਸਨਾ ਲੋਭ ਨਿਵਾਰੇ। ਪੰਚ ਅਗਨਿ ਘਟਿ ਭੀਤਰ ਜਾਰੇ। ਅਹਿਨਿਸ ਰਹੈ ਗੰਭੀਰ ਚੜਾਇ। ਸਹਜੁ ਉਪਜੇ ਦੁਰਮਤਿ ਜਾਇ। ਸਾਧ ਨਿਵਾਜੇ ਬੰਧੇ ਚੋਰਾ। ਗੁਰ ਬਿਨ ਮੰਤ੍ਰ ਨ ਸਮਝੇ ਰੋਰਾ। ਉਤਮ ਭਲੇ ਜਿ ਨਾਸ ਜਪਣ। ਨਾਨਕ ਕਹੈ ਜੋਗ ਕੇ ਲਖਣ ॥੧੩॥ ਪਾਂਚਉ ਇੰਦ੍ਰੀ ਦ੍ਰਿੜ ਕਰਿ ਰਾਖੇ। ਜਿਹਬਾ ਮੁਖੋਂ ਅਸਤੁ ਨ ਭਾਖੇ। ਸਚੁ ਪਿਆਲਾ ਗਗਨ ਸਰਿ ਭਰੈ। ਜਾਇ ਤ੍ਰਿਬੇਣੀ ਮਜਨੁ ਕਰੈ। ਸਤਿ ਪੰਜ ਨਉ ਲਗਾ ਰਖਣ। ਨਾਨਕ ਕਹੈ ਜੋਗ ਕੇ ਲਖਣ ॥੧੪॥ ਪੂਰਬ ਚੜੈ ਪਛਮ ਕੋ ਆਵੈ। ਰਵਿ ਸਸਿ ਦੋਇ ਇਕਤ੍ਰ ਮਿਲਾਵੈ। ਅਉ ਹਟ ਪਟਣ ਕੀ ਚੀਨੈ ਬਾਟ। ਤਉ ਪਰਿ ਬੂਝੈ ਅਵਘਟ ਘਾਟ। ਨਉ ਖੰਡ ਦੇਖੈ ਪੂਰਬ ਪਛਮ ਉਤਰ ਦਖਣ। ਨਾਨਕ ਕਹੈ ਜੋਗ ਕੇ ਲਖਣ ॥੧੫॥ ਏਹ ਤਨੁ ਭਾਡਾਂ ਸੁਰਤ ਹੈ ਦੂਧਾ। ਪਾਇ ਜੋ ਸਚੁ ਸਮਾਇਣ ਸੁਧਾ। ਜੁਗਤ ਜੁਗਤ ਕਰ ਸਹਜ ਜਮਾਇਆ। ਜੁਗਤ ਵਿਹੂਣਾ ਵਿਚ ਵਗਾਇਆ। ਗਿਆਨ ਮਧਾਣਾ ਨੇਤਰਾ ਭਾਉ। ਇਨ ਬਿਧਿ ਪੀਐ ਕੇਵਲ ਨਾਉ। ਰੋਲ ਵਿਰੋਲ ਲੀਆ ਹੈ ਮਖਣ। ਨਾਨਕ ਕਹੈ ਜੋਗ ਕੇ ਲਖਣ ॥੧੬॥ ਅਰਚੇ ਕੈ ਘਰ ਰਹੈ ਉਦਾਸ। ਪਰਚੇ ਕੇ ਘਰ ਕਰੇ ਨਿਵਾਸ। ਉਦਰ ਕੇ ਸ਼ਬਦ ਬਿਲਾਈ ਭਾਗੀ। ਨਾਨਕ ਕਹੈ ਸੋਈ ਬੈਰਾਗੀ ॥੧੭॥

ਧਿਆਉ ਸੰਪੂਰਨ ਹੋਇਆ ।

ਆਗੇ ਧਿਆਉ ਹੋਰ ਚਲਿਆ ॥ ਜੁਗਾਵਲੀ ਮਹਲਾ ੧ ।

ਉਦਾਸੀ ਪੂਰਬ ਕੀ ਪਹਿਲੀ । ਤਿਤ ਸਮੇਂ ਬੈਠਾ ਸਮੁੰਦਰ ਕੀ ਵਿਰਤੀ ਮਹਿ । ਤਦਹੁ ਪਉਣੁ ਅਹਾਰ ਕੀਤੋਸੁ । ਤਬਹੁ ਨਾਲ ਝੰਡਾ ਬਾਦੀ ਸੀ। ਬਿਸਹਰ ਦੇਸ ਨਗਰ ਛਠ ਘਾਟ ਕਾ । ਤਿਸ ਕਉ ਜੁਗਾ ਵਲੀ ਪ੍ਰਾਪਤ ਹੋਈ ਤਿਤ ਸਮੇ ਬਿਸਮਾਦ ਪੜ੍ਹਤਾ ਸੀ । ਝੰਡਾ ਨਾਲਿ ਨਿਬਿਹਾ । ਝੰਡੇ ਕੀ ਮੰਜੀ ਬਿਸਹਰ ਦੇਸ ਵਿਚ ਹੈ । ਵਾਹਗੁਰੂ ਕੀ ਮਿਰਜਾਦਾ । ਛਹੁ ਅਖਰਾਂ ਕਾ ਮਥੰਤ । ਜੁਗਾ ਚਲੀਹਾ ਵਿਚ ਵਾਹਗੁਰੂ ਹੋਆ । ਚਾਲੀ ਜੁਗ ਬੈਠੇ ਮਿਹਨਤ ਕੀਤੀ ॥ ਰਹਾਉ॥ ੧੭੨੨੮੦੦੦॥ ਅਨੰਦ ਜੁਗ ਏਤਾ ਅਨੰਦ ਮਹਿ ਰਹਿਆ । ਸਹਜਿ ਵਾਹਿ ਮਹਿ ਵਾਹ ਵਾਹ ਕਹਿਆ। ਕਹੁ ਨਾਨਕ ਅਨੰਦ ਜੁਗ ਕੀ ਗਾਥਾ । ਵਾਹ ਵਾਹ ਜਪਤੇ ਸਭ ਦੁਖ ਲਾਥਾ ॥੧॥੧੬੮੪੮੦੦੦॥ ਦੁਰਲੰਭਿ ਜੁਗਿ ਵਾਹ ਵਾਹ ਕੀਨਾ। ਸਹਜਿ ਵਾਣਿ ਵਾਹ ਵਾਹ ਜਪਿ ਲੀਨਾ । ਕਹੁ ਨਾਨਕ ਦੁਰਲਭ ਜੁਗ ਕੀ ਗਾਥਾ। ਵਾਹ ਵਾਹ ਜਪਤੇ ਸਭ ਦੁਖ ਲਾਥਾ ॥੨॥੧੫੯੮੪੦੦੦॥ ਬਜਰ ਜੁਗ ਵਹਿ ਕੀਰਤਨੁ ਗਾਇਆ । ਸਹਿਜ ਵਾਣਿ ਮਹਿ ਵਾਹ ਵਾਹ ਕਮਾਇਆ। ਕਹੁ ਨਾਨਕ ਬਜਰ ਜੁਗ ਕੀ ਗਾਥਾ । ਵਾਹੁ ਵਾਹੁ ਜਾਪਤ ਸਭੋ ਦੁਖ ਲਾਥਾ ॥੩॥੧੫੫੫੪੦੦੦॥ ਧਰਮ ਜੁਗ ਧਿਆਨੁ ਸਭੁ ਧਰਿਆ। ਸਹਜਿ ਵਾਣਿ ਮਹਿ ਵਾਹ ਵਾਹ ਕਰਿਆ । ਕਹੁ ਨਾਨਕ ਧਰਮ ਜੁਗ ਕੀ ਗਾਥਾ। ਵਾਹ ਵਾਹ ਜਪਤੇ ਸਭੋ ਦੁਖ ਲਾਥਾ ॥੪॥੧੫੨੪੫੦੦੦॥ ਗਉਸਲਿਆ ਜੁਗ ਗੁਰ ਮੁਖ ਜਾਤਾ । ਸਹਜਿ ਵਾਣਿ ਵਾਹ ਵਾਹ ਪਛਾਤਾ। ਕਹੁ ਨਾਨਕ ਗਉਸਲਿਆ ਜੁਗ ਕੀ ਗਾਥਾ। ਵਾਹ ਵਾਹ ਜਪਤੇ ਸਭੋ ਦੁਖ ਲਾਥਾ ॥੫॥੧੫੮੮੪੦੦੦॥ ਦੁਰਲਭ ਜੁਗ ਕੀਤਾ ਇਹ ਧਿਆਨ । ਸਹਜਿ ਵਾਣਿ ਵਾਹ ਵਾਹ ਪਰਧਾਨ । ਕਹੁ ਨਾਨਕ ਦੁਰਲਭ ਜੁਗ ਕੀ ਗਾਥਾ। ਵਾਹ ਵਾਹ ਜਪਤੇ ਸਭੋ ਦੁਖ ਲਾਥਾ ॥੬॥੧੪੨੫੬੦੦੦॥

ਰੇਰਕ ਜੁਗ ਰਹਿਆ ਗਿਆਨੀ। ਸਹਜਿ ਵਾਣਿ ਵਾਹ ਵਾਹ ਮਿਤ ਜਾਨੀ। ਕਹੁ ਨਾਨਕ ਰੇਚਕ ਜੁਗ ਕੀ ਗਾਥਾ। ਵਾਹ ਵਾਹ ਜਪਤੇ ਸਭੋ ਦੂਖ ਲਾਥਾ ॥੭॥ ੧੩੮੪੨੦੦੦॥ ਚਕਰ ਜੁਗ ਚਿਤ ਹਰਿ ਸਿਉ ਰਹਿਆ। ਸਹਜਿ ਵਾਣਿ ਮਹਿ ਵਾਹ ਵਾਹ ਕਹਿਆ। ਕਹੁ ਨਾਨਕ ਚਕਰ ਜੁਗ ਕੀ ਗਾਥਾ। ਵਾਹ ਵਾਹ ਜਪਦਿਆ ਸਭੋ ਦੂਖ ਲਾਥਾ ॥੮॥

੧੧੩੯੨੦੦੦॥ ਮਨ ਮਲ ਜੁਗ ਮਾਨ ਮਿਟਾਨਾ। ਸਹਜਿ ਵਾਣਿ ਮਹਿ ਵਾਹ ਵਾਹ ਮਤਿ ਜਾਨਾ।ਕਹੁ ਨਾਨਕ ਮਨ ਮਲ ਜੁਗ ਕੀ ਗਾਥਾ। ਵਾਹ ਵਾਹ ਜਪਤੇ ਸਭੋ ਦੂਖ ਲਾਥਾ ॥੯॥ ਨਉ ਜੁਗ ਨਿਬੜੇ ॥ ਪਉੜੀ ॥ ਵਵਾ ਕੀਨਾ ਹੈ ਵਾਸਦੇਉ। ਆਪੇ ਚੇਲਾ ਆਪੇ ਕਰੇ ਸੇਉ। ਵਵਾ ਵਾਹ ਵਾਹ ਜਪਿ ਲੀਨਾ। ਨਉ ਜੁਗ ਵਵਾ ਮੁਖ ਮੁਖ ਕੀਨਾ। ਅਖਰ ਬੂਝਿ ਵਵਾ ਨੀਵਿ ਧਰਿਆ। ਨਾਨਕ ਨਉ ਜੁਗ ਵਾਹ ਵਾਹ ਕਰਿਆ। ਵਵੇ ਕੇ ਜੁਗ ਨਿਬੜੇ। ਸਹਜਿ ਵਾਣਿ ਵਿਚ ਵਵਾ ਤੀਨਾ। ਅਗੇ ਹਾਹਾ ਚਲਿਆ ॥੧੦॥੧੩੯੬੦੦੦॥ ਬਿਦਿਆ ਸਭ ਕੁਛ ਜਣੈ ਅੰਤਰਜਾਮੀ। ਦੂਰਲੋ ਦ੍ਰਿਸਟ ਨਿਰੰਕਾਰ ਰਹਤਾ। ਨਾਨਕ ਸੁਪਾਉ ਜੁਗ ਬਿਦਿਆ ਬੀਚਾਰੀ। ਹਾਹੇ ਸੇ ਕੀਨੀ ਰੁਜਗਾਰੀ। ਹਾਹੇ ਸਿਉ ਬੈਠ ਉਠ ਬੋਲਾਤਾ। ਨਾਨਕ ਸੰਜਮ ਬਾਣਿ ਕੀਆ ਬਾਤਾ ॥੧੧॥ ੧੨੫੨੮੦੦੦॥ ਅੰਧ ਜੁਗ ਅੰਧ ਧਾਰੁ ਗਵਾਨਾ। ਅਗਿਆਨ ਬਿਨਾਸਿ ਅਗਿਆਨ ਪ੍ਰਗਟਾਨਾ। ਕੀਆ ਚਾਨਣੁ ਅਨੇਰਾ ਰਹਤਾ। ਕਹੁ ਨਾਨਕ ਸੰਜਮਿ ਵਾਣਿ ਕੀਆ ਬਾਤਾ ॥੧੨॥੧੧੬੬੦੦੦॥ ਨਿਹਾਲਿ ਜੁਗ ਮਹਿ ਇਕ ਕਲਾ ਧਾਰੀ। ਹਾਹਾ ਬੂਝਿ ਹਰਿ ਕਥਾ ਚਿਤਾਰੀ। ਹਰਿ ਬਿਨੁ ਅਵਰੁ ਨਹੀ ਕਛੁ ਬਾਤਾ। ਕਹੁ ਨਾਨਕ ਸੰਜਮਿ ਵਾਣਿ ਕੀ ਬਾਤਾ ॥੧੩॥੧੧੨੩੨੦੦੦॥ ਤਿਪਰ ਜੁਗਿ ਬਹੁਤ ਰਾਹ ਸਾ। ਜੇ ਹੋਤ ਪੁਨੀਤ ਸਭ ਪੂਰਨ ਕਾਜੇ। ਹਾਹੇ ਕੈ ਸੁਤਿ ਹਰਿ ਨਾਮੁ ਸੁਨਾਤਾ। ਕਹੁ ਨਾਨਕ ਸੰਜਮਿ ਵਾਣਿ ਕੀਆ ਬਾਤਾ ॥੧੪॥ ॥੧੦੮੧੪੦੦੦। ਨਿਹਚਲਿ ਜੁਗਿ ਜਪਿ ਹੋਤ ਨਿਹਾਲਾ। ਨਹੀ

ਮਿਰਤਕੁ ਨਹੀ ਬੂਢਾ ਬਾਲਾ। ਹਾਹਾ ਪੜਿ ਕਛੁ ਅਵਰ ਨਾ ਜਾਤਾ॥ ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ॥੧੫॥ ੧੫੦੬੯੦੦੦॥ ਗੋਰ ਜੁਗਿ ਹਰਿ ਮੁਖੇ ਕਹਿਤਾ। ਆਪਿ ਅਲੇਪੁ ਨਿਰਮਲੁ ਰਹਿਤਾ। ਬੈਠਤ ਉਠਤ ਨਹਿ ਕੋ ਬਿਸਰਾਤਾ। ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ। ॥੧੬॥੯੯੬੦੦੦॥ ਗੋਤੰਗ ਜੁਗ ਗਾਵਤਾ ਗੋਬਿੰਦੁ। ਹਾਹੇ ਪੜਿਆ ਚਿੰਦੁ। ਹਰਿ ਪੂੰਜੀ ਹਰਿ ਕੋ ਜਨੁ ਖਾਤਾ। ਕਹੁ ਨਾਨਕ ਸੰਜਮ ਵਾਣਿ ਕੀ ਬਾਤਾ॥੧੭॥੯੪੨੪੦੦੦॥ ਬਿਨੋਦਿ ਜੁਗਿ ਇਕ ਬਨਪਿ ਬਨਾਈ। ਕਰਿ ਬਿਨੋਦ ਅਚਰਜ ਬਨਿ ਆਈ। ਕਰਿ ਬੰਦਨਾ ਸਾਧੂ ਪਗਿ ਪਾਤਾ। ਕਹੁ ਨਾਨਕ ਸੰਜਮ ਵਾਣੀ ਕੀ ਬਾਤਾ॥੧੮॥੮੯੭੨੦੦੦॥ ਸੰਘਾਰਿ ਜੁਗ ਦਸ ਦੁਆਰ ਸੰਘਾਰੇ। ਪੰਚ ਮਰਦ ਪੰਚਿ ਦੁਨੀਆਰੇ। ਹਾਹੇ ਸੰਗਿ ਬੈਠਿ ਉਠਿ ਬੋਲਤਾ। ਕਹੁ ਨਾਨਕ ਸੰਜਮ ਵਾਣਿ ਕੀ ਬਾਤਾ॥੧੯॥ ਪਉੜੀ॥ ਹਾਹੇ ਹਰਿ ਜਪਿ ਮਨ ਹਰਿ ਕੀ ਕਤਾ ਪਛਾਨੁ। ਹੈ ਭੀ ਹੋਸੀ ਹੋਵਨਹਾਰ ਹਾਹੇ ਪੂਰਾ ਜਾਨੁ॥੨੦॥ ਹੇ ਅਚੁਤ ਹੇ ਪਾਰਬ੍ਰਹਮ ਹੈ ਭੀ ਹੋਵਨਹਾਰੁ। ਨਾਨਕ ਹਾਹਾ ਹਰਿ ਕੀਆ ਨਉ ਜੁਗ ਸੋਧਿ ਬੀਚਾਰਿ॥੨੧॥ ਅਗੇ ਸੰਪਉ ਵਾਣਿ ਚਲੀ ਤਿਸ ਵਿਚ ਗਗਾ ਕੀਆ॥੮੮੬੪੦੦੦॥ ਘੋਰ ਜੁਗ ਘਰ ਇਹੀ ਪਛਾਤਾ। ਗੁਰ ਪ੍ਰਤਾਪ ਨਾਮ ਸੰਗਿ ਮਾਤਾ। ਗਿਆਨ ਪਛਾਨ ਹਰਿ ਕਥਾ ਪਰਾਨੀ। ਨਾਨਕ ਸੰਪਉ ਵਾਣ ਕੀ ਕਥਾ ਬਖਾਨੀ॥੨੨॥੮੨੦੮੦੦੦॥ ਅਰਧ ਜੁਗ ਅਰਧ ਖੀਰ ਕੀਨਾ। ਅਪਨੇ ਚਲਿਤ ਆਪੇ ਹੀ ਚੀਨਾ। ਗਗੋ ਪੜਿਆ ਹੋਵੈ ਗਿਆਨੀ। ਸੰਪਉ ਵਾਣਿ ਨਾਨਕ ਹੈਰਾਨੀ॥੨੩॥ ੭੭੭੬੦੦੦॥ ਉਨਮਾਨ ਜੁਗ ਕਛੁ ਕਥਾ ਨ ਮਾਨੇ। ਕਹੁ ਸੁਨਨ ਸਭ ਰਖਿਆ ਸਮਾਨੇ। ਸੰਪਉ ਵਾਣਿ ਐਸਾ ਮੰਤ੍ਰ ਗਹਿਆ। ਕਹੁ ਨਾਨਕ ਉਨ ਮਨ ਹੋਇ ਰਹਿਆ॥੨੪॥

੭੨੮੪੦੦੦॥ ਸਿਵ ਜੁਗ ਸੋਇ ਰਹਿਆ ਅਜੂਨੀ। ਅੰਤਰ ਸਿਮਰੇ ਬਾਹਰ ਭਯਾ ਮੋਨੀ। ਅਨਹਤ ਸਬਦ ਜਾਂਕਾ ਮਨ ਗਹਿਆ। ਨਾਨਕ

ਸੰਪਉ ਵਾਣਿ ਕਾ ਇਹ ਮੰਤ੍ਰ ਕਹਿਆ ॥੧੫॥੬੨੩੨੦੦੦॥ ਚੋਆ ਜੁਗ ਹੋਆ ਮਨ ਮਾਈ। ਨੀਦ ਨਿਵਾਰੀ ਕਥਾ ਸੁਨਾਈ। ਗਿਆਨ ਧਿਆਨ ਮਨ ਮਹਿ ਬੀਚਾਰੇ। ਨਾਨਕ ਸੰਪਉ ਵਾਣਿ ਮਹਿ ਤਾਰੇ। ਸੰਗ ਨ ਜੁਗ ਹੋਇ ਰਹਿਆ ਨਿਸੰਕਾ। ਜਪੀਏ ਹਰਿ ਹਰਿ ਮਿਟੇ ਕਲੰਕਾ। ਨਾਮ ਨਿਰੰਜਨ ਅੰਤਰ ਜਾਨਿਆ। ਨਾਨਕ ਅਤੀਤ ਵਾਣਿ ਗਾਰੇ ਮਨ ਮਾਨਿਆ ॥੫॥੨੪੬੪੦੦੦। ਸਲੋਕ ਜੁਗ ਬਹਿ ਕਰਤ ਸਲੋਕਾ। ਕੀਨੀ ਭਗਤਿ ਨਾਮ ਇਕ ਥੋਕਾ। ਕਹੁ ਨਾਨਕ ਇਹ ਅਸਚਰਜ ਕੀਨਾ। ਅਤੀਤ ਵਾਣਿ ਗਾਰੇ ਹੈ ਚੀਨਾ ॥੬॥੨੩੪੫੦੦੦॥ ਤਰਲਿ ਜੁਗ ਤ੍ਰਿਹੁ ਮਹਿ ਪਰਧਾਨਾ। ਪੰਚਾ ਸੇਤੀ ਰਚਿ ਮਨ ਮਾਨਾ। ਨਉ ਗ੍ਰਹ ਜਪਤੇ ਅਵਰ ਸਤਾਈਹਾ। ਨਾਨਕ ਅਤੀਤ ਵਾਣਿ ਐਸੀ ਮਤਿ ਪਹੀਹਾ ॥੭॥੨੭੫੬੦੦੦॥ ਖਲਲ ਜੁਗ ਪਲਲ ਪ੍ਰਭ ਕਰਿਆ। ਧਰਮ ਅਕਾਸ ਕਾਲ ਕਰ ਧਰਿਆ। ਕਹੁ ਨਾਨਕ ਖਲਲ ਜੁਗ ਪ੍ਰਭ ਕੀਨਾ। ਅਰੰਭ ਜੁਗ ਕਾ ਆਹਰ ਕੀਨਾ ॥੮॥ ੨੧੬੦੦੦॥ ੳਰੰਭ ਜੁਗ ਅਰੰਭ ਕਰਾਏ। ਬ੍ਰਹਮਾ ਬਿਸਨੁ ਮਹੇਸ ਉਪਾਏ। ਰਚਨਾਂ ਤਿਨਕੀ ਗਨੀ ਨ ਜਾਏ। ਨੀਂਦ ਨਿਵਾਰੇ ਕਰੇ ਉਪਾਏ ॥੨੫॥੬੪੧੮੦੦੦॥ ਮੇਘ ਜੁਗ ਪ੍ਰਭ ਘਟਾ ਬਨਾਈ। ਨਾਮ ਬਾਦਰ ਬਰਕਾ ਪ੍ਰਭਲਾਈ। ਘੋਰਿ ਘੋਰਿ ਬਰਖਨ ਪ੍ਰਭ ਲਾਗੇ। ਨਾਨਕ ਭੀਜਹਿ ਸੰਤਸਭਾਗੇ ॥੨੬॥ ੬੦੪੮੦੦੦ ॥ ਚਿੰਤਨ ਜੁਗ ਅਪਨਾ ਆਪ ਚੀਨਾ। ਅਪਨਾ ਖੇਲ ਆਪ ਹੀ ਕੀਨਾ। ਗਗੇ ਗ੍ਰਹਿ ਕਾ ਸੰਜਮ ਕਰਿਆ। ਨਾਨਕ ਸੰਪਉ ਵਾਣਿ ਗਗਾ ਗੋਇ ਧਰਿਆ ॥੨੭॥

੫੬੧੬੦੦੦॥ ਨਿਰੰਭਿਆ ਜੁਗ ਨਿਰਭਉ ਨਿਰੰਕਾਰੁ। ਆਪ ਕਥ ਆਪਹਿ ਸੁਨਨੇਹਾਰ ॥ ਅੰਮ੍ਰਿਤ ਬਾਣੀ ਜਿਸ ਮਨ ਆਈ। ਸੰਪਉ ਵਾਣੀ ਨਾਨਕ ਲਿਵਲਾਈ ॥੨੮॥੫੭੬੪੦੦੦। ਨਿਰੰਕਾਰ ਜੁਗ ਆਇ ਪ੍ਰਭ ਸੁਆਮੀ। ਵਾਣਿ ਗਗਾ ਗੋਬਿੰਦਤਾ ॥੨੯॥ ਗਗੇ ਗਨਤੀ ਸਭ ਮੇਟੇ ਗਿਆਨੁ ਬੀਚਾਰਹੁ ਮੀਤ। ਸਦਾ ਸਦਾ ਗੋਬਿੰਦ ਭਜਹੁ ਗਗਾ ਰਾਖਹੁ

ਚੀਤ ॥੧॥ ਗੋਬਿੰਦ ਕੇ ਗੁਨ ਗਾਈਐ ਗਹਿਕਿ ਗਹਕਿ ਇਕ ਰੰਗ। ਨਾਨਕ ਨਉ ਜੁਗ ਰਵ ਰਹਿਆ ਗੋਬਿੰਦ ਗਗੇ ਸੰਗ ॥੨॥ ਅਗੇ ਅਤੀਤ ਵਾਣਿ ਚਲੀ ਤਿਸ ਵਿਚ ਰਾਰਾ ਕੀਤਾ ॥

੪੭੨੦੦੦ ॥ ਸੈਲ ਜੁਗ ਇਕ ਸੈਲ ਬਣਾਇਆ। ਲਲਾ ਰਤਨ ਅੰਤਰ ਤੇ ਪਾਇਆ। ਰਾਮੁ ਜਾਪੁ ਜਪ ਸਭ ਦੂਖ ਗਾਇਆ। ਨਾਨਕ ਅਤੀਤ ਵਾਣਿ ਜਪਿ ਲਾਇਆ ॥੧॥

੪੦੩੨੦੦੦॥ ਪਸ਼ੂਆਂ ਜੁਗ ਹੋਇ ਰਹਿਆ ਅਜਾਨੁ। ਮੁਖੋ ਨ ਬੋਲੇ ਅੰਤਰ ਧਿਆਨ। ਰਾਰੇ ਰਹਿਤ ਪਸੂ ਕੀ ਕੀਨੀ। ਨਾਨਕ ਅਤੀਤ ਵਾਣਿ ਮਹਿ ਸਭ ਬੁਧ ਚੀਨੀ ॥੨॥

੩੮੮੮੦੦੦॥ ਸਰੰਜਾਮ ਜੁਗ ਸਰੰਜਾਮ ਬਨਾਇਆ। ਕੀਨੀ ਭਗਤ ਅਪਨੀ ਮਾਇਆ। ਪੰਚ ਮਾਰਿ ਚਿਤ ਹਰਿ ਸਿਉ ਰਾਖਿਆ। ਨਾਨਕ ਰਾਰੇ ਰਾਮ ਨਾਮ ਆਖਿਆ ॥੩॥ ੩੪੫੬੦੦੦॥ ਅਜਰਤ ਜੁਗ ਅਕਰਤ ਘਣ ਮਾਰੇ। ਅਠ ਸਠ ਕੀਏ ਦੀਏ ਕਿਵਾਰੇ। ਜਿਸ ਵਾਵੇ ਤਿਸ ਜੰਦੇ ਖੋਲੇ। ਨਾਨਕ ਅਤੀਤ ਵਾਣਿ ਮਹਿ ਸਤਿਗੁਰ ਟੋਲੇ ॥੪॥ ੨੫੯੪੦੦੦॥ ਨਾਨਕ ਅਰੰਭ ਜੁਗ ਕੀ ਕਥਾ ਸੁਨਾਏ ॥੯॥ ਰਾਰੇ ਰੇ ਮਨ ਜਪਹੁ ਨਾਮ ਰੇਨੁ ਹੋਵਹੁ ਸਭ ਚਰਨਾਂ। ਰਤਨਹਾਰ ਨਹੀਂ ਜਾਨਹੁ ਤਉ ਕਹਾ ਬੀਚਾਰਹੁ ਚਰਨਾਂ। ਵਰਣ ਅਵਰਨ ਆਪੇ ਕੀਏ ਸਭ ਮਹਿ ਆਪ ਵਸਿਆ। ਨਾਨਕ ਨਉ ਜੁਗ ਆਪ ਪ੍ਰਭ ਧਾਰੇ ਰਾਰੇ ਸੰਗਿ ਰਸਿਆ ॥੪॥ ਕਾਰ ਚੌਕੜੀ ਆਮ ਕੀਆ। ਜੁਗ ਛੇਤੀ ਬੀਤੇ ॥੩੬॥ ਚਹੁ ਅਖਰਾਂ ਕਾ ਜੋੜ ॥ ਵਵੇ ਹਾਹੇ ਗਗੇ ਰਾਰੇ ਅਖਰ ਗੁਰਮੁਖ ਚਾਰ ਪਿਆਰੇ ਵਾਹੁ ਵਾਹੁ ਗੁਰੂ।

੧੩੭੪੨੦੦੦ ॥ ਵਾਵੇ ਕੈ ਜੁਗਾਂ ਕਾ ਜੋੜ ਜੁਗਾਨਵਾਕ
੯੭੯੧੪੦੦੦ ॥ ਹਾਹੇ ਕੇ ਜੁਗਾਂ ਕਾ ਜੋੜ ਜੁਗਾਨਵਾਕ
੬੦੨੧੩੦੦੦ ॥ ਗਗੇ ਕੇ ਜੁਗਾਂ ਕਾ ਜੋੜ ਜੁਗਾਨਵਾਕ

੨੮੨੨੪੦੦੦ ॥ ਰਾਰੇ ਕੇ ਜੁਗਾਂ ਕਾ ਜੋੜ ਜੁਗਾਨਵਾਕ
੩੨੩੭੨੩੦੦੦ ॥ ਜੋੜ ਚਉਕੜੀਆਂ ਚਹੁ ਕਾ ਜੁਗਾ
ਛਤੀਹਾ ਕਾ ਜੋੜ ॥

ਵਾਹਗੁਰੂ ਕਾ ਜੋੜ । ਅਗੇ ਚਹੁ ਜੁਗਾਂ ਕਾ ਵਰਤੰਤ । ਸਤਿਜੁਗ ਤ੍ਰੇਤਾ, ਦੁਆਪਰ, ਕਲਜੁਗ । ਅਗੇ ਚਾਰ ਜੁਗ ਚਲੇ ਸਤਿਜੁਗ ਕਾ ਜੋੜ

੧੭੨੮੦੦੦॥ ਸਤਿਜੁਗ ਤਰੇਤੇ ਕਾ ਜੋੜ
੧੨੯੬੦੦੦॥ ਤਰੇਤਾ ਜੁਗ । ਦੁਆਪਰ ਜੁਗ
੮੬੪੦੦੦ ॥ ਦੁਆਪਰ ॥ ਕਲਿਜੁਗ ਕਾ
੪੩੨੦੦੦ ॥ ਕਲਿੰਜੁਗ ਕਾ ਜੋੜ

੧੭੨੮੦੦੦ ਸਤਿਜੁਗ ਸਭ ਸੰਤੋਖ ਉਪਾਇਆ । ਸਤਿ ਸਤਿ ਕਰਕੈ ਸਾਸੁ ਕਮਾਇਆ । ਸਤਿ ਧਰਮ ਦੁਇ ਰਾਖੇ ਸਮਾਨਾ ॥੧॥੧੨੯੬੦੦੦॥ ਤਰੇਤੇ ਜੁਗ ਤ੍ਰੈ ਗੁਨ ਪ੍ਰਗਟਾਨਾ । ਸਤਿ ਧਰਮੁ ਦੋਇ ਰਾਖੇ ਸਮਾਨਾ । ਹਿਸੈ ਤੀਨ ਸਭ ਕਿਛੁ ਰਹਿਆ । ਨਾਨਕ ਤਰੇਤੇ ਜੁਗ ਇਉਂ ਕਹਿਆ ॥੨॥ ੩੬੪੦੦੦॥ ਦੁਆਪੁਰ ਜੁਗ ਦੁਇ ਚਿਤ ਚੀਨੈ । ਗੁਣਨ ਰਹਨ ਦੁਇ ਵੇਕੀ ਦੀਨੇ । ਮਾਸ ਦਿਨ ਦੋਇ ਦਿਨ ਰੈਨ ਉਪਾਏ । ਨਾਨਕ ਦੁਆਪੁਰ ਆਖ ਸੁਣਾਏ ॥੪॥੪੩੨੦੦੦ ਕਲਜੁਗ ਮਹਿ ਸਭ ਕਲਾ ਘਟਾਈ । ਬੀਜੈ ਬੀਜੁ ਤਉ ਕਰਮੀ ਖਾਈ। ਕਲੀ ਕਾਲਿ ਮਹਿ ਕੋ ਸਾਧੂ ਰਹਤਾ । ਕਹੁ ਨਾਨਕ ਕਲਿਜੁਗ ਇਉਂ ਕਹਤਾ । ਅਗੇ ਚਹੁ ਅਖਰਾਂ ਕਾ ਜੋੜ । ਚਹੁ ਅਖਰਾਂ ਕੀ ਕਿਆ ਕੀਮਤਿ ਜਾਣਾ । ਚਾਰਿ ਅਖਰ ਦਰਗਹ ਪਰਵਾਣਾ । ਵਵੇ ਹਾਹੇ ਗਗੇ ਰਾਰੇ । ਅਖਰ ਗੁਰਮੁਖਿ ਚਾਰ ਪਿਆਰੇ । ਆਪੇ ਗੁਰਮੁਖ ਆਪੇ ਸਿਖਿਆ। ਨਾਨਕ ਵਾਹਗੁਰੂ ਕਰਿ ਰਖਿਆ ॥੫॥੪੦॥ ਜੁਗਾ ਚਾਰੇ ਅਖਰ ਮਥੇ । ਅਗੇ ਨਾਨਕ ਕਾ ਨਾਉਂ ਕਿਆ ਕਿਆ ਧਰਦਾ ਆਇਆ। ਨਾਨਕ ਕਿਉਂ ਕਰਿ ਨਾਮ ਜਪਾਯਾ । ਵਾਹਗੁਰੂ ਕਿਉਂ ਕਰਿ ਪ੍ਰਗਟਾਯਾ।

ਕਲਿਜੁਗ ਮਹਿ ਕਿਉਂ ਕਰਿ ਧਿਆਯਾ । ਸਸਾ ਸਸਾ ਸਤਿਗੁਰ ਆਪੇ ਕੀਨਾ । ਸਤਿ ਸਤਿ ਓਹੁ ਆਪੇ ਚੀਨਾ । ਨਾਨਕ ਕਉਲੈ ਸਾਸਾ ਦੀਆ। ਨਾਰਦਿ ਸਤਿਜੁਗ ਭਗਤਿ ਕਮਾਈ । ਸਤਿ ਸਤਿ ਕਰਿ ਹਰਿ ਸਿਉ ਲਾਈ ॥੭॥ ਤਰੇਤੇ ਹੈ ਤਰੈ ਜੁਗ ਪਰਧਾਨ । ਤਰੈ ਗੁਨ ਪ੍ਰਗਟੇ ਏਕ ਸਮਾਨ । ਨਲਕੁਸੂ ਭਗਤ ਐਸੀ ਭਗਤਿ ਕਮਾਈ । ਤਰੇਤੇ ਜੁਗ ਕੀ ਕਥਾ ਸੁਨਾਈ ॥॥੮॥ ਦੁਆਪਰਿ ਜਮਕ੍ਰੋਧ ਦੁਇ ਮਾਰੇ । ਕੀਨੀ ਭਗਤਿ ਹਰਿ ਕੇ ਦੁਆਰੇ ਪਰ ਬਾਰੇ । ਤਿਹਿ ਕੁੰਟੁ ਭਗਤੁ ਲੇ ਨਾਮੁ ਧਰਾਯਾ। ਦੁਆਪਰਿ ਜੁਗ ਮਹਿ ਹਰਿ ਨਾਮ ਜਪਾਯਾ ॥੯॥ ਕਲਿਯੁਗ ਮਹਿ ਸਭ ਕਲਾ ਪ੍ਰਗਟਾਈ । ਕੀਰਤਨ ਪਰਧਾਨੁ ਗਿਆਨ ਸਰੇਸਟਿ ਉਤਮ ਇਸਨਾਨਾ । ਕਲਿ ਮਹਿ ਨਾਨਕ ਨਾਮੁ ਧਰਾਯਾ॥ ਵਾਹ ਗੁਰੂ ਕਾ ਮੰਤ੍ਰ ਜਪਾਇਆ ॥੧॥ ਪੂਰਨ ਹੋਈ ॥

ਬਖਸਨਾ ਕਲੀ ਕਾਲ ਵਿਚ ਕਾਬਲੀ ਉਦਾਸੀ ਲਿਖੀ ।

